# ... ਤੇ ਦੇਵ ਪੁਰਸ਼ ਹਾਰ ਗਏ

ਡਾ. ਅਬਰਾਹਮ ਟੀ. ਕਾਵੂਰ



ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

# ...ਤੇ ਦੇਵ ਪੁਰਸ਼ ਹਾਰ ਗਏ

ਲੇਖਕ : ਡਾ. ਅਬਰਾਹਮ ਟੀ. ਕਾਵੂਰ



ਤੇਰ੍ਹਵਾਂ ਐਡੀਸ਼ਨ : 2011
ਕਾਪੀ : 2000

*ਸੰਪਰਕ ਪਤਾ : ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:),
ਤਰਕਸ਼ੀਲ ਭਵਨ, ਤਰਕਸ਼ੀਲ ਚੌਂਕ,
ਸੰਘੇੜਾ ਬਾਈਪਾਸ, ਬਰਨਾਲਾ -148101,
ਫੋਨ: 01679-241466, ਮੋਬਾ: 9876953561,
www.tarksheel.org*

ਮੁੱਲ : ਪੇਪਰ ਬੈਕ 25 ਰੁਪਏ

**ਛਾਪਕ : ਅੱਪੂ ਆਰਟ ਪ੍ਰੈਸ, ਸ਼ਾਹਕੋਟ**

---

ਇਹ ਕਿਤਾਬ D. P. I. ਪੰਜਾਬ ਵੱਲੋਂ ਉਹਨਾਂ ਦੇ ਪੱਤਰ ਨੰ: 3-24-84 ਐਡੀਟਰ ਪੰਜਾਬੀ ਮਿਤੀ 11-12-84 ਰਾਹੀਂ ਸੈਕੰਡਰੀ, ਹਾਈ ਤੇ ਮਿਡਲ ਸਕੂਲ ਅਤੇ ਸਮਾਜਿਕ ਸਿਖਿਆ ਕੇਂਦਰਾਂ ਲਈ ਮਨਜ਼ੂਰ ਕੀਤੀ ਗਈ ਹੈ।

# ਕੁਝ ਸ਼ਬਦ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਸ ਸੋਚ ਦੀ ਧਾਰਨੀ ਹੈ ਕਿ ਇੱਕ ਚੰਗਾ ਸਮਾਨਤਾ ਤੇ ਅਧਾਰਿਤ ਸਮਾਜ ਸਿਰਜਣ ਲਈ ਲੋਕਾਈ ਦਾ ਅਧਿਆਤਮਵਾਦੀ ਫਲਸਫੇ ਤੋਂ ਵਿਸ਼ਵਾਸ ਉਠਾਉਣਾ ਬੇਹੱਦ ਜਰੂਰੀ ਹੈ। ਪੁਰਾਤਨ ਸਮੇਂ ਵਿੱਚ ਹਾਕਮ ਜਮਾਤਾਂ ਭਾਵ ਰਾਜਿਆਂ-ਮਹਾਂਰਾਜਿਆਂ ਵੱਲੋਂ ਲੋਕਾਂ ਨੂੰ ਆਪਣੇ ਹੱਕਾਂ ਦੀ ਗੱਲ ਉਠਾਉਣ ਅਤੇ ਆਪਣੇ ਖਿਲਾਫ਼ ਬਾਗੀ ਹੋਣ ਤੋਂ ਰੋਕਣ ਲਈ ਆਪਣੇ ਭਾੜੇ ਦੇ ਵਿਦਵਾਨਾਂ ਰਾਹੀਂ ਰੱਬ, ਆਤਮਾ, ਕਿਸਮਤ, ਦੈਵੀ ਸ਼ਕਤੀਆਂ, ਚਮਤਕਾਰ ਆਦਿ ਗੱਲਾਂ ਫੈਲਾਈਆਂ ਗਈਆਂ। ਹਾਕਮ ਜਮਾਤਾਂ ਹਰ ਕਾਲ ਵਿੱਚੋਂ ਹੀ ਚਾਹੁੰਦੀਆਂ ਰਹੀਆਂ ਹਨ ਕਿ ਲੋਕ ਇਹੀ ਸੋਚਦੇ ਰਹਿਣ ਕਿ ਉਹ ਇਸ ਕਰਕੇ ਗਰੀਬ ਹਨ ਕਿਉਂਕਿ ਵਿਊ ਮਾਤਾ ਨੇ ਉਹਨਾਂ ਦੇ ਕਰਮਾਂ ਵਿੱਚ ਧੁਰੋਂ ਹੀ ਗਰੀਬੀ ਲਿਖੀ ਹੈ। ਉਹ ਇਹ ਨਾ ਸਮਝ ਸਕਣ ਕਿ ਉਹਨਾਂ ਦੀ ਗਰੀਬੀ ਦਾ ਅਸਲ ਕਾਰਣ ਇੱਥੋਂ ਦਾ ਆਰਥਿਕ, ਸਮਾਜਿਕ ਅਤੇ ਰਾਜਨੀਤਕ ਪ੍ਰਬੰਧ ਹੈ। ਜਿੱਥੇ ਇੱਕ ਪਾਸੇ ਰਾਜਨੀਤਕ ਪ੍ਰਬੰਧ ਲੋਕਾਂ ਦਾ ਸ਼ੋਸਣ ਕਰ ਰਿਹਾ ਹੈ, ਉੱਥੇ ਦੂਜੇ ਪਾਸੇ ਕੁੱਝ ਮੁੱਠੀ ਭਰ ਲੋਕ ਸਾਧਾਂ, ਸੰਤਾਂ, ਤਾਂਤਰਿਕਾਂ, ਜੋਤਸ਼ੀਆਂ ਅਤੇ ਧਾਰਮਿਕ ਸਖਸ਼ੀਅਤਾਂ ਆਦਿ ਦੇ ਰੂਪ ਵਿੱਚ ਵਿਚਰਦੇ ਹੋਏ ਲੋਕਾਂ ਦੀ ਮਿਹਨਤ ਦੀ ਕਮਾਈ ਦੀ ਆਰਥਿਕ, ਸਰੀਰਕ ਅਤੇ ਮਾਨਸਿਕ ਲੁੱਟ ਕਰਕੇ ਆਪ ਐਸ਼ੋ ਇਸ਼ਰਤ ਅਤੇ ਅੱਯਾਸ਼ੀਆਂ ਕਰ ਰਹੇ ਹਨ। ਉਹ ਤਰ੍ਹਾਂ-ਤਰ੍ਹਾਂ ਦੇ ਪਾਖੰਡ ਰਚ ਕੇ ਲੋਕਾਂ ਨੂੰ ਲੁੱਟ ਰਹੇ ਹਨ। ਇਸ ਲਈ ਜਿੱਥੇ ਲੋਕਾਂ ਨੂੰ ਰਾਜਨੀਤਕ ਲੁੱਟ-ਖਸੁੱਟ ਤੋਂ ਸੁਚੇਤ ਕਰਨਾ ਅਤੇ ਇਸ ਦੇ ਖਿਲਾਫ਼ ਸੰਘਰਸ਼ ਕਰਨ ਵੱਲ ਤੋਰਨਾ ਬੇਹੱਦ ਜਰੂਰੀ ਹੈ, ਉੱਥੇ ਦੂਜੇ ਪਾਸੇ ਉਹਨਾਂ ਦੀ ਹੋ ਰਹੀ ਧਾਰਮਿਕ ਲੁੱਟ ਖਿਲਾਫ਼ ਉਹਨਾਂ ਨੂੰ ਸਿਖਿਅਤ ਕਰਨਾ ਅਤੇ ਇਸ ਤੋਂ ਬਚਾਉਣਾ ਵੀ ਓਨਾ ਹੀ ਜਰੂਰੀ ਹੈ । ਇਹ ਗੱਲ ਉਹਨਾ ਦੀ ਸੋਚ ਵਿੱਚੋਂ ਕੱਢਣੀ ਜਰੂਰੀ ਹੈ ਕਿ ਕਿਸੇ ਵਿਊ ਮਾਤਾ ਨੇ ਉਹਨਾਂ ਦੀ ਕਿਸਮਤ ਨਹੀਂ ਲਿਖੀ ਅਤੇ ਇਹ ਗੱਲ ਦੱਸੀ ਜਾਣੀ ਵੀ ਜਰੂਰੀ ਹੈ ਕਿ ਚੰਗੀਆਂ ਜੀਵਨ ਹਾਲਤਾਂ ਲਈ ਉਹਨਾਂ ਨੂੰ ਇਸ ਲੋਕ ਵਿਰੋਧੀ ਨਿਜ਼ਾਮ ਖਿਲਾਫ਼ ਲੜਨਾ ਪਵੇਗਾ। ਦੂਸਰੀ ਕਿਸਮ ਦਾ ਇਹ ਮਹੱਤਵਪੂਰਨ ਕੰਮ ਪਿਛਲੇ ਲਘਭਗ ਦੋ ਦਹਾਕਿਆਂ ਤੋਂ ਤਰਕਸ਼ੀਲ ਸੁਸਾਇਟੀ ਪੰਜਾਬ ਕਰ ਰਹੀ ਹੈ।

ਡਾ. ਅਬਰਾਹਮ ਟੀ. ਕੋਵੂਰ ਉਹ ਮਹਾਨ ਵਿਦਵਾਨ ਸਨ ਜਿਨ੍ਹਾਂ ਨੇ ਆਪਣੀ ਸਾਰੀ ਉਮਰ ਅੰਧ ਵਿਸ਼ਵਾਸਾਂ ਦੇ ਜਾਲ ਵਿੱਚ ਗ੍ਰਸੀ ਜਨਤਾ ਨੂੰ ਵਿਗਿਆਨਕ ਚੁਤਨਾ ਨਾਲ ਇਸ ਤੋਂ ਮੁਕਤ ਕਰਾਉਣ ਦੇ ਯਤਨਾਂ ਨਾਲ ਲਗਾਈ। ਇਸ ਉਦੇਸ਼ ਦੀ ਪ੍ਰਾਪਤੀ ਲਈ ਉਹ ਸਾਰੀ ਉਮਰ ਸੰਘਰਸ਼ ਕਰਦੇ ਰਹੇ। ਇਸੇ ਕਾਰਜ ਦੀ ਪੂਰਤੀ ਲਈ ਉਹਨਾਂ ਨੇ Begone Godmen ਨਾਮ ਦੀ ਕਿਤਾਬ ਲਿਖੀ। ਇਸ ਪੁਸਤਕ ਦਾ ਪੰਜਾਬੀ ਅਨੁਵਾਦ 'ਤੇ ਦੇਵ ਪੁਰਸ਼ ਹਾਰ ਗਏ' ਤਰਕਸ਼ੀਲ ਸੁਸਾਇਟੀ ਲਈ ਅਧਾਰਸ਼ਿਲਾ ਬਣਿਆ। ਇਸ ਪੁਸਤਕ ਦੀਆਂ ਅੱਜ ਤੱਕ ਲੱਖਾਂ ਦੀ ਗਿਣਤੀ ਵਿੱਚ ਕਾਪੀਆਂ ਦਾ ਵਿਕ ਜਾਣਾ ਅਤੇ ਧਾਰਮਿਕ ਦੰਭੀਆਂ ਖਿਲਾਫ਼ ਸੱਥਾਂ, ਦਰਵਾਜਿਆਂ ਵਿੱਚ ਇੱਕ ਗੱਲ ਤੋਰਣਾ, ਤਰਕਸ਼ੀਲ ਕਾਮਿਆਂ ਲਈ ਮਾਣ ਵਾਲੀ ਗੱਲ ਹੈ। ਇਸ ਪੁਸਤਕ ਤੋਂ ਸੇਧ ਲੈ ਕੇ ਸਾਡੇ ਤਰਕਸ਼ੀਲ ਮੈਂਬਰ ਲੱਖਾਂ ਹੀ ਮਾਨਸਿਕ ਰੋਗੀਆਂ ਨੂੰ ਠੀਕ ਕਰ ਚੁੱਕੇ ਹਨ, ਕਿੰਨ੍ਹੇ ਹੀ ਅਖੌਤੀ ਚਮਤਕਾਰਾਂ, ਰਹੱਸਮਈ ਵਰਤਾਰਿਆਂ ਅਤੇ ਅਸਾਧਾਰਣ ਘਟਨਾਵਾਂ ਦ ਪਰਦਾਫਾਸ਼ ਕਰ ਚੁੱਕੇ ਹਨ। ਪੁਨਰ-ਜਨਮ, ਆਤਮਾ ਆਦਿ ਬਾਰੇ ਧਾਰਮਿਕ ਲੁਟੇਰਿਆਂ ਵੱਲੋਂ ਕੀਤੇ ਜਾਂਦੇ ਹਰ ਕਿਸਮ ਦੇ ਕੂੜ ਪਰਚਾਰ ਨੂੰ ਦਲੀਲਾਂ ਸਹਿਤ ਰੱਦ ਕਰ ਚੁੱਕੇ ਹਨ। ਸੁਸਾਇਟੀ ਵੱਲੋਂ 23 ਸ਼ਰਤਾਂ ਦੇ ਰੂਪ ਵਿੱਚ ਦਿੱਤੀ ਗਈ ਚੁਣੌਤੀ ਨੂੰ ਅੱਜ ਤੱਕ ਕਿਸੇ ਚਮਤਕਾਰੀ ਸ਼ਕਤੀਆਂ ਦੇ ਦਾਅਵੇਦਾਰ ਵੱਲੋਂ ਨਾ ਜਿੱਤਿਆ ਜਾਣਾ ਇਸ ਗੱਲ ਵੱਲ ਸਪੱਸ਼ਟ ਸੰਕੇਤ ਹੈ ਕਿ ਅਸਲ ਵਿੱਚ ਅਜਿਹੀ ਕੋਈ ਸ਼ਕਤੀ ਹੈ ਹੀ ਨਹੀਂ।

ਅਸੀਂ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪੁਸਤਕ 'ਤੇ ਦੇਵ ਪੁਰਸ਼ ਹਾਰ ਗਏ' ਦਾ ਗਿਆਰਵਾਂ ਅਡੀਸ਼ਨ ਪ੍ਰਕਾਸ਼ਿਤ ਕਰਦੇ ਸਮੇਂ ਮਿਹਨਤਕਸ਼ ਲੋਕਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਲਾਈਲੱਗ ਬਣਨ ਦੀ ਬਜਾਏ ਆਪਣੇ ਜੀਵਨ ਵਿੱਚ ਤਰਕਸ਼ੀਲਤਾ ਅਪਨਾਉਣ। ਵਧੀਆ ਤਰਕਸ਼ੀਲ ਸਾਹਿਤ, ਬਹੁਤ ਹੀ ਵਾਜਬ ਕੀਮਤਾਂ ਤੇ ਤੁਹਾਡੇ ਤੱਕ ਪਹੁੰਚਾਉਣ ਲਈ ਅਸੀਂ ਪੂਰੀ ਤਰ੍ਹਾਂ ਵਚਨਬੱਧ ਹਾਂ ਅਤੇ ਤੁਹਾਡਾ ਸਹਿਯੋਗ ਸਾਡੇ ਲਈ ਬੇਹੱਦ ਜਰੂਰੀ ਹੈ।

ਬਲਬੀਰ ਚੰਦ ਲੌਂਗੋਵਾਲ,

ਤਰਕਸ਼ੀਲ ਸੁਸਾਇਟੀ ਪੰਜਾਬ।

# ਤਤਕਰਾ


| | |
|---|---|
| ਭੂਮਿਕਾ | 07 |
| ਜਾਣ ਪਹਿਚਾਣ | 09 |
| 1. ਉਹ ਚਣੌਤੀਆਂ | 12 |
| 2. ਭਾਰਤ ਦੇ ਦੇਵ ਪੁਰਸ਼ | 14 |
| 3. ਡਾਕਟਰ ਭਗਵੰਥਮ ਤੇ ਸੱਤਿਆ ਸਾਈਂ ਬਾਬਾ | 24 |
| 4. ਪਰਮਾਤਮਾ ਬਾਰੇ ਧਾਰਨਾ | 28 |
| 5. ਕੀ ਮੌਤ ਬਾਅਦ ਵੀ ਜਿੰਦਗੀ ਹੈ ? | 32 |
| 6. ਜੋਤਿਸ਼ ਵਿਗਿਆਨ | 38 |
| 7. ਭਰਮ-ਭੁਲੇਖੇ | 43 |
| 8. ਸਮਾਧੀ ਰਾਹੀਂ ਬੋਧ | 50 |
| 9. ਗੰਗਾ ਜਲ ਦਾ ਚਮਤਕਾਰ | 55 |
| 10. ਮਨ ਦੀ ਗੱਲ ਪੜ੍ਹਨ ਵਾਲੀ ਘੋੜੀ | 59 |
| 11. ਬਾਈਬਲ ਇੱਕ ਖਤਰਨਾਕ ਇਖਲਾਕੀ ਮਾਰਗ ਦਰਸ਼ਕ ਹੈ | 64 |
| 12. ਓਲੂਮਾਦੂ ਦਾ ਲਾਟਾਂ ਵਾਲਾ ਜੰਗਲ | 68 |
| 13. ਆਤਮਾ ਨਾਲ ਗੱਲਾਂ | 77 |
| 14. ਮੰਦਾਏਤੀਵੂ ਦੀ ਚੁੜੇਲ | 81 |
| 15. ਜਾਦੂ ਤੇ ਜਾਦੂ ਰੋਕੂ | 85 |
| 16. ਬਿਨਾਂ ਸੰਭੋਗ ਦੇ ਗਰਭ | 91 |
| 17. ਪੁੱਤ ਤੇ ਮਾਂ | 96 |
| 18. ਕ੍ਰੋਧੀ ਪ੍ਰੇਤ | 103 |
| 19. ਗੁਆਚੀ ਕੁੜੀ ਲੱਭਣ ਵਾਲਾ ਲਾਈਟ ਰੀਡਰ | 109 |
| 20. ਭੂਤ | 118 |
| 21. ਜਿਉਂਦਿਆਂ ਦਾ ਭੂਤ | 122 |
| 22. ਭੂਤ ਕਾਲੀਨ ਭੂਤ | 128 |
| 23. ਪਿਆਰ ਕਰਨ ਵਾਲਾ ਪ੍ਰੇਤ | 134 |
| 24. ਲਤਾ ਅਤੇ ਉਸ ਦਾ ਰਹੱਸਮਈ ਪ੍ਰੇਮੀ | 138 |

# ਭੂਮਿਕਾ

ਵਫਾਦਾਰ ਅਤੇ ਇਮਾਨਦਾਰ ਆਦਮੀ ਆਪਣੀ ਰੋਜ਼ੀ, ਵਫਾਦਾਰੀ ਅਤੇ ਇਮਾਨਦਾਰੀ ਦੇ ਕੰਮਾਂ ਵਿੱਚੋਂ ਕਮਾਉਂਦੇ ਹਨ। ਬੇਈਮਾਨ ਆਦਮੀ, ਮਿਹਨਤ ਕਰਨ ਵਾਲਿਆਂ ਨਾਲ ਧੋਖਾ ਕਰਕੇ ਆਪਣੀ ਰੋਜ਼ੀ ਕਮਾਉਂਦੇ ਹਨ। ਇਨ੍ਹਾਂ ਦੀ ਸੂਚੀ ਵਿੱਚ ਉਹ ਉਪਦੇਸ਼ਕ, ਪ੍ਰਚਾਰਕ, ਪਾਦਰੀ, ਸੰਤ, ਮਹੰਤ, ਸਿੱਧ, ਗੁਰੂ-ਰਿਸ਼ੀ, ਸਵਾਮੀ, ਯੋਗੀ ਅਤੇ ਪਾਂਡੇ ਸ਼ਾਮਲ ਹਨ, ਜਿਹੜੇ ਚਮਤਕਾਰਾਂ, ਯੋਗਿਕ ਸ਼ਕਤੀਆਂ, ਕਾਲੇ ਇਲਮਾਂ, ਟੂਣਿਆਂ, ਪ੍ਰੇਤਾਂ, ਟੈਲੀਪੈਥੀ ਅਤੇ ਧਾਰਮਿਕ ਪਾਖੰਡਾਂ ਰਾਹੀ ਭੋਲੇ ਭਾਲੇ ਲੋਕਾਂ ਨੂੰ ਲੁੱਟਦੇ ਹਨ।

ਅੱਜ ਕੱਲ੍ਹ ਭਾਰਤ ਵਿੱਚ ਇੱਕ ਹੋਰ ਕਿਸਮ ਦੇ ਪਾਖੰਡੀ ਪੈਦਾ ਹੋਏ ਹਨ, ਜਿਹੜੇ ਭਾਰਤੀ ਹਿੰਦੂ ਦੇਵਤਿਆਂ ਦਾ ਅਵਤਾਰ ਧਾਰ ਲੈਂਦੇ ਹਨ। ਇਸ ਦੇਸ਼ ਦੇ ਬੁੱਧੀਮਾਨ ਧੋਖੇਬਾਜ਼ਾਂ ਨੇ, ਘੱਟ ਮਿਹਨਤ ਨਾਲ ਵੱਧ ਧਨ ਇਕੱਠਾ ਕਰਨ ਦਾ ਢੰਗ ਲੱਭ ਲਿਆ ਹੈ। ਉਹ ਅਜਿਹੇ ਚੁਸਤ ਆਦਮੀ ਦੀ ਚੋਣ ਕਰਦੇ ਹਨ, ਜਿਹੜਾ ਹੱਥ ਦੀ ਸਫਾਈ ਦਾ ਮਾਹਿਰ ਹੋਵੇ ਅਤੇ ਉਸ ਨੂੰ ਅਵਤਾਰ ਬਣਾ ਦਿੰਦੇ ਹਨ। ਅਜਿਹੇ ਦੇਵ ਪੁਰਸ਼ਾਂ ਦੇ ਚਮਤਕਾਰਾਂ ਅਤੇ ਗੈਬੀ ਸ਼ਕਤੀਆਂ ਬਾਰੇ ਬਹੁਤ ਸਾਰੀਆਂ ਪਰੀ-ਕਹਾਣੀਆਂ ਅਖ਼ਬਾਰਾਂ ਅਤੇ ਰਸਾਲਿਆਂ ਵਿੱਚ ਛਪਦੀਆਂ ਹਨ। ਜਦੋਂ ਅਜਿਹੇ ਦੇਵਤੇ ਦਾ ਸਵਾਂਗ ਲੋਕਾਂ ਵਿੱਚ ਪ੍ਰਗਟ ਹੁੰਦਾ ਹੈ ਤਾਂ ਉਸਦੇ ਏਜੰਟ ਉਸ ਨੂੰ ਫੁੱਲ ਭੇਟਾ ਕਰਦੇ ਹਨ ਅਤੇ ਡੰਡਾਉਤ ਕਰਦੇ ਹਨ। ਕਿਉਂਕਿ ਬਹੁਤ ਸਾਰੇ ਸ਼ਰਧਾਲੂਆਂ ਨੂੰ ਦੂਸਰਿਆਂ ਦੀ ਨਕਲ ਕਰਨ ਦੀ ਆਦਤ ਹੁੰਦੀ ਹੈ, ਇਸ ਲਈ ਹਜ਼ਾਰਾਂ ਹੀ ਦਰਸ਼ਕ, ਚਮਤਕਾਰ ਕਰਨ ਵਾਲੇ ਢੌਂਗੀ ਸਾਹਮਣੇ ਡੰਡਾਉਤ ਕਰਨ ਲੱਗ ਜਾਂਦੇ ਹਨ। ਇਸ ਨਾਲ ਲੱਖਾਂ ਰੁਪਏ ਇਕੱਠੇ ਹੋ ਜਾਂਦੇ ਹਨ ਅਤੇ ਅਜਿਹੇ ਮਦਾਰੀ ਤੇ ਉਨ੍ਹਾਂ ਦੇ ਚੇਲੇ ਪੈਸੇ ਵੰਡ ਲੈਂਦੇ ਹਨ। ਅਫਸੋਸ ਦੀ ਗੱਲ ਇਹ ਹੈ ਕਿ ਇੰਨ੍ਹਾਂ ਫਰੇਬੀਆਂ ਵਿੱਚ ਇਸ ਦੇਸ਼ ਦੇ ਬਹੁਤ ਸਾਰੇ ਉੱਚ ਯੋਗਤਾ ਵਾਲੇ ਵਿਗਿਆਨਕ ਵੀ ਸ਼ਾਮਲ ਹਨ।

ਭਾਵੇਂ ਇਨ੍ਹਾਂ ਪਾਖੰਡੀਆਂ ਦੇ ਕੰਮ ਮੁਜ਼ਰਮਾਂ, ਡਾਕੂਆਂ, ਠੱਗਾਂ, ਸਮੱਗਲਰਾਂ, ਬਲੈਕ-ਮਾਰਕੀਟੀਆਂ, ਜੇਬ-ਕਤਰਿਆਂ ਅਤੇ ਚੋਰਾਂ ਵਾਲੇ ਹੀ ਹਨ, ਫਿਰ ਵੀ ਸਰਕਾਰਾਂ ਇਨ੍ਹਾਂ ਤੇ ਮੁਕੱਦਮੇ ਚਲਾਉਣ ਤੇ ਬੇਵੱਸ ਹਨ, ਕਿਉਂਕਿ ਇਨ੍ਹਾਂ ਗੱਲਾਂ ਨੂੰ ਉਥੋਂ ਦੇ ਧਰਮਾਂ ਦੀ ਹਮਾਇਤ ਹਾਸਿਲ ਹੈ। ਜਮਹੂਰੀਅਤ ਵਿੱਚ, ਜਿੱਥੇ ਬਹੁਸੰਮਤੀ, ਧਰਮ ਦੇ ਅੰਨੇ ਸ਼ਰਧਾਲੂਆਂ ਦੀ ਹੋਵੇ, ਅਜਿਹੇ ਪਾਖੰਡੀ ਆਪਣੇ ਪਾਖੰਡ ਦੇ ਵਿਉਪਾਰ ਨੂੰ ਸਜ਼ਾ ਤੋਂ ਬਗੈਰ ਹੀ ਚਲਾ ਸਕਦੇ ਹਨ। ਜੋ ਇਨ੍ਹਾਂ ਪਾਖੰਡੀਆਂ ਵਿਰੁੱਧ ਕਾਨੂੰਨੀ ਕਾਰਵਾਈ ਕਰਨੀ ਹੋਵੇ ਤਾਂ ਈਸਾ ਦਾ ਨੁਮਾਇੰਦਾ ਪੋਪ, ਅਜਿਹਾ ਪਹਿਲਾ ਆਦਮੀ ਹੋਵੇਗਾ, ਜਿਹੜਾ ਲੋਕਾਂ ਦੇ ਇੱਕਠਾਂ ਨੂੰ ਇਹ ਕਹਿ ਕੇ ਧੋਖਾ ਦਿੰਦਾ ਹੈ ਕਿ ਜਿਹੜੀ ਸ਼ਰਾਬ ਗਿਰਜ਼ੇ ਵਿੱਚ ਧਾਰਮਿਕ ਜਸ਼ਨ ਤੇ ਦਿੱਤੀ ਜਾਂਦੀ ਹੈ, ਉਹ ਈਸਾ ਮਸੀਹ ਦਾ ਖ਼ੂਨ ਹੁੰਦਾ ਹੈ। ਇਸ ਧੋਖੇ ਨੂੰ ਸਿੱਧ ਕਰਨ ਲਈ, ਇਸ ਉਤਸਵ ਤੇ ਦਿੱਤੀ ਸ਼ਰਾਬ ਦੀ ਰਸਾਇਣਿਕ ਪਰਖ ਕੀਤੀ ਜਾ ਸਕਦੀ ਹੈ।

ਭੋਲੇ-ਭਾਲੇ ਲੋਕਾਂ ਨੂੰ ਇਹ ਅਹਿਸਾਸ ਕਰਾਉਂਣ ਦੀ ਲੋੜ ਹੈ ਕਿ ਇਨ੍ਹਾਂ ਪਾਖੰਡੀ ਦਾਅਵਿਆਂ ਵਿੱਚ ਭੋਰਾ ਭਰ ਦੀ ਸੱਚਾਈ ਨਹੀਂ ਹੁੰਦੀ। ਇਸੇ ਲਈ ਹੀ ਮੈਂ ਉਨ੍ਹਾਂ ਨੂੰ ਚੁਣੌਤੀ ਦੇ ਕੇ, ਉਨ੍ਹਾਂ ਦੀਆਂ ਸ਼ਕਤੀਆਂ ਦਾ, ਧੋਖਾ ਨਾ ਹੋਣ ਵਾਲੀਆਂ ਹਾਲਤਾਂ ਵਿੱਚ ਪ੍ਰਦਰਸ਼ਨ ਕਰਾਉਂਦਾ ਹਾਂ।

ਮੈਨੂੰ ਇਸ ਗੱਲ ਦਾ ਪਤਾ ਹੈ ਕਿ ਚੁਣੌਤੀਆਂ ਵਿੱਚ ਜ਼ਿਆਦਾ ਰੁਪਏ ਰੱਖਣ ਨਾਲ ਲੋਕਾਂ ਤੇ ਇਹ ਪ੍ਰਭਾਵ ਪੈਂਦਾ ਹੈ ਕਿ ਮੈ ਬਹੁਤ ਹੀ ਅਮੀਰ ਆਦਮੀ ਹਾਂ ਅਤੇ ਸਸਤੀ ਸ਼ੋਹਰਤ ਪ੍ਰਾਪਤ ਕਰਨਾਂ ਚਾਹੁੰਦਾ ਹਾਂ। ਮੈਂ ਇਨ੍ਹਾਂ ਚੁਣੌਤੀਆਂ ਦੇ ਖਤਰਨਾਕ ਨਤੀਜਿਆਂ ਤੋਂ ਵੀ ਜਾਣੂ ਹਾਂ। ਜੋ ਦੁਨੀਆਂ ਵਿੱਚ ਇੱਕ ਵੀ ਆਦਮੀ ਗੈਬੀ ਸ਼ਕਤੀ ਵਾਲਾ ਹੋਵੇ ਤਾਂ ਮੈਨੂੰ ਸਾਰੀ ਜ਼ਿੰਦਗੀ ਅਨਾਥਾਂ ਦੇ ਆਸ਼ਰਮ ਵਿੱਚ ਗੁਜ਼ਾਰਨੀ ਪਵੇਗੀ। ਪਰ ਮੈਨੂੰ ਪੱਕਾ ਵਿਸ਼ਵਾਸ ਸੀ ਤੇ ਹੁਣ ਵੀ ਹੈ, ਕਿ ਮੈਂ ਇਨ੍ਹਾਂ ਚੁਣੌਤੀਆਂ ਵਿੱਚ ਇੱਕ ਪੈਸਾ ਵੀ ਨਹੀ ਗੁਆਵਾਂਗਾ। ਕਿਉਂਕਿ ਨਾ ਤਾਂ ਕਿਸੇ

ਵਿੱਚ ਕੋਈ ਚਮਤਕਾਰੀ ਸ਼ਕਤੀ ਹੋਈ ਹੈ ਨਾ ਹੀ ਕਦੀ ਹੋਵੇਗੀ, ਭਾਵੇਂ ਇਨ੍ਹਾਂ ਚਮਤਕਾਰੀ ਵਿਅਕਤੀਆਂ ਬਾਰੇ ਅਨੇਕਾਂ ਕਹਾਣੀਆਂ, ਸਨਸਨੀ ਫੈਲਾਉਣ ਵਾਲੇ ਰਸਾਲਿਆਂ ਤੇ ਅਖ਼ਬਾਰਾਂ ਵਿੱਚ ਛਪੀ ਜਾਣ। ਇਹੀ ਕਾਰਨ ਹੈ ਕਿ ਮੈਂ ਆਪਣੀ ਚੁਣੌਤੀ ਨੂੰ, ਆਪਣੀ ਮੌਤ ਤੱਕ ਜਾਂ ਪਹਿਲਾਂ ਜੇਤੂ ਮਿਲਣ ਤੱਕ ਜਾਰੀ ਰੱਖ ਰਿਹਾ ਹਾਂ।

ਪਾਖੰਡੀਆਂ ਵਿੱਚੋ ਗੈਬੀ ਸ਼ਕਤੀਆਂ ਦਾ ਦਾਅਵਾ ਕਰਨ ਵਾਲਾ ਕੋਈ ਵਿਅਕਤੀ ਵੀ, ਮੇਰੀ ਚੁਣੌਤੀ ਨੂੰ ਸਵੀਕਾਰ ਕਰਨ ਦਾ ਹੌਂਸਲਾ ਨਹੀ ਕਰੇਗਾ, ਕਿਉਂਕਿ ਅਜਿਹੇ ਲੋਕਾਂ ਨੂੰ ਉਨ੍ਹਾਂ ਦੇ ਧੋਖਿਆਂ ਦਾ, ਵਿਗਿਆਨਕ ਟੈਸਟਾਂ ਰਾਹੀਂ ਨੰਗੇ ਹੋਣ ਦਾ ਡਰ ਹੈ।

ਸਿਰਫ ਇੱਕ ਆਦਮੀ ਅਜਿਹਾ ਮਿਲਿਆ, ਜਿਸ ਨੇ ਮੇਰੇ ਕੋਲ ਇੱਕ ਹਜ਼ਾਰ ਰੁਪਏ ਜਮ੍ਹਾਂ ਕਰਵਾ ਦਿੱਤੇ। ਜੀ ਵੈਂਕਟਾ ਰਾਓ ਬੰਗਲੌਰ ਦਾ ਇੱਕ ਡਾਕਟਰ ਸੀ। ਇਹ ਇੱਕ ਬਹੁਤ ਹੀ ਧਾਰਮਿਕ ਆਦਮੀ ਸੀ। ਇਸ ਨੂੰ ਗੈਬੀ ਤਾਕਤਾਂ ਤੇ ਚਮਤਕਾਰਾਂ ਵਿੱਚ ਪੂਰਾ ਵਿਸ਼ਵਾਸ ਸੀ। ਇਸ ਨੂੰ ਆਪਣੇ ਗੁਰੂ ਆਂਧਰਾ ਪ੍ਰਦੇਸ਼ ਦੇ, ਰਾਘਵੇਂਦਰਾ ਸਵਾਮੀ ਜੀ ਵਿੱਚ ਪੱਕੀ ਸ਼ਰਧਾ ਸੀ। ਇਸ ਦਾ ਵਿਸ਼ਵਾਸ ਸੀ ਕਿ ਉਨ੍ਹਾਂ ਵਿੱਚ ਗੈਬੀ ਸ਼ਕਤੀ ਹੈ। ਇਸ ਲਈ ਉਸਨੇ ਇੱਕ ਹਜ਼ਾਰ ਰੁਪਏ ਜਮ੍ਹਾਂ ਕਰਵਾ ਦਿੱਤੇ ਅਤੇ ਹਾਰ ਬੈਠਾ।

ਡਾਕਟਰ ਰਾਓ ਨੂੰ ਇਹ ਵਿਸ਼ਵਾਸ ਸੀ ਕਿ ਹਰ ਰੋਜ਼ ਸੌ ਵਾਰ, " ਓਮ ਰਾਘਵੇਂਦਰ ਸ਼ਰਣਮ " ਦੇ ਮੰਤਰ ਦਾ ਜਾਪ ਕਰਕੇ, ਕੋਈ ਵੀ ਆਦਮੀ ਗੈਬੀ ਸ਼ਕਤੀ ਪ੍ਰਾਪਤ ਕਰ ਸਕਦਾ ਹੈ। ਉਹ ਇੱਕ ਲਾਈ-ਲੱਗ ਆਦਮੀ ਸੀ, ਇਸ ਲਈ 'ਪਰੀ ਕਹਾਣੀ' ਦੀ ਤਰ੍ਹਾਂ ਉਸਦਾ ਇਹ ਵਿਸ਼ਵਾਸ ਸੀ ਕਿ ਮੈਸੂਰ ਦੇ ਇੱਕ ਪਿੰਡ ਵਿੱਚ, ਇੱਕ ਛੇ ਸਾਲਾ ਲੜਕੇ ਦੀਆਂ ਅੱਖਾਂ ਵਿੱਚੋਂ ਪਵਿੱਤਰ ਰਾਖ, ਫੁੱਲ ਅਤੇ ਸ਼ਹਿਦ ਇੱਕ ਫੁਹਾਰੇ ਦੀ ਤਰ੍ਹਾਂ ਨਿੱਕਲਦੇ ਹਨ।

ਬਾਅਦ ਵਿੱਚ, ਮੇਰੀ ਬੇਨਤੀ ਤੇ ਉਸਨੇ, ਉਸ ਚਮਤਕਾਰੀ ਬੱਚੇ ਦੀ ਦੂਸਰੀ ਵਾਰ ਪਰਖ ਕੀਤੀ ਤੇ ਮੈਨੂੰ ਆਪਣੀ ਜ਼ਮਾਨਤ ਦੇ ਪੈਸੇ ਵਾਪਿਸ ਕਰਨ ਲਈ ਕਿਹਾ। ਮੈਨੂੰ ਆਪਣੀ ਇੱਛਾ ਦੇ ਵਿਰੁੱਧ ਉਸਦੀ ਬੇਨਤੀ ਨੂੰ ਨਾ -ਮਨਜ਼ੂਰ ਕਰਨਾ ਪਿਆ, ਕਿਉਂਕਿ ਇਹ ਮੇਰੀ ਚੁਣੌਤੀ ਦੀਆਂ ਸ਼ਰਤਾਂ ਦੇ ਵਿਰੁੱਧ ਸੀ।

ਮੈਨੂੰ ਬਹੁਤ ਖੁਸ਼ੀ ਹੈ ਕਿ ਸ਼੍ਰੀ ਵੀ ਏ ਮੈਨਨ, ਇਹ ਕਿਤਾਬ ਲੋਕਾਂ ਦੇ ਭਲੇ ਲਈ ਛਪਾ ਰਿਹਾ ਹੈ। ਮੈਨੂੰ ਪੂਰਨ ਵਿਸ਼ਵਾਸ ਹੈ ਕਿ ਉਸਦੀਆਂ ਕੋਸ਼ਿਸ਼ਾਂ, ਇਨ੍ਹਾਂ ਢੌਂਗੀਆਂ ਦਾ ਪੂਰੀ ਤਰ੍ਹਾਂ ਸਫ਼ਾਇਆ ਕਰ ਦੇਣਗੀਆਂ ਅਤੇ ਭੋਲੇ ਭਾਲੇ ਲੋਕਾਂ ਨੂੰ ਗਲਤ ਵਿਚਾਰਾਂ, ਚਮਤਕਾਰਾਂ ਅਤੇ ਗੈਬੀ ਸ਼ਕਤੀਆਂ ਤੋਂ ਛੁਟਕਾਰਾ ਦਿਵਾਉਣ ਵਿੱਚ ਸਹਾਈ ਹੋਣਗੀਆਂ।

ਡਾ. ਅਬਰਾਹਮ ਟੀ ਕੋਵੂਰ

ਤਿਰੂਵਾਲਾ,

ਪਾਮਾਨਕਾਡਾ ਲੇਨ, ਕੋਲੰਬੋ - 6

# ਮੁੱਖ ਬੰਦ

## *ਡਾਕਟਰ ਕਾਵੂਰ (ਜਾਣ-ਪਛਾਣ)*

ਡਾਕਟਰ ਅਬਰਾਹਮ ਥੌਮਸ ਕਾਵੂਰ ਦੁਨੀਆਂ ਦਾ ਪ੍ਰਸਿੱਧ ਮਨੋਚਕਿਤਸਕ ਅਤੇ ਸੁਚੇਤ ਵਿਗਿਆਨੀ ਸੀ। ਉਹ ਸ੍ਰੀ ਲੰਕਾ ਦੇ ਤਰਕਸ਼ੀਲ ਵਿਦਵਾਨਾਂ ਦੀ ਜਥੇਬੰਦੀ ਦਾ ਪ੍ਰਧਾਨ ਸੀ, ਜਿਸਨੇ ਲਗਭਗ ਅੱਧੀ ਸਦੀ ਤੱਕ ਹਰ ਕਿਸਮ ਦੇ ਮਾਨਸਿਕ, ਅਰਧ-ਮਾਨਸਿਕ ਅਤੇ ਦੈਵੀ ਚਮਤਕਾਰਾਂ ਦੀ ਡੂੰਘਾਈ ਨਾਲ ਖੋਜ ਕੀਤੀ ਅਤੇ ਆਖਰਕਾਰ ਇਸ ਸਿੱਟੇ ਤੇ ਪਹੁੰਚਿਆ ਕਿ ਅਜਿਹੀਆਂ ਗੱਲਾਂ ਵਿੱਚ ਕਿਸੇ ਕਿਸਮ ਦੀ ਸੱਚਾਈ ਨਹੀਂ ਹੁੰਦੀ। ਉਹ ਦੁਨੀਆਂ ਦੇ ਮਨੋਚਕਿਤਸਕਾਂ ਵਿੱਚੋਂ ਪਹਿਲਾ ਤੇ ਕੇਵਲ ਇੱਕੋ ਹੀ ਵਿਅਕਤੀ ਸੀ, ਜਿਸਨੂੰ ਇਸ ਖੇਤਰ ਵਿੱਚ ਖੋਜ ਕਰਨ ਬਦਲੇ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਹੋਈ। ਅਮਰੀਕਾ ਦੀ 'ਮਿਨਸੋਟਾ' ਸੰਸਥਾ ਨੇ ਉਸ ਦੇ ਮਨੋ-ਵਿਗਿਆਨਕ ਅਤੇ ਇਸ ਵਰਗੇ ਹੋਰ ਚਮਤਕਾਰਾਂ ਦੀ ਖੋਜ ਕਰਨ ਕਰਕੇ ਉਸਨੂੰ ਪੀ. ਐਚ. ਡੀ ਦੀ ਡਿਗਰੀ ਪ੍ਰਦਾਨ ਕੀਤੀ ਸੀ। ਉਸ ਦਾ ਦਾਅਵਾ ਹੈ ਕਿ ਜਿਹੜੇ ਵਿਅਕਤੀ ਆਪਣੇ ਕੋਲ 'ਰੂਹਾਨੀ' ਜਾਂ 'ਅਲੌਕਿਕ ਸ਼ਕਤੀਆਂ' ਹੋਣ ਦਾ ਪਾਖੰਡ ਕਰਦੇ ਹਨ, ਉਹ ਜਾਂ ਤਾਂ ਕੋਈ ਮਨੋਵਿਕਾਰ ਦੇ ਸ਼ਿਕਾਰ ਅਤੇ ਜਾਂ ਫਰੇਬੀ ਹੁੰਦੇ ਹਨ। ਉਹ ਕਹਿੰਦਾ ਹੈ ਕਿ ਨਾ ਤਾਂ ਕੋਈ ਅਲੌਕਿਕ ਸ਼ਕਤੀ ਵਾਲਾ ਪੈਦਾ ਹੋਇਆ ਹੈ ਤੇ ਨਾ ਹੀ ਕਿਸੇ ਕੋਲ ਗੈਬੀ ਸ਼ਕਤੀ ਹੈ। ਉਹਨਾਂ ਦੀ ਹੋਂਦ ਸਿਰਫ ਧਰਮ ਗ੍ਰੰਥਾਂ ਅਤੇ ਸਨਸਨੀ ਫੈਲਾਉਣ ਵਾਲੇ ਅਖਬਾਰਾਂ ਦੇ ਪੰਨਿਆਂ ਤੇ ਹੁੰਦੀ ਹੈ।

ਡਾਕਟਰ ਕਾਵੂਰ ਏਸ਼ੀਆ ਦਾ ਇੱਕੋ-ਇੱਕ ਅਜਿਹਾ ਵਿਗਿਆਨੀ ਸੀ, ਜਿਸਨੂੰ ਅਮਰੀਕਾ ਦੇ ਜਾਨਵਰਾਂ ਅਤੇ ਪੌਦਿਆਂ ਸਬੰਧੀ ਖੋਜ ਵਾਲੇ ਮਹਿਕਮੇ ਨੇ ਭਾਰਤੀ ਸਮੁੰਦਰ ਅਤੇ ਖਾੜੀ ਦੇ ਹੋਰ ਦੇਸ਼ਾਂ ਦੇ ਸਮੁੰਦਰਾਂ ਵਿੱਚੋਂ ਅਜਿਹੀਆਂ ਵਸਤੂਆਂ ਇੱਕਠੀਆਂ ਕਰਨ ਲਈ ਸੱਦਿਆ ਸੀ, ਜਿਹੜੀਆਂ ਜੀਵ ਵਿਕਾਸ ਦੀ ਖੋਜ ਵਿੱਚ ਰਹਿ ਰਹੇ ਖੱਪੇ ਨੂੰ ਪੂਰਾ ਕਰ ਸਕਣ। ਪਰੰਤੂ ਉਸਦੀ ਪਤਨੀ ਦੀ ਲੰਬੀ ਬਿਮਾਰੀ ਅਤੇ ਮੌਤ ਕਰਕੇ ਉਸਨੂੰ ਇਹ ਸੱਦਾ-ਪੱਤਰ ਨਾ ਮੰਨਜੂਰ ਕਰਨਾ ਪਿਆ।

ਡਾਕਟਰ ਕਾਵੂਰ ਨੇ ਦੂਰ-ਦੁਰਾਡੇ ਦੀ ਯਾਤਰਾ ਕੀਤੀ ਅਤੇ ਬਹੁਤ ਸਾਰੇ ਦੇਸ਼ਾਂ ਵਿੱਚ ਲੋਕਾਂ ਦੇ ਇੱਕਠਾਂ ਨੂੰ ਸੰਬੋਧਿਤ ਕੀਤਾ। ਬਹੁਤ ਸਾਰੇ ਕੇਸਾਂ ਬਾਰੇ ਉਸਦੀ ਪੜਤਾਲ ਦੁਨੀਆਂ ਦੇ ਵੱਖ-ਵੱਖ ਰਸਾਲਿਆਂ ਤੇ ਅਖਬਾਰਾਂ ਵਿੱਚ ਛਪ ਚੁੱਕੀ ਹੈ। ਉਸਦੇ ਇੱਕ ਕੇਸ ਦੀ ਸੱਚੀ ਕਹਾਣੀ ਦੇ ਆਧਾਰ ਤੇ ਮਲਿਆਲਮ ਭਾਸ਼ਾ ਵਿੱਚ ਇੱਕ ਫਿਲਮ ਬਣ ਚੁੱਕੀ ਹੈ। ਇੱਕ ਤਾਮਿਲ ਡਰਾਮਾ 'ਨੰਬੀਕਾਈ' ਜਿਹੜਾ ਵੱਡੇ ਇੱਕਠਾਂ ਸਾਹਮਣੇ ਬਹੁਤ ਵਾਰੀ ਖੇਡਿਆ ਜਾ ਚੁੱਕਾ ਹੈ, ਵੀ ਉਸ ਦੀ ਕੇਸ ਬੁੱਕ ਵਿੱਚੋਂ ਇੱਕ ਕਹਾਣੀ ਤੇ ਆਧਾਰਿਤ ਹੈ।

ਡਾਕਟਰ ਕਾਵੂਰ, ਜਿਸਨੇ ਜ਼ਿੰਦਗੀ ਭਰ ਲੋਕਾਂ ਨੂੰ ਅੰਧ-ਵਿਸ਼ਵਾਸ ਦੀ ਬਜਾਏ ਤਰਕ ਨਾਲ ਸੋਚਣਾ ਸਿਖਾਇਆ, ਦਾ ਜਨਮ 10 ਅਪਰੈਲ 1897 ਨੂੰ ਕੇਰਲਾ ਦੇ ਸ਼ਹਿਰ ਤਿਰੂਵਾਲਾ ਵਿਖੇ ਹੋਇਆ। ਉਸਦਾ ਪਿਤਾ ਰੈਵ. ਕਾਵੂਰ ਇੱਕ ਗਿਰਜੇ ਦਾ ਪੁਜਾਰੀ ਸੀ। ਫਿਲਮ 'ਪੁਨਰ ਜਨਮ' ਜਿਸ ਵਿੱਚ ਉਸਨੇ ਇੱਕ ਮਨੋ ਚਕਿਤਸਕ ਦਾ ਰੋਲ ਅਦਾ ਕੀਤਾ ਸੀ, ਦੇ ਮਹੂਰਤ ਸਮੇਂ ਉਸਨੇ ਆਪਣੇ ਜਨਮ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :

"ਅੱਜ ਤੋਂ 75 ਸਾਲ ਪਹਿਲਾਂ ਮੈਂ ਕੇਰਲਾ ਦੀ ਸੁੰਦਰ ਭੂਮੀ ਵਿਖੇ ਸੀਰੀਆਈ ਚਰਚ ਨੂੰ ਮੰਨਣ ਵਾਲੇ ਇੱਕ ਇਸਾਈ ਪਰਿਵਾਰ ਵਿੱਚ ਜਨਮ ਲਿਆ। ਮੈਂ ਇੱਕ ਇਸਾਈ ਦਾ ਪੁੱਤਰ ਸੀ ਅਤੇ ਮੇਰਾ ਜਨਮ, ਭੂਗੋਲਿਕ ਅਤੇ ਜੀਵ ਵਿਗਿਆਨਕ ਘਟਨਾ ਸੀ, ਜਿਹੜੀ ਨਾ ਤਾਂ ਮੇਰੀ ਮਰਜ਼ੀ ਕਰਕੇ ਸੀ ਅਤੇ ਨਾ ਹੀ ਇਸਤੇ ਮੇਰਾ ਕਾਬੂ ਸੀ। ਜਦੋਂ ਮੈਂ ਸੁਰਤ ਸੰਭਾਲੀ ਤਾਂ ਮੈਂ ਓਨੇ ਹੀ ਸੁੰਦਰ ਦੇਸ਼ ਸ੍ਰੀ ਲੰਕਾ ਨੂੰ ਆਪਣੇ ਦੇਸ਼ ਦੇ ਤੌਰ ਤੇ ਅਤੇ ਤਰਕਸ਼ੀਲਤਾ ਨੂੰ ਆਪਣੇ ਮਾਰਗ ਦਰਸ਼ਨ ਵਜੋਂ ਚੁਣ ਲਿਆ।"

ਡਾਕਟਰ ਕਾਵੂਰ ਨੇ ਆਪਣੀ ਪੜ੍ਹਾਈ, ਆਪਣੇ ਪਿਤਾ ਦੁਆਰਾ ਘਰ ਵਿੱਚ ਹੀ ਚਲਾਏ ਜਾ ਰਹੇ ਸਕੂਲ ਵਿੱਚੋਂ ਪੂਰੀ ਕੀਤੀ। ਫਿਰ ਉਹ ਆਪਣੇ ਛੋਟੇ ਭਰਾ, ਡਾਕਟਰ ਬਹਿਨਾਨ ਕਾਵੂਰ ਨਾਲ ਉੱਚ ਵਿਦਿਆ ਪ੍ਰਾਪਤ ਕਰਨ ਲਈ ਕਲਕੱਤੇ ਆ ਗਿਆ। ਉਸਨੇ ਬੰਗਵਾਸੀ ਕਾਲਜ ਕਲਕੱਤਾ ਤੋਂ ਜੀਵ ਵਿਗਿਆਨ ਅਤੇ ਬਨਸਪਤੀ ਵਿਗਿਆਨ ਵਿੱਚ ਵਿਸ਼ੇਸਤਾ ਹਾਸਿਲ ਕੀਤੀ।

ਡਾਕਟਰ ਕਾਵੂਰ ਨੇ ਸੀ. ਐਮ. ਐਸ. ਕਾਲਜ ਕੋਟਿਆਮ ਵਿਖੇ ਦੋ ਸਾਲ ਸਹਾਇਕ ਪ੍ਰੋਫੈਸਰ ਦੇ ਤੌਰ ਤੇ ਨੌਕਰੀ ਕੀਤੀ। ਫਿਰ 1928 ਵਿੱਚ, ਜਾਫਨਾ ਕੇਂਦਰੀ ਕਾਲਜ ਦੇ ਪ੍ਰਿੰਸੀਪਲ, ਦੇ ਸੱਦੇ ਤੇ ਉਹ ਜਾਫਨਾ ਚਲਾ ਗਿਆ। ਪ੍ਰਿੰਸੀਪਲ ਪੀ. ਟੀ. ਕੈਸ਼ ਬਨਸਪਤੀ ਵਿਗਿਆਨ ਦਾ ਵਿਦਵਾਨ ਸੀ। ਉਹਨਾਂ ਦੋਹਾਂ ਦੀ ਮੁਲਾਕਾਤ ਊਟੀ ਵਿਖੇ ਉਸ ਸਮੇਂ ਹੋਈ, ਜਦੋਂ ਉਹ ਪੱਥਰਾਂ ਦੇ ਨਮੂਨੇ ਇੱਕਠੇ ਕਰ ਰਹੇ ਸਨ।

ਜਾਫਨਾ ਕੇਂਦਰੀ ਕਾਲਜ ਵਿੱਚ ਡਾਕਟਰ ਕਾਵੂਰ ਨੂੰ, ਆਪਣੇ ਪਹਿਲੇ ਸਾਲ ਹੀ ਅੰਤਿਮ ਵਰ੍ਹੇ ਦੇ ਵਿਦਿਆਰਥੀਆਂ ਨੂੰ ਬਨਸਪਤੀ ਵਿਗਿਆਨ ਦੇ ਨਾਲ ਹੀ ਬਾਈਬਲ ਪੜ੍ਹਾਉਣ ਲਈ ਕਿਹਾ ਗਿਆ। ਜਦੋਂ ਕੈਂਬਰਿਜ ਯੂਨੀਵਰਸਿਟੀ ਦਾ ਨਤੀਜਾ ਆਇਆ, ਤਾਂ ਉਸਦੇ ਸਾਰੇ ਵਿਦਿਆਰਥੀ ਬਾਈਬਲ ਵਿੱਚੋਂ ਚੰਗੇ ਨੰਬਰ ਲੈ ਕੇ ਪਾਸ ਹੋ ਗਏ। ਅਗਲੇ ਸਾਲ ਡਾਕਟਰ ਕਾਵੂਰ ਨੂੰ ਬਾਈਬਲ ਦਾ ਵਿਸ਼ਾ ਦੇਣ ਤੋਂ ਇਨਕਾਰ ਕਰ ਦਿੱਤਾ ਗਿਆ। ਜਦੋਂ ਉਸਨੇ ਪ੍ਰਿੰਸੀਪਲ ਸਾਹਿਬ ਤੋਂ ਇਸ ਗੱਲ ਬਾਰੇ ਪਤਾ ਕੀਤਾ ਤਾਂ ਪ੍ਰਿੰਸੀਪਲ ਨੇ ਮੁਸਕਰਾ ਕੇ ਕੇ ਜਵਾਬ ਦਿੱਤਾ "ਡਾਕਟਰ ਕਾਵੂਰ, ਮੈਂ ਜਾਣਦਾ ਹਾਂ ਕਿ ਤੂੰ ਬਾਈਬਲ ਦਾ ਵਧੀਆ ਨਤੀਜਾ ਕੱਢਿਆ ਹੈ, ਪਰੰਤੂ ਤੇਰੇ ਸਾਰੇ ਵਿਦਿਆਰਥੀਆਂ ਦਾ ਧਰਮ ਵਿੱਚੋਂ ਵਿਸ਼ਵਾਸ ਉਠ ਗਿਆ ਹੈ।"

1943 ਵਿੱਚ ਜਦੋਂ ਪੀ. ਟੀ. ਕੈਸ਼ ਰੀਟਾਇਰ ਹੋ ਗਏ ਤਾਂ ਡਾਕਟਰ ਕਾਵੂਰ ਨੇ ਵੀ ਜਾਫਨਾ ਛੱਡ ਦਿੱਤਾ ਅਤੇ ਥਾਮਸ ਕਾਲਜ ਮਾਊਂਟ ਲਾਵੀਨੀਆ ਵਿਖੇ ਨੌਕਰੀ ਕਰ ਲਈ। 1959 ਵਿੱਚ ਉਹ ਥਰਸਟਨ ਕਾਲਜ, ਕੋਲੰਬੋ ਤੋਂ ਸਾਇੰਸ ਡੀਪਾਰਟਮੈਂਟ ਦੇ ਮੁਖੀ ਦੇ ਤੌਰ ਤੇ ਰੀਟਾਇਰ ਹੋ ਗਏ।

ਨੌਕਰੀ ਤੋਂ ਰੀਟਾਇਰ ਹੋਣ ਮਗਰੋਂ ਡਾਕਟਰ ਕਾਵੂਰ ਨੇ ਆਪਣੀ ਜ਼ਿੰਦਗੀ ਭਰ ਦੈਵੀ ਅਤੇ ਮਨੋ-ਵਿਗਿਆਨਕ ਚਮਤਕਾਰਾਂ ਦੀ ਖੋਜ ਬਾਰੇ ਲਿਖਣਾ ਅਤੇ ਬੋਲਣਾ ਸ਼ੁਰੂ ਕੀਤਾ, "ਸਾਰੇ ਬੱਚਿਆਂ ਦੀ ਤਰ੍ਹਾਂ ਮੈਨੂੰ ਵੀ ਬਚਪਨ ਵਿੱਚ ਆਪਣੇ ਮਾਪਿਆਂ ਵੱਲੋਂ ਧਰਮ ਅਤੇ ਝੂਠੇ ਵਿਸ਼ਵਾਸਾਂ ਦੀ ਸਿੱਖਿਆ ਦਿੱਤੀ ਗਈ। ਜਵਾਨੀ ਵਿੱਚ ਮੇਰੇ ਲਈ ਇਹਨਾਂ ਝੂਠੇ ਵਿਸ਼ਵਾਸਾਂ ਤੋਂ ਬਚਣਾ ਪਹਾੜ ਜਿੱਡਾ ਕੰਮ ਸੀ।" ਉਸੇ ਗਲਤੀ ਨੂੰ ਦੁਹਰਾਉਣ ਤੋਂ ਬਚਣ ਲਈ ਡਾਕਟਰ ਕਾਵੂਰ ਨੇ ਆਪਣੇ ਇਕਲੌਤੇ ਪੁੱਤਰ, ਏਰੀਸ ਕਾਵੂਰ ਨੂੰ ਧਰਮ ਦੇ ਨਾਂ ਤੇ ਅਜਿਹੇ ਗਲਤ ਵਿਚਾਰਾਂ ਦੀ ਸਿੱਖਿਆ ਨਾ ਦੇਣ ਦਾ ਫੈਸਲਾ ਕੀਤਾ। ਆਪਣੇ ਪਿਤਾ ਦੇ ਪਦ-ਚਿਨ੍ਹਾਂ ਤੇ ਚਲਦੇ ਹੋਏ, ਪ੍ਰੋਫੈਸਰ ਏਰੀਸ ਕਾਵੂਰ ਨੇ (ਜਿਹੜਾ ਫ਼ਰਾਂਸ ਅਤੇ ਕਿਊਬਾ ਦੀ ਸਰਕਾਰ ਅਧੀਨ ਸਾਇੰਸ ਦੀ ਖੋਜ ਦਾ ਕੰਮ ਕਰ ਰਿਹਾ ਹੈ) ਵੀ ਆਪਣੇ ਤਿੰਨ ਪੁੱਤਰਾਂ ਨੂੰ ਧਰਮ ਦੇ ਕਿਸੇ ਵੀ ਕਿਸਮ ਦੇ ਭੋਰਾ-ਭਰ ਪ੍ਰਭਾਵ ਤੋਂ ਬਿਨਾਂ ਪਾਲਣ ਦਾ ਫੈਸਲਾ ਕੀਤਾ ਹੈ। ਇਸ ਕੰਮ ਵਿੱਚ ਏਰੀਸ ਨੂੰ ਆਪਣੀ ਬੁੱਧੀਮਾਨ ਪਤਨੀ, ਜੈਕਲਿਨ ਕਾਵੂਰ ਦੀ ਪੂਰੀ ਹਿਮਾਇਤ ਹਾਸਿਲ ਹੈ।

ਨਵੰਬਰ 1974 ਵਿੱਚ ਡਾਕਟਰ ਕਾਵੂਰ ਦੀ ਪਤਨੀ ਦੀ ਮੌਤ 'ਤੇ ਜੋ ਸ਼ੋਕ ਸਮਾਚਾਰ ਛਪਵਾਇਆ ਗਿਆ ਉਸ ਨੇ ਉਥੋਂ ਦੀ ਪਾਰਲੀਮੈਂਟ ਸਮੇਤ ਸਾਰੀ ਸ੍ਰੀ ਲੰਕਾ ਵਿੱਚ ਸਨਸਨੀ ਫੈਲਾ ਦਿੱਤੀ। ਇਹ ਸੰਦੇਸ਼ ਇਸ ਤਰ੍ਹਾਂ ਸੀ -"ਸ਼੍ਰੀਮਤੀ ਅੱਕਾ ਕਾਵੂਰ, ਆਪਣੀ ਆਤਮਾ ਜਾਂ 'ਰੂਹ' ਨੂੰ ਛੱਡੇ ਬਗੈਰ ਚੱਲ ਵਸੀ, ਤਾਂ ਜੋ ਉੱਥੋਂ ਦੇ ਲਾਈ-ਲੱਗ ਲੋਕ ਫਿਕਰਾਂ ਵਿੱਚ ਨਾ ਪੈਣ।" ਉਸਦੀ ਇੱਛਾ ਅਨੁਸਾਰ ਉਸਦੇ ਸਰੀਰ ਨੂੰ ਅੱਜ (ਸ਼ੁਕਰਵਾਰ) 8 ਵਜੇ ਸ਼੍ਰੀ ਲੰਕਾ ਦੀ ਕੋਲੰਬੋ ਯੂਨੀਵਰਸਿਟੀ ਦੇ ਮੈਡੀਸਨ ਵਿਭਾਗ ਨੂੰ ਸੌਂਪ ਦਿੱਤਾ ਜਾਵੇਗਾ। ਉਸਨੂੰ ਦਫ਼ਨਾਉਣ/ਦਾਹ-ਸੰਸਕਾਰ ਕਰਨ ਕਰਨ ਜਾਂ ਫੁੱਲਾਂ ਦੀ ਕੋਈ ਰਸਮ ਨਹੀਂ ਹੋਵੇਗੀ।"

ਭਾਵੇਂ ਇਸ ਮੌਤ ਦੀ ਖਬਰ ਸ਼੍ਰੀ ਲੰਕਾ ਦੇ ਸਾਰੇ ਅਖਬਾਰਾਂ ਵਿੱਚ ਛਪੀ, ਪ੍ਰੰਤੂ ਉਥੋਂ ਦੇ ਰੇਡੀਓ ਤੋਂ ਇਹ ਖਬਰ ਨਸ਼ਰ ਨਹੀਂ ਕੀਤੀ ਗਈ। ਜਦੋਂ ਇਹ ਸਵਾਲ ਪਾਰਲੀਮੈਂਟ ਵਿੱਚ ਉੱਥੋਂ ਦੇ ਪ੍ਰਸਾਰਨ ਮੰਤਰੀ ਨੂੰ ਪੁੱਛਿਆ ਗਿਆ, ਤਾਂ ਉਸ ਨੇ ਦੱਸਿਆ ਕਿ ਇਹ ਖਬਰ ਇੱਕ ਬੋਧੀ ਭਿਕਸ਼ੂ ਅਤੇ ਇਸਾਈ ਪਾਦਰੀ ਦੀ ਰਾਏ ਕਰਕੇ ਰੇਡੀਓ ਤੋਂ ਨਸ਼ਰ ਨਹੀਂ ਕੀਤੀ ਗਈ। ਕਿੰਨੀ ਅਨੋਖੀ ਗੱਲ ਸੀ ਕਿ ਬੁੱਧ ਭਿਕਸ਼ੂ ਤੇ ਇਸਾਈ ਪਾਦਰੀ ਵਿਸ਼ਵਾਸ ਵਿੱਚ ਹਿੱਸੇਦਾਰ ਬਣ ਗਏ ਕਿ ਆਦਮੀ ਦੀ ਆਤਮਾ ਉਸ ਦੇ ਪਵਿੱਤਰ ਦਿਲ ਵਿੱਚ ਹੁੰਦੀ ਹੈ।

ਸ਼੍ਰੀਮਤੀ ਕਾਵੂਰ ਆਪਣੇ ਪਤੀ ਦੇ ਖੋਜ ਦੇ ਕੰਮ ਅਤੇ ਸਰਗਰਮੀ ਵਿੱਚ ਇੱਕ ਤਾਕਤਵਰ ਥੰਮ ਸੀ। ਉਹ ਸ਼੍ਰੀ ਲੰਕਾ ਦੀ ਤਰਕਸ਼ੀਲਾਂ ਦੀ ਜਥੇਬੰਦੀ ਦੀ ਖਜਾਨਚੀ ਸੀ ਅਤੇ ਉਹ ਆਪਣੇ ਪਤੀ ਨਾਲ ਸੁਤੰਤਰ ਵਿਚਾਰਾਂ ਦੇ ਲੋਕਾਂ ਦੀਆਂ ਮੀਟਿੰਗਾਂ ਵਿੱਚ ਹਿੱਸਾ ਲਿਆ ਕਰਦੀ ਸੀ।

ਕਥਿੱਤ ਚਮਤਕਾਰ ਵਰਤਾਰਿਆਂ ਦਾ ਖੋਜੀ ਹੋਣ ਦੇ ਨਾਤੇ ਡਾਕਟਰ ਕਾਵੂਰ ਨੇ, ਭੋਲੇ-ਭਾਲੇ ਲੋਕਾਂ ਨੂੰ ਭੂਤਾਂ-ਪ੍ਰੇਤਾਂ, ਜੋਤਸ਼ੀਆਂ, ਟੂਣਾ ਕਰਨ ਵਾਲਿਆਂ, ਹਸਤ ਰੇਖਾ ਵੇਖਣ ਵਾਲਿਆਂ, ਕਾਲੇ ਇਲਮ ਵਾਲੇ ਅਤੇ ਹੋਰ ਗੈਬੀ ਸ਼ਕਤੀ ਵਾਲਿਆਂ ਤੋਂ ਹਮੇਸ਼ਾਂ ਬਚਾਉਣ ਦੀ ਕੋਸ਼ਿਸ਼ ਕੀਤੀ ਹੈ, ਜਿਹੜੇ ਅਜਿਹੇ ਭੁਲੇਖੇ ਪਾ ਕੇ ਉਹਨਾਂ ਨੂੰ ਠੱਗਦੇ ਰਹਿੰਦੇ ਸਨ। ਭੂਤਾਂ-ਪ੍ਰੇਤਾਂ ਬਾਰੇ ਅਸਲੀਅਤ ਜਾਨਣ ਲਈ ਉਹ ਅਜਿਹੇ ਡਰਾਉਣੇ ਘਰਾਂ ਵਿੱਚ ਸੁੱਤਾ ਜੋ ਭੂਤਾਂ ਦੇ ਘਰਾਂ ਵਜੋਂ ਮਸ਼ਹੂਰ ਸਨ ਤੇ ਉਸਨੇ ਕਬਰਸਤਾਨਾਂ ਵਿੱਚੋਂ ਉਹਨਾਂ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਹੈ। ਉਸ ਨੇ ਆਪਣੀ ਜ਼ਿੰਦਗੀ ਦੇ ਸਭ ਤੋਂ ਮਹੱਤਵਪੂਰਨ ਕੰਮਾਂ ਨੂੰ ਬਦਸ਼ਗਨੀ ਦੇ ਮੌਕਿਆਂ ਤੇ ਸ਼ੁਰੂ ਕੀਤਾ ਹੈ। ਇਹ ਸਾਰਾ ਕੁੱਝ ਉਸਨੇ ਭੋਲੇ ਭਾਲੇ ਲੋਕਾਂ ਨੂੰ ਇਹ ਵਿਸ਼ਵਾਸ ਦਿਵਾਉਣ ਲਈ ਕੀਤਾ ਕਿ ਜਿਹੜੇ ਚਮਤਕਾਰੀ ਸ਼ਕਤੀਆਂ ਦਾ ਦਾਅਵਾ ਕਰਦੇ ਹਨ, ਸਿਰਫ ਫਰੇਬੀ ਜਾਂ ਮਾਨਸਿਕ ਤੌਰ ਤੇ ਬਿਮਾਰ ਲੋਕ ਹੀ ਹੁੰਦੇ ਹਨ। ਡਾਕਟਰ ਕਾਵੂਰ ਨੇ ਉਹਨਾਂ ਵਿਰੁੱਧ ਹੇਠ ਲਿਖੀ ਚੁਣੌਤੀ ਦਿੱਤੀ।

ਭਾਵੇਂ ਡਾਕਟਰ ਕਾਵੂਰ ਨੇ ਆਪਣੀ ਚੁਣੌਤੀ 1963 ਵਿੱਚ ਦਿੱਤੀ ਸੀ ਅਤੇ ਇਹ ਦੁਨੀਆਂ ਦੇ ਸਾਰੇ ਅਖਬਾਰਾਂ ਵਿੱਚ ਛਪੀ ਸੀ, ਪ੍ਰੰਤੂ ਅੱਜ ਤੱਕ ਇੱਕ ਵੀ ਵਿਅਕਤੀ ਉਸ ਤੋਂ ਇਹ ਸ਼ਰਤ ਜਿੱਤ ਨਹੀਂ ਸਕਿਆ। ਉਸਦੀ ਚੁਣੌਤੀ ਦੀਆਂ ਕਾਪੀਆਂ, ਚਮਤਕਾਰਾਂ ਨੂੰ ਨੰਗਾ ਕਰਨ ਦੀਆਂ ਉਸਦੀਆਂ ਦੋ ਮੁਹਿੰਮਾਂ ਤੋਂ ਪਹਿਲਾਂ, ਭਾਰਤ ਦੇ ਬਹੁਤ ਸਾਰੇ ਜੋਤਸ਼ੀਆਂ, ਹੱਥ-ਰੇਖਾ ਮਾਹਿਰਾਂ, ਦੇਵ ਪੁਰਸ਼ਾਂ ਅਤੇ ਦੇਵ ਇਸਤਰੀਆਂ ਨੂੰ 1975 ਵਿੱਚ ਘੱਲੀਆਂ ਗਈਆਂ ਸਨ। ਸਿਰਫ ਬੰਗਲੌਰ ਦੇ ਇੱਕ ਡਾਕਟਰ ਨੇ ਉਸਦੀ ਚੁਣੌਤੀ ਨੂੰ ਸਵੀਕਾਰ ਕੀਤਾ ਅਤੇ ਜਮਾਨਤ ਦੇ ਇੱਕ ਹਜ਼ਾਰ ਰੁਪਏ ਜਮ੍ਹਾਂ ਕਰਵਾ ਦਿੱਤੇ। ਨਤੀਜਾ ਇਹ ਹੋਇਆ ਕਿ ਡਾਕਟਰ ਕਾਵੂਰ ਇੱਕ ਹਜ਼ਾਰ ਰੁਪਏ ਪ੍ਰਾਪਤ ਕਰਕੇ ਆਪਣੀ ਮੁਹਿੰਮ ਤੋਂ ਵਾਪਸ ਸ਼੍ਰੀ ਲੰਕਾ ਚਲੇ ਗਏ।

ਭੋਲੇ-ਭਾਲੇ ਲੋਕਾਂ ਨੂੰ ਚਮਤਕਾਰਾਂ ਜਾਂ ਗੈਬੀ ਸ਼ਕਤੀਆਂ ਦਾ ਡਰ ਪੈਦਾ ਕਰਕੇ ਲੁੱਟਣ ਵਾਲਿਆਂ ਲਈ ਡਾਕਟਰ ਕਾਵੂਰ ਇੱਕ ਖੌਫ ਸਨ। ਧਰਤੀ ਤੋਂ ਭਰਮਾਂ ਨੂੰ ਖਤਮ ਕਰਨ ਦੀ ਉਸਦੀ ਕੋਸ਼ਿਸ਼ ਨੇ, ਡਾਕਟਰ ਕਾਵੂਰ ਨੂੰ ਵੀਹਵੀਂ ਸਦੀ ਦੀ ਸਭ ਤੋਂ ਮਹਾਨ ਸ਼ਖਸ਼ੀਅਤ ਦੇ ਤੌਰ ਤੇ ਉਭਾਰਿਆ ਹੈ। ਮੈਂ ਵੀ ਇਸ ਮਹਾਨ ਸੂਝਵਾਨ ਦੇ ਪ੍ਰਸੰਸਕਾਂ ਵਿੱਚੋਂ ਹਾਂ ਅਤੇ ਚਾਹੁੰਦਾ ਹਾਂ ਕਿ ਡਾਕਟਰ ਕਾਵੂਰ ਦੀ ਲੰਮੀ ਉਮਰ ਹੋਵੇ, ਤਾਂ ਜੋ ਹੋਰ ਵਧੇਰੇ ਸਮੇਂ ਲਈ ਉਹ ਮਨੁੱਖਤਾ ਦੀ ਸੇਵਾ ਕਰ ਸਕੇ।

ਮੇਰੀ ਲੰਮੇ ਸਮੇਂ ਤੋਂ ਇੱਛਾ ਸੀ ਕਿ ਮੈਂ ਡਾਕਟਰ ਕਾਵੂਰ ਦੀਆਂ ਕੁੱਝ ਵਿਚਾਰ ਭਰਪੂਰ ਲਿਖਤਾਂ ਨੂੰ ਦੂਸਰਿਆਂ ਨਾਲ ਸਾਂਝਾ ਕਰ ਸਕਾਂ। ਇਹ ਕਿਤਾਬ, ਜਿਸ ਵਿੱਚ ਡਾਕਟਰ ਕਾਵੂਰ ਦੀਆਂ ਸਭ ਤੋਂ ਵਧੀਆਂ ਲਿਖਤਾਂ ਹਨ, ਉਹਨਾਂ ਵਿਅਕਤੀਆਂ ਦੀਆਂ ਜਰੂਰ ਹੀ ਅੱਖਾਂ ਖੋਲ ਦੇਵੇਗੀ, ਜਿਹੜੇ ਚਮਤਕਾਰਾਂ ਅਤੇ ਗੈਬੀ ਸ਼ਕਤੀਆਂ ਵਿੱਚ ਵਿਸ਼ਵਾਸ ਰੱਖਦੇ ਹਨ।

ਵੀ. ਏ. ਮੈਨਨ,
ਬੰਬਈ

# ਜਾਣ ਪਹਿਚਾਣ

ਡਾਕਟਰ ਅਬਰਾਹਮ ਥੌਮਸ ਕਾਵੂਰ ਸਹੀ ਅਰਥਾਂ ਵਿੱਚ ਇੱਕ ਸੱਚਾ ਪ੍ਰਚਾਰਕ ਸੀ। ਆਪਣੇ ਬੁਢਾਪੇ ਵਿੱਚ ਵੀ ਉਹ ਨਾਸਤਿਕਤਾ ਦੀ ਆਪਣੀ ਫਿਲਾਸਫੀ ਦੇ ਪ੍ਰਚਾਰ ਲਈ ਹਰ ਕਿਸਮ ਦੀ ਸੰਭਵ ਕੋਸ਼ਿਸ਼ ਕਰਦਾ ਰਿਹਾ ਹੈ। ਉਸਦੀ ਹਮੇਸ਼ਾਂ ਇਹ ਕੋਸ਼ਿਸ਼ ਰਹੀ ਹੈ ਕਿ ਉਹ ਵੱਧ ਤੋਂ ਵੱਧ ਜਿੰਨੇ ਲੋਕਾਂ ਦੀ ਸੋਚ ਨੂੰ ਬਦਲ ਸਕਦਾ ਹੈ, ਬਦਲੇ। ਡਾਕਟਰ ਕਾਵੂਰ ਦਾ ਮਨੋਰਥ ਇੱਕ ਨਵਾਂ ਮਿਸ਼ਨ ਤੋਰਨ ਦਾ ਨਹੀਂ ਸੀ, ਬਲਕਿ ਉਸਦਾ ਮਨੋਰਥ ਤਾਂ ਹਰ ਘਟਨਾ ਦੀ ਵਿਗਿਆਨਕ ਤੌਰ ਤੇ ਛਾਣ-ਬੀਣ ਕਰਨ ਦੀ ਰੁਚੀ ਪੈਦਾ ਕਰਨ ਦਾ ਸੀ। ਇੱਕ ਦਾਰਸ਼ਨਿਕ ਦਾ ਦ੍ਰਿੜ-ਸੰਕਲਪ ਹੋਣਾ ਜਰੂਰੀ ਹੈ ਅਤੇ ਡਾਕਟਰ ਕਾਵੂਰ ਵੀ ਆਪਣੇ ਮਾਨਸਿਕ ਜੀਵਨ ਦੇ ਹਰ ਸੁਚੇਤ ਜਾਂ ਅਚੇਤ ਪਹਿਲੂ ਵਿੱਚ ਨਾਸਤਿਕ ਪ੍ਰਤੀ ਦ੍ਰਿੜ-ਸੰਕਲਪਿਤ ਸਨ।

ਨਾਸਤਿਕਤਾ, ਆਸਤਿਕਤਾ ਦਾ ਵਿਰੋਧੀ ਸ਼ਬਦ ਹੈ। ਇਸਦਾ ਕਾਰਨ ਹੈ ਕਿ ਆਸਤਿਕਤਾ ਮਨੁੱਖਤਾ ਦੇ ਲਗਭਗ ਧਰਤੀ ਉੱਤੇ ਜਨਮ ਲੈਣ ਦੇ ਸਮੇਂ ਤੋਂ ਹੀ ਇਸ ਧਰਤੀ ਤੇ ਰਾਜ ਕਰ ਰਹੀ ਹੈ। ਭਾਰਤ ਅਤੇ ਯੂਨਾਨ ਦੇ ਪ੍ਰਾਚੀਨ ਗ੍ਰੰਥਾਂ ਅਨੁਸਾਰ, ਧਰਤੀ ਤੇ ਵੱਖ-ਵੱਖ ਧਰਮ ਪੈਦਾ ਹੋਏ, ਜਿਹਨਾਂ ਨੇ ਆਦਮੀ ਨੂੰ ਬੇਸਹਾਰਾ ਬਣਾ ਕੇ ਤੇ ਬੁਰੇ ਹਾਲ ਕਰਕੇ, ਦੇਵਤਿਆਂ ਦੇ ਵੱਖ-ਵੱਖ ਮਤਲਬ ਕੱਢੇ। ਪ੍ਰੰਤੂ ਫਿਰ ਵੀ ਬੁੱਧੀਮਾਨ ਮਨੁੱਖ ਜਾਤੀ ਨੇ ਕੰਮ ਰਾਹੀਂ, ਵਿਕਾਸ ਰਾਹੀਂ ਅਤੇ ਕੁਦਰਤ ਨਾਲ ਸੰਘਰਸ਼ ਕਰਦਿਆਂ ਆਖਰ ਅਸਲੀ ਪਦਾਰਥ ਦੀ ਖੋਜ ਕਰ ਲਈ। ਆਧੁਨਿਕ ਯੁੱਗ ਵਿੱਚ, ਵਿਗਿਆਨ ਅਤੇ ਟੈਕਨਾਲੋਜੀ ਦੀ ਸਹਾਇਤਾ ਨਾਲ ਮਨੁੱਖ-ਜਾਤੀ ਨੇ ਆਪਣੇ ਆਪ ਨੂੰ ਤਾਕਤਵਰ ਬਣਾ ਕੇ, ਪਦਾਰਥਵਾਦ ਅਤੇ ਅਧਿਆਤਮਵਾਦ ਵਿਚਕਾਰ ਸੰਘਰਸ਼ ਦਾ ਐਲਾਨ ਕਰ ਦਿੱਤਾ ਹੈ। ਪਦਾਰਥਵਾਦ ਦੀ ਆਪਣੀ ਪੂਰਨ ਫਿਲਾਸਫੀ ਹੈ, ਜਿਸਦੀ ਵਿਆਖਿਆ ਮਾਰਕਸ ਨੇ ਕੀਤੀ ਹੈ। ਵਿਚਾਰਾਂ ਦੀ ਲੜਾਈ, ਇੱਕ ਗੁੰਝਲਦਾਰ ਇਤਹਾਸਿਕ ਤੇ ਸਮਾਜਿਕ ਅਮਲਾਂ ਦੀ ਲੜਾਈ ਹੈ, ਜਿਸਨੂੰ ਬੇਸ਼ੁਮਾਰ ਮੋੜਾਂ-ਘੋੜਾਂ ਵਿੱਚੋਂ ਲੰਘਣਾ ਪੈਂਦਾ ਹੈ। ਪ੍ਰੰਤੂ ਇਤਹਾਸ ਦਾ ਦਬਾਉ ਅਤੇ ਝੁਕਾਉ ਹਮੇਸ਼ਾਂ ਇਸ ਲੜਾਈ ਦੇ ਠੀਕ ਨਤੀਜੇ ਦੀ ਪ੍ਰੋੜਤਾ ਕਰਦਾ ਹੈ ਕਿ ਨਾਸਤਿਕਤਾ ਅਤੇ ਪਦਾਰਥਵਾਦ ਦੀ ਹਮੇਸ਼ਾਂ ਆਸਤਿਕਤਾ ਅਤੇ ਅਧਿਆਤਮਕਵਾਦ ਉੱਪਰ ਜਿੱਤ ਹੁੰਦੀ ਹੈ। ਇਹ ਵਿਚਾਰਾਂ ਦੀ ਲੜਾਈ ਦਾ ਨਿਚੋੜ ਹੈ। ਡਾਕਟਰ ਕਾਵੂਰ ਸ਼੍ਰੀ ਲੰਕਾ ਅਤੇ ਭਾਰਤ ਵਿੱਚ ਅਜਿਹੇ ਵਿਚਾਰਾਂ ਦੀ ਲੜਾਈ 'ਚ ਉੱਘੀ ਭੂਮਿਕਾ ਨਿਭਾਅ ਰਹੇ ਹਨ। ਉਹ ਕੌਮਾਂਤਰੀ ਪ੍ਰਸਿੱਧੀ ਦੇ ਮਾਲਕ ਹਨ।

ਜ਼ਿੰਦਗੀ ਵਿੱਚ ਵਿਚਾਰਾਂ ਦੀ ਲੜਾਈ ਨੂੰ ਠੋਸ ਉਦਾਹਰਣਾਂ ਰਾਹੀਂ ਜਿੱਤਿਆ ਜਾ ਸਕਦਾ ਹੈ, ਅਮੂਰਤ ਫਿਲਾਸਫੀ ਰਾਹੀਂ ਨਹੀਂ। ਡਾਕਟਰ ਕਾਵੂਰ ਅਤੇ ਉਸਦੇ ਤਰਕਸ਼ੀਲ ਸਾਥੀ, ਹਰ ਕਿਸਮ ਦੇ ਵਹਿਮਾਂ, ਦੇਵ ਪੁਰਸ਼ਾਂ, ਦੇਵਤਿਆਂ, ਚਮਤਕਾਰ ਦਿਖਾਉਣ ਵਾਲਿਆਂ, ਭੂਤਾਂ ਕੱਢਣ ਵਾਲਿਆਂ ਅਤੇ ਜੋਤਸ਼ੀਆਂ ਦੇ ਵਿਰੁੱਧ ਸਨ। ਇਹ ਜੱਦੋ-ਜਹਿਦ, ਆਮ ਲੋਕਾਂ ਨੂੰ ਪਾਖੰਡ ਤੋਂ ਬਚਾਉਣ ਲਈ ਬਹੁਤ ਜਰੂਰੀ ਹੈ ਅਤੇ ਇਸ ਤੋਂ ਬਿਨਾਂ ਸਮਾਜਿਕ ਤਰੱਕੀ ਅਸੰਭਵ ਹੈ। ਡਾਕਟਰ ਕਾਵੂਰ ਨੇ ਆਪਣੇ ਆਪ ਨੂੰ ਸਮੱਸਿਆ ਦੇ ਇਸੇ ਪੱਖ ਤੱਕ ਸੀਮਤ ਰੱਖਿਆ ਅਤੇ ਇਸ ਲਈ ਉਸਨੇ ਧਰਮਾਂ, ਦੇਵਤਿਆਂ ਅਤੇ ਭਰਮਾਂ ਵਿੱਚ ਵਿਸ਼ਵਾਸ ਹੋਣ ਦੇ, ਆਰਥਿਕ ਅਤੇ ਸਮਾਜਿਕ ਕਾਰਨਾਂ ਨੂੰ ਲੱਭਣ ਦੇ ਔਖੇ ਕੰਮ ਨੂੰ ਨਹੀਂ ਸਹੇੜਿਆ। ਮੈਂ ਨਿੱਜੀ ਤੌਰ ਤੇ ਇਹ ਮਹਿਸੂਸ ਕਰਦਾ ਹਾਂ ਕਿ ਵਹਿਮਾਂ ਦੀ ਇਸ ਲੜਾਈ ਨੂੰ ਮੁਕਤੀ ਲਈ ਪ੍ਰੋਲੇਤਾਰੀਆਂ ਦੀ ਲੜਾਈ ਨਾਲ ਜੋੜ ਕੇ ਹੀ ਜਿੱਤਿਆ ਜਾ ਸਕਦਾ ਹੈ। ਦੂਸਰੇ ਸ਼ਬਦਾਂ ਵਿੱਚ ਉਨ੍ਹਾਂ ਸਮਾਜਿਕ ਹਾਲਤਾਂ ਨੂੰ, ਜਿਹੜੀਆਂ ਪਾਖੰਡਾਂ ਨੂੰ ਜਨਮ ਦਿੰਦੀਆਂ ਹਨ, ਖਤਮ ਕਰਕੇ ਹੀ ਇਨ੍ਹਾਂ ਪਾਖੰਡਾਂ ਤੋਂ ਬਚਿਆ ਜਾ ਸਕਦਾ ਹੈ।

ਪਦਾਰਥਵਾਦ ਦੀ ਇਹ ਤਿੱਖੀ ਲੜਾਈ ਚਲਦੀ ਰਹਿਣੀ ਚਾਹੀਦੀ ਹੈ। ਡਾਕਟਰ ਕਾਵੂਰ ਉਹਨਾਂ

ਤਰਕਸ਼ੀਲ ਲੋਕਾਂ ਦੀ ਫੌਜ ਦਾ ਸਿਰੜੀ ਆਗੂ ਹੈ, ਜਿਹਨਾਂ ਦਾ ਨਿਸ਼ਾਨਾ ਦੇਵ ਪੁਰਸ਼ਾਂ ਅਤੇ ਚਮਤਕਾਰੀ ਆਦਮੀਆਂ ਦੇ ਖੋਖਲੇਪਣ ਨੂੰ ਨੰਗਾ ਕਰਨਾ ਹੈ। ਇਹ ਲੜਾਈ ਨਿਰਸੰਦੇਹ, ਮਨੁੱਖੀ ਤਰੱਕੀ ਲਈ ਸਹਾਇਕ ਹੈ।

ਹਰੀਹਰਨ ਪੁੰਜਾਰ

ਬੰਬਈ

# ਉਹ ਚੁਣੌਤੀਆਂ

50 ਸਾਲ ਤੋਂ ਵੀ ਵੱਧ ਸਮੇਂ ਤੱਕ, ਅਨੇਕਾਂ ਯੋਗੀਆਂ, ਰਿਸ਼ੀਆਂ, ਸਿੱਧਾਂ, ਜੋਤਸ਼ੀਆਂ, ਰੂਹਾਨੀਅਤ ਦੇ ਹਾਮੀਆਂ, ਟੂਣੇ ਵਾਲਿਆਂ ਤੇ ਹੱਥ-ਰੇਖਾ ਮਾਹਿਰਾਂ ਨੂੰ ਮਿਲਣ ਅਤੇ ਵੱਖ ਵੱਖ ਕਿਸਮ ਦੀਆਂ ਅਨੋਖੀਆਂ ਘਟਨਾਵਾਂ ਤੇ ਰਹੱਸ-ਪੂਰਣ ਵਿਅਕਤੀਆਂ ਦੇ ਗੈਰ-ਮੌਜੂਦ ਚਮਤਕਾਰਾਂ ਦੀ ਬੜੀ ਡੂੰਘਾਈ ਨਾਲ ਖੋਜ ਕਰਨ ਤੋਂ ਬਾਅਦ, ਮੈਂ ਆਪਣੇ ਬਹੁਤ ਸਾਰੇ ਵਿਸ਼ਵਾਸਾਂ ਅਤੇ ਭਰਮਾਂ ਤੋ ਬਚਣ ਵਿੱਚ ਸਫ਼ਲ ਹੋਇਆ ਹਾਂ। ਅਜਿਹੇ ਭਰਮ ਜਿਹੜੇ ਬਚਪਨ ਵਿੱਚ ਉਪਦੇਸ਼ ਦੁਆਰਾ ਮੇਰੇ ਦਿਮਾਗ ਵਿੱਚ ਭਰ ਦਿੱਤੇ ਗਏ ਸਨ ਤੇ ਜਿੰਨ੍ਹਾਂ, ਤੋਂ ਇਸ ਸਮਾਜ ਵਿੱਚ ਰਹਿੰਦੇ ਹੋਏ, ਬਚਿਆ ਨਹੀ ਜਾ ਸਕਦਾ।

ਮੇਰੇ ਬਚਪਨ ਸਮੇਂ ਇਹ ਭੈੜੇ ਡਰ, ਪ੍ਰੇਤਾਂ, ਟੂਣਿਆਂ, ਦੇਵਤਿਆਂ ਦੀ ਨਰਾਜ਼ਗੀ, ਨਰਕ, ਰਾਖਸ਼ਸ਼ਾਂ ਅਤੇ ਸਰਾਪਾਂ ਆਦਿ ਬਾਰੇ ਸਨ। ਯੂਨਿਵਰਸਿਟੀ ਦੇ ਦਿਨਾਂ ਤੋਂ ਮੇਰੀ ਤਰਕਸ਼ੀਲ ਸੋਚ ਅਤੇ ਲੜੀ ਬੱਧ ਖੋਜ ਨੇ, ਮੇਰੇ ਮਨ ਵਿੱਚ, ਅਨੇਕਾਂ ਧਾਰਮਿਕ ਸਾਖੀਆਂ, ਗੁੱਝੀਆਂ ਪੈਗੰਬਰੀ ਭਵਿੱਖ-ਬਾਣੀਆਂ, 'ਅਮਰ ਆਤਮਾਵਾਂ' ਅਤੇ ਚਮਤਕਾਰ ਕਰਨ ਵਾਲਿਆਂ ਦੇ ਦਾਅਵਿਆਂ ਪ੍ਰਤੀ ਕਿੰਤੂ ਪੈਦਾ ਕੀਤਾ।

ਉਹ ਮਾਮਲੇ, ਉਹ ਸੈਕੜੇ ਭੂਤਾਂ ਦੇ ਘਰ ਅਤੇ ਪ੍ਰੇਤ-ਆਤਮਾਵਾਂ, ਜਿੰਨ੍ਹਾਂ ਦੀ ਮੈਂ ਖੋਜ ਕੀਤੀ ਹੈ, ਹਰੇਕ ਵਿੱਚ ਮੈਂ ਕਿਸੇ ਨਾ ਕਿਸੇ ਮਨੁੱਖੀ ਏਜੰਟ ਨੂੰ ਇਹਨਾਂ ਅਜੀਬ ਘਟਨਾਵਾਂ ਕਰਨ ਦਾ ਜ਼ੁੰਮੇਵਾਰ ਪਾਇਆ ਹੈ। ਅਜਿਹੇ ਅਜੀਬ ਕੰਮ ਉਹ ਜਾਂ ਤਾਂ ਮਨੋਵਿਕਾਰ ਕਰਕੇ ਤੇ ਜਾਂ ਸ਼ਰਾਰਤ ਵਜੋਂ ਕਰਿਆ ਕਰਦੇ ਸਨ। ਮੈਂ ਬਹੁਤ ਸਾਰੇ ਮਾਨਸਿਕ ਰੋਗੀਆਂ ਨੂੰ, ਜਿਹਨਾਂ ਵਿੱਚ ਪ੍ਰੇਤ ਆਉਂਦੇ ਮੰਨੇ ਜਾਂਦੇ ਸਨ, ਠੀਕ ਕੀਤਾ ਹੈ। ਮੈਂ ਉਹਨਾਂ ਦਾ ਇਲਾਜ ਉਹਨਾਂ ਵਿੱਚੋਂ ਪ੍ਰੇਤ ਕੱਢ ਕੇ ਨਹੀ ਕੀਤਾ, ਸਗੋਂ ਉਹਨਾਂ ਨੂੰ ਹਿਪਨੋਟਾਈਜ਼ ਕਰਕੇ ਉਹਨਾਂ ਦੇ ਦਿਮਾਗ ਵਿੱਚੋ ਭਰਮਾਂ ਨੂੰ ਦੂਰ ਕਰਕੇ ਕੀਤਾ। ਮੇਰਾ ਅਨੁਭਵ ਹੈ ਕਿ ਕੁੱਝ ਧਾਰਮਿਕ ਪੁਜਾਰੀਆਂ ਜਾਂ ਸਾਧਾਂ-ਸੰਤਾਂ ਨੂੰ, ਸੰਯੋਗਵੱਸ ਜਿਹੜੀਆਂ ਸਫ਼ਲਤਾਵਾਂ ਮਿਲਦੀਆਂ ਹਨ, ਉਹ ਕੇਵਲ ਪੂਜਾ ਪ੍ਰਾਰਥਨਾਵਾਂ ਜਾਂ ਮੰਤਰਾਂ ਦੇ ਰੋਗੀਆਂ ਦੇ ਮਨਾਂ ਉੱਤੇ ਹਿਪਨੋਟਿਜ਼ਮ ਦੇ ਪ੍ਰਭਾਵ ਕਰਕੇ ਹੀ ਪ੍ਰਾਪਤ ਹੁੰਦੀਆਂ ਹਨ, ਭੋਲੇ ਭਾਲੇ ਲੋਕ ਇਹਨਾਂ ਇਲਾਜਾਂ ਨੂੰ ਭੂਤ-ਪ੍ਰੇਤ ਕੱਢਣ ਵਾਲਿਆਂ ਰਾਹੀਂ ਦੇਵੀ ਦੇਵਤਿਆਂ ਨਾਲ ਜੋੜ ਦਿੰਦੇ ਹਨ।

ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਇਨਸਾਨ ਦਾ, ਬਦਲੀ ਹੋਈ ਆਵਾਜ਼ ਵਿੱਚ ਗੱਲਾਂ ਕਰਨਾ ਨਾ ਤਾਂ ਪ੍ਰੇਤਾਂ ਦੇ ਆਉਣ ਕਰਕੇ ਹੈ ਤੇ ਨਾ ਹੀ ਪੁਨਰ-ਜਨਮ ਕਰਕੇ, ਬਲਕਿ ਇਹ ਸਾਰਾ ਕੁਝ ਵਹਿਮੀ ਮਨਾਂ ਵਿੱਚ ਆਉਂਦੀਆਂ ਬੇਲਗਾਮ ਕਲਪਨਾਵਾਂ ਕਰਕੇ ਹੁੰਦਾ ਹੈ।

ਮੈਂ ਪ੍ਰੇਤ ਘਰਾਂ ਵਿੱਚ ਸੁੱਤਾ ਹਾਂ। ਮੈਂ ਤੇ ਮੇਰੀ ਪਤਨੀ, ਅੱਧੀਆਂ ਰਾਤਾਂ ਨੂੰ, ਪ੍ਰੇਤਾਂ ਦੀ ਖੋਜ ਵਿੱਚ ਕਬਰਸਤਾਨ ਵਿੱਚ ਗਏ ਹਾਂ। ਮੈਂ ਰਾਤਾਂ ਨੂੰ ਕਨਾਟਾ ਦੇ ਕਬਰਸਤਾਨ ਤੋਂ ਲੰਕਾ ਰੇਡੀਓ ਤੋਂ ਬੋਲਿਆ ਹਾਂ। ਭਾਵੇਂ ਅਸੀਂ ਉੱਥੇ ਕਦੇ ਵੀ ਭੂਤ ਨਹੀਂ ਵੇਖੇ, ਫਿਰ ਵੀ ਉਥੇ ਸਾਨੂੰ ਕੁੱਝ ਲੋਕਾਂ ਨੇ ਅਜੀਬ-ਅਜੀਬ ਆਵਾਜ਼ਾਂ ਕੱਢ ਕੇ ਡਰਾਇਆ ਹੁੰਦਾ, ਤਾਂ ਸਾਨੂੰ ਗੰਭੀਰ ਮਾਨਸਿਕ ਸਦਮੇ ਪਹੁੰਚਣੇ ਸਨ, ਕਿਉਂਕਿ ਭੂਤਾਂ ਦੀ ਮੌਜੂਦਗੀ ਬਾਰੇ ਵਿਚਾਰ, ਸਾਡੇ ਸੁਚੇਤ ਮਨਾਂ ਵਿੱਚੋਂ ਤਾਂ ਨਿਕਲ ਚੁੱਕੇ ਸਨ, ਪ੍ਰੰਤੂ ਸਾਡੇ ਅਚੇਤ ਮਨਾਂ ਵਿੱਚ ਅਜੇ ਵੀ ਇਹ ਛੁਪੇ ਹੋਏ ਹਨ। ਦੂਸਰੇ ਪਾਸੇ ਸਾਡਾ ਪੁੱਤਰ, ਜਿਹੜਾ ਪ੍ਰੇਤਾਂ, ਸ਼ੈਤਾਨਾਂ ਅਤੇ ਦੇਵਤਿਆਂ ਦੇ ਡਰ ਤੋਂ ਬਗੈਰ ਪਲਿਆ ਹੈ, ਹੋ ਸਕਦਾ ਹੈ ਉਹ ਅਜਿਹੇ ਸਦਮਿਆਂ ਤੋਂ ਨਾ ਡਰੇ, ਭਾਵੇਂ ਉਸ ਨੇ ਇਹਨਾਂ ਭੂਤਾਂ, ਪ੍ਰੇਤਾਂ ਬਾਰੇ ਅਖ਼ਬਾਰਾਂ ਵਿੱਚ ਪੜ੍ਹਿਆ ਹੈ।

**ਸਾਡੇ ਵਿੱਚੋਂ ਲਗਭਗ ਹਰ ਕੋਈ ਹੇਠ ਲਿਖੀਆਂ ਗੱਲਾਂ ਵਿੱਚ ਵਿਸ਼ਵਾਸ ਕਰਦਾ ਹੈ :**

ਸ਼ੁੱਭ ਸਮਾਂ, ਲੱਕੀ ਨੰਬਰ, ਸ਼ਗਨ, ਬੁਰੀ ਨਜ਼ਰ, ਕਾਲੀ ਜ਼ੁਬਾਨ, ਕਿਸਮਤੀ ਰੰਗ, ਕਿਸਮਤੀ ਨਗ, ਟੂਣੇ,

ਜੋਤਿਸ਼, ਹੱਥ ਰੇਖਾ, ਰੋਸ਼ਨੀ ਫੜ੍ਹਨੀ, ਬੋਲਦਾ ਗਲਾਸ, ਆਪਣੇ ਆਪ ਲਿਖਣ ਵਾਲੇ ਯੰਤਰ, ਕਾਰਡ ਰੀਡਿੰਗ, ਨੰਬਰਾਂ ਰਾਹੀਂ ਭੂਤਾਂ ਪ੍ਰੇਤਾਂ ਨੂੰ ਵੱਸ ਕਰਨ ਦੀ ਵਿੱਦਿਆ, ਸ਼ੈਤਾਨ ਵਿੱਦਿਆ, ਰੂਹਾਨੀ ਸ਼ਕਤੀ, ਪ੍ਰੇਤਾਂ ਆਉਣਾ, ਹਵਾ ਵਿੱਚੋ ਚੀਜ਼ਾਂ ਫੜਨੀਆਂ, ਪ੍ਰਾਰਥਨਾ ਦੀਆਂ ਚਮਤਕਾਰੀ ਸ਼ਕਤੀਆਂ, ਪੂਜਾ, ਮੰਤ੍ਰ, ਬਲੀ, ਧਾਰਮਿਕ ਯਾਤਰਾਵਾਂ, ਦੇਵਤਿਆਂ ਨੂੰ ਭੇਟਾਂ, ਪਵਿੱਤਰ ਰਾਖ, ਫੁੱਲ, ਪਵਿੱਤਰ ਆਦਮੀ, ਪਵਿੱਤਰ ਅਸਥਾਨ, ਪਵਿੱਤਰ ਵਸਤੂਆਂ, ਪਵਿੱਤਰ ਸਮਾਂ, ਟੈਲੀਪੈਥੀ, ਕੁੱਤੇ ਦਾ ਰੋਣਾ, ਉੱਲੂ ਦਾ ਬੋਲਣਾ ਅਤੇ ਹੋਰ ਬਹੁਤ ਸਾਰੇ ਵਹਿਮ।

ਮੇਰੀ ਖੋਜ ਨੇ ਮੈਨੂੰ ਇਸ ਸੱਚਾਈ ਦਾ ਅਹਿਸਾਸ ਕਰਵਾਇਆ ਹੈ ਕਿ ਲਾਈ ਲੱਗ ਵਿਅਕਤੀਆਂ ਵਿੱਚ, ਅਜਿਹੇ ਵਹਿਮਾਂ ਅਤੇ ਵਿਸ਼ਵਾਸਾਂ ਦੀਆਂ ਜੜ੍ਹਾਂ, ਭੂਤਾਂ ਕੱਢਣ ਵਾਲੇ ਚੇਲਿਆਂ, ਬਾਬਿਆਂ ਅਤੇ ਸ਼ੈਤਾਨਾਂ ਨੇ ਲਗਾਈਆਂ ਹਨ ਕਿਉਂਕਿ ਉਨ੍ਹਾਂ ਦੀ ਆਮਦਨ ਦਾ ਸਾਧਨ ਅਜਿਹੇ ਲਾਈ ਲੱਗ ਲੋਕਾਂ ਦੇ ਵਿਸ਼ਵਾਸ ਹੀ ਹਨ। ਪੂਜਾ, ਪ੍ਰਾਰਥਨਾ, ਭੇਟਾ ਅਤੇ ਬਲੀ ਦਾ ਅਸਰ ਤਾਂ ਅੰਧਵਿਸ਼ਵਾਸੀ ਲੋਕਾਂ ਤੇ ਮਨੋ-ਵਿਗਿਆਨਕ ਤੌਰ ਤੇ ਹੁੰਦਾ ਹੈ। ਇਹ ਸਾਰੀਆਂ ਗੱਲਾਂ ਮਨੁੱਖੀ ਦਿਮਾਗ ਉੱਤੇ ਨੀਂਦ ਲਿਆਉਣ ਵਾਲੀ ਦਵਾਈ ਵਰਗਾ ਅਸਰ ਹੀ ਕਰਦੀਆਂ ਹਨ। ਵੱਧ ਮਾਨਸਿਕ ਬਿਮਾਰੀਆਂ ਦਾ ਕਾਰਨ ਤਾਂ ਦੇਵਤਿਆਂ ਅਤੇ ਸ਼ੈਤਾਨਾਂ ਦਾ ਲਾਈਲੱਗ ਲੋਕਾਂ ਵਿੱਚ, ਅਖੌਤੀ ਪਵਿੱਤਰ ਵਸਤੂਆਂ ਦੀ ਅਪਵਿੱਤਰਤਾ ਅਤੇ ਉਲੰਘਣਾ ਬਾਰੇ ਪੈਦਾ ਕੀਤਾ ਹੋਇਆ ਡਰ ਹੀ ਹੈ।

ਆਪਣੀ ਜਵਾਨੀ ਦੇ ਦਿਨਾਂ ਤੋਂ ਹੀ ਮੈਂ ਮਨੁੱਖ ਦੇ ਪੈਦਾ ਕੀਤੇ ਭਰਮਾਂ ਅਤੇ ਵਹਿਮਾਂ ਦੀ ਉਲੰਘਣਾ ਕਰ ਰਿਹਾ ਹਾਂ, ਤਾਂ ਜੋ ਇਹਨਾਂ ਦੇ ਪ੍ਰਭਾਵਾਂ ਦੀ ਪਰਖ ਕਰ ਸਕਾਂ। ਦੋ ਸਾਲ ਮੈਂ ਹੱਥ ਵਿੱਦਿਆ ਅਤੇ ਜੋਤਿਸ਼, ਸਿੱਖਦਾ ਰਿਹਾ ਹਾਂ, ਪ੍ਰੰਤੂ ਮੇਰੀ ਇਸ ਪੜ੍ਹਾਈ ਨੇ ਮੈਨੂੰ ਇਸ ਦੇ ਵਿਅਰਥ ਹੋਣ ਦੀ ਖੋਜ ਵਿੱਚ ਸਹਾਇਤਾ ਦਿੱਤੀ। ਮੈਂ ਆਪਣੀ ਜ਼ਿੰਦਗੀ ਦੇ ਜ਼ਰੂਰੀ ਕਾਰਜਾਂ ਨੂੰ 'ਅਸ਼ੁੱਭ ਦਿਨਾਂ' ਅਤੇ ਬੁਰੇ ਸ਼ਗਨਾਂ ਨਾਲ ਸ਼ੁਰੂ ਕੀਤਾ ਹੈ ਅਤੇ ਇਹਨਾਂ ਵਿਚਾਰਾਂ ਨੂੰ ਗਲਤ ਸਿੱਧ ਕੀਤਾ ਹੈ। ਇੱਕ ਵਾਰ ਭਾਰਤ ਵਿੱਚ, ਮੈਂ ਆਪਣੀ ਜਾਇਦਾਦ ਖਰੀਦਣ ਵਾਲੇ ਇੱਕ ਚੰਗੇ ਗਾਹਕ ਨੂੰ ਸਿਰਫ ਇਸ ਕਰਕੇ ਹੱਥੋ ਖੋ ਦਿੱਤਾ, ਕਿ ਜਿਸ ਦਿਨ ਰਜਿਸਟਰੀ ਹੋਣੀ ਸੀ, ਉਹ ਦਿਨ ਮੇਰੇ ਅਤੇ ਖਰੀਦਦਾਰ ਦੋਹਾਂ ਵਾਸਤੇ ਬੁਰਾ ਸੀ।

ਮੇਰੇ ਮਾਤਾ ਜੀ ਬਹੁਤ ਦਿਨ ਇਸ ਕਰਕੇ ਰੋਂਦੇ ਰਹੇ, ਕਿਉਂਕਿ ਮੈ ਆਪਣੇ ਵਿਆਹ ਸਮੇਂ ਤੁਰਨ ਲੱਗਿਆਂ ਪਹਿਲਾਂ ਖੱਬਾ ਪੈਰ ਘਰੋਂ ਬਾਹਰ ਰੱਖਿਆ।

ਪਾਮਾਨਕਾਡਾ ਲੇਨ, ਕੋਲੰਬੋ-6 ਵਿਖੇ, ਮੈਂ ਆਪਣੀ ਕੋਠੀ 'ਤਿਰੂਵਾਲਾ' ਦਾ ਨੀਂਹ ਪੱਥਰ ਠੇਕੇਦਾਰ ਅਤੇ ਮਜ਼ਦੂਰਾਂ ਦੀ ਮਰਜ਼ੀ ਦੇ ਵਿਰੁੱਧ ਅਸ਼ੁੱਭ ਦਿਨ ਨੂੰ ਰੱਖਿਆ।

ਮੈਂ ਆਪਣੀ ਖੋਜ ਅਤੇ ਵਿਚਾਰਾਂ ਦੇ ਪ੍ਰਚਾਰ ਦਾ ਕੰਮ, ਸਿਰਫ ਨੌਕਰੀ ਤੋਂ ਰਿਟਾਇਰ ਹੋਣ ਪਿੱਛੋਂ ਹੀ ਸ਼ੁਰੂ ਕੀਤਾ ਹੈ। ਪਹਿਲਾਂ ਮੈ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਨ ਤੋਂ ਇਸ ਲਈ ਰੁਕਿਆ ਹੋਇਆ ਸੀ ਕਿਉਂਕਿ ਮੈਂ ਆਪਣੀ ਰੋਟੀ, ਰੋਜ਼ੀ ਅਜਿਹੀਆਂ ਧਾਰਮਿਕ ਸੰਸਥਾਵਾਂ ਵਿੱਚ ਕੰਮ ਕਰਕੇ ਕਮਾ ਰਿਹਾ ਸੀ ਜਿੰਨ੍ਹਾਂ ਦਾ ਕੰਮ ਹੀ ਅੰਧਵਿਸ਼ਵਾਸਾਂ ਦਾ ਪ੍ਰਚਾਰ ਕਰਨਾ ਹੈ।

ਜਦੋਂ ਮੈਂ ਲਿਖਣਾ ਅਤੇ ਬੋਲਣਾ ਸ਼ੁਰੂ ਕੀਤਾ ਤਾਂ ਇਹਨਾਂ ਵੱਖ ਵੱਖ ਕਿਸਮ ਦੇ ਫ਼ਰੇਬੀਆਂ ਜਿਵੇਂ ਧਾਰਮਿਕ ਪੁਜਾਰੀ, ਕਤਾਦੀ, ਜੋਤਿਸ਼ੀ, ਪਾਂਡੇ, ਰੂਹਾਨੀਵਾਦੀ, ਕਿਸਮਤ ਦੱਸਣ ਵਾਲੇ, ਚੀਜ਼ਾਂ ਦੇਖਣ ਦੀ ਸ਼ਕਤੀ ਵਾਲੇ ਅਤੇ ਟੈਲੀਪੈਥੀ ਵਾਲਿਆਂ ਵੱਲੋਂ ਭਾਰੀ ਗਿਣਤੀ ਵਿੱਚ ਰੋਸ ਪ੍ਰਗਟ ਕੀਤੇ ਗਏ। ਕੁਝ ਨੇ ਕਿਹਾ ਕਿ ਉਹ ਮੈਨੂੰ ਆਪਣੇ ਟੂਣਿਆਂ ਨਾਲ ਮਾਰ ਸਕਦੇ ਹਨ।

ਆਖਰਕਾਰ ਇਹਨਾਂ ਪਾਖੰਡੀਆਂ ਦੇ ਧੋਖਿਆਂ ਅਤੇ ਗੱਪਾਂ ਨੂੰ ਮੈਂ ਇਸ ਚੁਣੌਤੀ ਦੁਆਰਾ ਨੰਗਾ ਕੀਤਾ ਕਿ ਉਹ ਆਪਣੇ ਚਮਤਕਾਰਾਂ ਨੂੰ ਅਜਿਹੀਆਂ ਹਾਲਤਾਂ ਵਿੱਚ ਸਿੱਧ ਕਰਕੇ ਦਿਖਾਉਣ ਜਿਥੇ ਧੋਖ਼ਾ ਨਾ ਹੋ ਸਕਦਾ

ਹੋਵੇ। ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਮੇਰੀਆਂ ਵੱਡੀਆਂ ਰਕਮਾਂ ਦੇ ਚੈਲੰਜ ਦਾ ਮਤਲਬ ਲੋਕੀ ਇਹ ਸਮਝਣਗੇ ਕਿ ਮੈ ਇੱਕ ਅਮੀਰ ਆਦਮੀ ਹਾਂ ਅਤੇ ਸਸਤੀ ਸ਼ੋਹਰਤ ਭਾਲਣ ਲਈ ਇਸ ਤਰ੍ਹਾਂ ਦੇ ਇਨਾਮ ਰੱਖ ਰਿਹਾ ਹਾਂ। ਮੈਂ ਇਸ ਚਣੌਤੀ ਦੇ ਖਤਰਨਾਕ ਨਤੀਜਿਆਂ ਤੋ ਵੀ ਜਾਣੂ ਹਾਂ। ਜੇ ਦੁਨੀਆਂ ਵਿੱਚ ਇੱਕ ਵੀ ਆਦਮੀ ਚਮਤਕਾਰੀ ਸ਼ਕਤੀ ਵਾਲਾ ਹੋਵੇ ਤਾਂ ਮੈਨੂੰ ਆਪਣਾ ਬੁਢਾਪਾ ਯਤੀਮਖਾਨੇ ਵਿੱਚ ਗੁਜ਼ਾਰਨਾ ਪੈ ਸਕਦਾ ਹੈ। ਮੈਨੂੰ ਪਹਿਲਾਂ ਵੀ ਯਕੀਨ ਸੀ ਤੇ ਹੁਣ ਵੀ ਹੈ ਕਿ ਇਹਨਾਂ ਸ਼ਰਤਾਂ ਵਿੱਚ ਮੈਂ ਇਕ ਪੈਸਾ ਵੀ ਨਹੀਂ ਹਾਰਾਗਾਂ। ਇਸੇ ਲਈ ਮੈਂ ਆਪਣੀ ਚੁਣੌਤੀ ਨੂੰ ਆਪਣੀ ਮੌਤ ਤੱਕ ਖੁੱਲ੍ਹਾ ਰੱਖ ਰਿਹਾ ਹਾਂ। ਮੇਰੀ ਇੱਛਾ ਹੈ ਕਿ ਮੇਰਾ ਪੁੱਤਰ ਵੀ ਇਸ ਚੁਣੌਤੀ ਨੂੰ ਉਦੋਂ ਤੱਕ ਜਾਰੀ ਰੱਖੇ, ਜਦ ਤੱਕ ਉਸ ਦੀ ਆਰਥਕ ਹਾਲਤ ਉਸ ਨੂੰ ਇਜਾਜਤ ਦੇਵੇ।

ਮੈਂ ਆਪਣਾ ਪਹਿਲਾ ਇਨਾਮ, ਜੂਨ 1963 ਵਿੱਚ ਰੱਖਿਆ। ਇਹ ਸੀਲਬੰਦ ਲਿਫਾਫੇ ਵਿੱਚ ਰੱਖੇ ਨੋਟ ਦਾ ਲੜੀ ਨੰਬਰ ਦੱਸਣ ਬਾਰੇ ਸੀ। ਇਸ ਦੇ ਅਨੁਸਾਰ 1000 ਰੁਪਏ ਤੋਂ 25000 ਰੁਪਏ ਤੱਕ ਦੀ ਕੋਈ ਵੀ ਰਕਮ ਜਮ੍ਹਾਂ ਕਰਵਾਕੇ ਓਨਾ ਹੀ ਇਨਾਮ ਜਿੱਤਿਆ ਜਾ ਸਕਦਾ ਸੀ। ਇਹ ਉਹਨਾਂ ਆਦਮੀਆਂ ਦੇ ਲਾਭ ਲਈ ਸੀ ਜਿਹੜੇ ਆਪਣੇ ਵਿੱਚ ਟੈਲੀਪੈਥੀ ਦਾ ਸ਼ਕਤੀ ਹੋਣ ਦਾ ਦਾਅਵਾ ਕਰਦੇ ਸਨ। ਮੈ ਇਕ ਜੱਜ ਨੂੰ ਆਪਣੇ ਨੋਟ ਦਾ ਨੰਬਰ ਦਿਖਾਉਣ ਲਈ ਵੀ ਤਿਆਰ ਸੀ, ਤਾਂ ਜੋ ਦੂਜੇ ਕਮਰੇ ਵਿੱਚ ਬੈਠਾ ਟੈਲੀਪੈਥ, ਜੱਜ ਦੇ ਮਨ ਨੂੰ ਪੜ੍ਹ ਸਕੇ। ਇਸ ਵਿੱਚ, ਡਾਕਟਰ ਜੇ. ਬੀ. ਰਾਈਨੇ ਨੂੰ, ਜਿਹੜਾ ਡਿਊਕ ਯੂਨੀਵਰਸਿਟੀ ਦਾ ਇਕ ਪ੍ਰਸਿੱਧ ਟੈਲੀਪੈਥ ਹੈ, ਖੁੱਲ੍ਹਾ ਸੱਦਾ ਭੇਜਿਆ ਗਿਆ ਸੀ। 1965 ਵਿੱਚ ਮੈਂ ਇਸ ਸ਼ਰਤ ਨੂੰ ਵਧਾਕੇ 75000 ਰੁਪਏ ਕਰ ਦਿੱਤਾ, ਤਾਂ ਜੋ ਚਮਤਕਾਰੀ ਆਦਮੀ ਬਾਹਰਲੇ ਦੇਸ਼ਾਂ ਤੋ ਕੋਲੰਬੋ ਆ ਕੇ, ਹਵਾਈ ਜਹਾਜ਼ ਦੇ ਕਿਰਾਏ ਸਮੇਤ, ਵੱਡਾ ਲਾਭ ਪ੍ਰਾਪਤ ਕਰ ਸਕਣ।

1966 ਵਿੱਚ, ਲੰਕਾ ਦੇ ਕਤਾਦੀਆਂ ਨੇ ਕਿਹਾ ਕਿ ਉਹਨਾਂ ਕੋਲ, ਸੀਲਬੰਦ ਨੋਟ ਨੂੰ ਪੜ੍ਹਨ ਦੀ ਸ਼ਕਤੀ ਤਾਂ ਹੈ, ਪਰ ਸ਼ਰਤ ਵਿੱਚ ਰੱਖੀ ਗਈ ਰਕਮ ਬਹੁਤ ਜ਼ਿਆਦਾ ਹੈ। ਉਨ੍ਹਾਂ ਦੀ ਇਸ ਮੰਗ ਨੂੰ ਧਿਆਨ ਵਿੱਚ ਰੱਖਦੇ ਹੋਏ ਮੈਂ ਹੇਠਲੀ ਘੱਟੋ-ਘੱਟ ਰਕਮ ਨੂੰ 1000 ਤੋਂ ਘਟਾ ਕੇ ਸਿਰਫ 75 ਰੁਪਏ ਕਰ ਦਿੱਤਾ।

ਰੂਹਪ੍ਰਸਤਾਂ ਨੂੰ ਮੈਂ ਚੁਣੌਤੀ ਦਿੱਤੀ ਕਿ ਮੈਂ ਉਹਨਾਂ ਨੂੰ 5000 ਰੁਪਏ ਦਾ ਇਨਾਮ ਦੇਵਾਗਾਂ ਜੇਕਰ ਉਹ ਅਜਿਹਾ ਪ੍ਰੇਤ ਪੈਦਾ ਕਰ ਸਕਣ, ਜਿਸਦੀ ਫੋਟੋ ਖਿੱਚੀ ਜਾ ਸਕਦੀ ਹੋਵੇ।

ਇਹ ਸਿੱਧ ਕਰਨ ਲਈ ਕਿ ਜੋਤਿਸ਼ ਜੂਆ ਹੈ, ਮੈਂ ਕਿਹਾ ਮੈਂ 10 ਵਿਅਕਤੀਆਂ ਦੀ ਜਨਮ ਮਿਤੀ, ਜਨਮ ਸਮਾਂ ਤੇ ਸਥਾਨ, ਸਮੇਤ ਅਖਸ਼ਾਂਸ਼ਾਂ ਤੇ ਰੇਖਾਸ਼ਾਂ ਦੇ ਦੇਵਾਗਾਂ। ਉਸ ਜੋਤਸ਼ੀ ਨੂੰ ਜਿਹੜਾ ਇਹਨਾਂ ਵਿਅਕਤੀਆਂ ਦਾ ਸੈਕਸ ਤੇ ਮੌਤ ਦੀ ਤਾਰੀਖ (ਜੇਕਰ ਮਰ ਚੁੱਕੇ ਹੋਣ) ਠੀਕ-ਠੀਕ ਦੱਸ ਦੇਵੇਗਾ, ਮੈਂ 1000 ਰੁਪਏ ਦਾ ਇਨਾਮ ਦੇਵਾਗਾਂ। ਇਹਨਾਂ ਨੂੰ ਗਲਤੀਆਂ, ਵਿੱਚੋ 5% ਗਲਤੀ ਦੀ ਮੁਆਫੀ ਵੀ ਹੋਵੇਗੀ। ਹੱਥ-ਰੇਖਾ ਮਾਹਿਰਾਂ ਨੂੰ ਮੈਂ ਚੁਣੌਤੀ ਦਿੱਤੀ ਕਿ ਮੈਂ ਉਹਨਾਂ ਨੂੰ 10 ਹਥੇਲੀਆਂ ਦੇ ਚਿੱਤਰ ਦੇ ਦੇਵਾਗਾਂ। ਇਹਨਾਂ ਪਾਖੰਡੀਆਂ ਦੀ ਭੀੜ ਤੋਂ ਬਚਣ ਲਈ, ਜਿਹੜੇ ਅਖ਼ਬਾਰਾਂ ਰਾਹੀਂ ਮੁਫਤ ਆਪਣੀ ਮਸ਼ਹੂਰੀ ਕਰਵਾਉਣਾ ਚਾਹੁੰਦੇ ਸਨ, ਮੈ 75 ਰੁਪਏ ਦੀ ਮੋੜਨ ਯੋਗ ਸ਼ਰਤ ਰੱਖ ਦਿੱਤੀ।

ਕਿਉਂਕਿ ਭਾਰਤ ਹਿੰਦੂਆ ਦਾ ਦੇਸ਼ ਹੈ, ਇਹ ਜ਼ਿੰਦਗੀ ਦੀ ਹਰ ਗੱਲ ਜੋਤਸ਼ੀਆਂ ਦੀ ਸਲਾਹ ਨਾਲ ਕਰਦੇ ਹਨ, ਦੋ ਭਾਰਤੀ ਅਖ਼ਬਾਰਾਂ ਨੇ ਮੇਰੇ ਵੱਲੋ ਇਹ ਪਰਖ ਕਰਨ ਦੀ ਜ਼ਿੰਮੇਵਾਰੀ ਲਈ। ਉਹਨਾਂ ਨੇ ਪ੍ਰੋਫੈਸਰ ਬੀ. ਵੀ. ਰਮਨ ਸਮੇਤ, ਜੋਤਸ਼ ਦੇ ਹੋਰ ਸੈਕੜੇ ਪ੍ਰੋਫੈਸਰਾਂ, ਨੂੰ ਅਖ਼ਬਾਰਾਂ ਵਿੱਚੋ ਚੈਲੰਜ ਦੀਆਂ ਖਬਰਾਂ ਕੱਟ ਕੇ ਭੇਜੀਆਂ, ਪ੍ਰੰਤੂ ਅਜੇ ਤੱਕ ਇੱਕ ਵੀ ਜੋਤਸ਼ੀ 75 ਰੁਪਏ ਜਮ੍ਹਾਂ ਕਰਵਾ ਕੇ ਇਸ ਚੁਣੌਤੀ ਨੂੰ ਸਵੀਕਾਰ ਕਰਨ ਲਈ ਤਿਆਰ ਨਹੀ ਹੋਇਆ।

ਸਿਨਹਾਲੀ, ਤਾਮਿਲ ਤੇ ਅੰਗਰੇਜ਼ੀ ਅਖ਼ਬਾਰਾਂ ਰਾਹੀਂ, ਤਿੰਨ ਮੌਕਿਆਂ ਤੇ ਮੈਂ ਜਾਦੂ ਟੂਣੇ ਵਾਲਿਆਂ ਨੂੰ ਇਸ ਗੱਲ ਤੇ ਚੈਲਿੰਜ ਕੀਤਾ ਕਿ ਉਹ ਮੈਨੂੰ ਆਪਣੇ ਜਾਦੂ-ਟੂਣਿਆਂ ਰਾਹੀਂ ਨਿਸ਼ਚਿਤ ਸਮੇਂ ਦੇ ਅੰਦਰ 2 ਮਾਰ ਦੇਣ। ਤਿੰਨਾਂ ਮੌਕਿਆਂ ਤੇ ਮੈਨੂੰ ਬਹੁਤ ਸਾਰੇ ਟੂਣੇ ਡਾਕ ਰਾਹੀਂ ਪ੍ਰਾਪਤ ਹੋਏ। ਹੁਣ ਤੱਕ ਮੈਨੂੰ ਲਗਭਗ 50 ਟੂਣੇ, ਜਿਹਨਾਂ ਵਿੱਚੋ ਕੁੱਝ ਚਾਂਦੀ ਤਾਂਬੇ ਦੇ ਪੱਤਰਿਆਂ ਅਤੇ ਕੁੱਝ ਕਾਗਜ਼ਾਂ ਤੇ ਸਨ, ਪ੍ਰਾਪਤ ਹੋ ਚੁੱਕੇ ਹਨ। ਲੰਕਾ ਦੇ ਲਗਭਗ ਸਾਰੇ ਭਾਗਾਂ ਦੇ ਕਤਾਦੀਆਂ ਵੱਲੋ ਭੇਜੇ ਗਏ ਇਹਨਾਂ ਟੂਣਿਆਂ ਦੇ ਬਾਵਜੂਦ, ਮੈਂ ਅੱਜ ਤੱਕ ਬਿਲਕੁਲ ਤੰਦਰੁਸਤ ਅਤੇ ਠੀਕ-ਠਾਕ ਹਾਂ। ਹੋਰਨਾਂ ਮਨੁੱਖਾਂ ਦੀ ਤਰ੍ਹਾਂ ਅਖੀਰ ਜਦ ਮੈਂ ਮਰ ਜਾਵਾਗਾਂ ਤਾਂ ਇਹ-ਟੂਣੇ ਵਾਲੇ ਜਰੂਰ ਇਹ ਗੱਲ ਕਹਿਣਗੇ ਕਿ ਮੈਂ ਉਹਨਾਂ ਟੂਣਿਆਂ ਦੇ ਦੇਰ ਨਾਲ ਅਸਰ ਕਾਰਨ ਮਰਿਆ ਹਾਂ।

1970 ਵਿੱਚ ਮੈਂ ਕਾਤਾਰਗਾਮਾ ਦੇ ਭਗਤਾਂ ਦੀ ਜਥੇਬੰਦੀ ਦੇ ਪ੍ਰਧਾਨ ਦੁਆਰਾ ਲਿਖੇ ਪੱਤਰ ਦੇ ਜਵਾਬ ਵਿੱਚ ਲਿਖਿਆ ਕਿ ਮੈਂ ਉਸ ਵਿਅਕਤੀ ਨੂੰ ਇੱਕ ਲੱਖ ਰੁਪਏ ਦੇ ਇਨਾਮ ਦੇਵਾਂਗਾ, ਜਿਹੜਾ ਬਲਦੀ ਅੱਗ ਉੱਪਰ 30 ਸੈਕਿੰਡਾਂ ਲਈ ਸੁਰੱਖਿਅਤ ਖੜ੍ਹਾ ਰਹੇਗਾ। ਚੁਣੌਤੀ ਸਵੀਕਾਰ ਕਰਨ ਵਾਲੇ ਨੂੰ 1000 ਰੁਪਏ ਬਤੌਰ ਜ਼ਮਾਨਤ ਜਮ੍ਹਾਂ ਕਰਵਾਉਣੇ ਪੈਣਗੇ।

ਚਮਤਕਾਰੀ ਸ਼ਕਤੀਆਂ ਦਾ ਇੱਕ ਵੀ ਦਾਅਵੇਦਾਰ, 1000 ਰੁਪਏ ਜਮ੍ਹਾਂ ਕਰਵਾ ਕੇ ਮੇਰੇ ਚੈਲਿੰਜ ਨੂੰ ਸਵੀਕਾਰ ਕਰਨ ਲਈ ਅੱਗੇ ਨਹੀਂ ਆਇਆ। ਬਹੁਤ ਜਣੇ ਅਜਿਹੇ ਸਨ, ਜਿਹਨਾਂ ਨੇ ਕਿਹਾ ਕਿ ਉਹਨਾਂ ਵਿੱਚ ਗੈਬੀ ਸ਼ਕਤੀ ਜਰੂਰ ਹੈ ਪ੍ਰੰਤੂ ਉਹਨਾਂ ਕੋਲ ਜਮ੍ਹਾਂ ਕਰਵਾਉਣ ਲਈ ਪੈਸੇ ਨਹੀ ਹਨ। ਭਾਵੇਂ ਮੈਨੂੰ ਉਹਨਾਂ ਵਿਅਕਤੀਆਂ ਦੀਆਂ ਗੱਲਾਂ ਨੂੰ ਗੰਭੀਰਤਾ ਨਾਲ ਨਹੀਂ ਸੀ ਲੈਣਾ ਚਾਹੀਦਾ, ਜਿਹੜੇ 1000 ਰੁਪਏ ਵੀ ਦਾਅ ਤੇ ਲਾਉਣ ਲਈ ਤਿਆਰ ਨਾ ਹੋਣ ਪਰ ਫਿਰ ਵੀ ਮੈਂ ਉਹਨਾਂ ਵਿੱਚੋ ਬਹੁਤ ਸਾਰਿਆਂ ਨੂੰ ਸੱਦਿਆ, ਤਾਂ ਜੋ ਉਹ ਧੋਖਾ ਨਾ ਹੋਣ ਵਾਲੀਆਂ ਹਾਲਤਾਂ ਵਿੱਚ, ਲੋਕਾਂ ਵਿਚਕਾਰ ਆਪਣੀਆਂ ਚਮਤਕਾਰੀ ਸ਼ਕਤੀਆਂ ਦਾ ਵਿਖਾਵਾ ਕਰ ਸਕਣ। ਅੰਤ ਵਿੱਚ, ਦੋ ਆਦਮੀਆਂ ਤੋਂ ਬਿਨਾਂ ਹੋਰ ਕੋਈ ਵੀ ਮੇਰੇ ਟੈਸਟ ਦਾ ਸਾਹਮਣਾ ਕਰਨ ਲਈ ਤਿਆਰ ਨਾ ਹੋਇਆ।

ਨਵੀਲੇ ਡੀ ਸਿਲਵਾ ਨਾਂ ਦੇ ਇੱਕ ਵਿਅਕਤੀ ਨੇ ਟਾਈਮਜ਼ ਆਫ ਸੀਲੋਨ ਵਿੱਚ ਲਿਖਿਆ ਕਿ ਉਸ ਵਿੱਚ ਟੈਲੀਪੈਥੀ ਦੀ ਸ਼ਕਤੀ ਹੈ ਅਤੇ ਉਹ ਮੇਰੇ ਅੱਗੇ ਇਸ ਨੂੰ ਸਿੱਧ ਕਰਕੇ ਵਿਖਾ ਸਕਦਾ ਹੈ, ਜੇਕਰ ਮੈਂ ਉਸਦੀ ਸ਼ਕਤੀ ਦਾ ਇਮਤਿਹਾਨ ਲੈਣਾ ਚਾਹੁੰਦਾ ਹੋਵਾਂ। 15 ਅਗਸਤ 1967 ਨੂੰ ਟਾਈਮਜ਼ ਆਫ ਸੀਲੋਨ ਦੇ ਦਫ਼ਤਰ ਵਿੱਚ ਸੰਪਾਦਕਾਂ ਦੀ ਹਾਜ਼ਰੀ ਵਿੱਚ ਉਸਦੀ ਪਰਖ ਕੀਤੀ ਗਈ। ਉਸ ਨੂੰ ਸੱਤ ਸਵਾਲ ਪੁੱਛੇ ਗਏ, ਜਿਹਨਾਂ ਵਿੱਚੋ ਇੱਕ ਦਾ ਜਵਾਬ ਵੀ ਸਹੀ ਨਹੀ ਸੀ।

ਕਿਸਮਤ ਦੱਸਣ ਵਾਲਾ ਸੀ. ਡੀ. ਐਡਸੂਰੀਆ ਨਾਂ ਦਾ ਇੱਕ ਵਿਅਕਤੀ ਜੋ ਵਾਸਕਾਡੂਵਾ ਦਾ ਰਹਿਣ ਵਾਲਾ ਸੀ ਅਤੇ ਜਿਸ ਵਿੱਚ ਅਦਿੱਖ ਵਸਤੂਆਂ ਨੂੰ ਦੇਖਣ ਸ਼ਕਤੀ ਸੀ, ਦਾ ਇਹ ਦਾਅਵਾ ਸੀ ਕਿ ਪ੍ਰਧਾਨ ਮੰਤਰੀ, ਵਜ਼ੀਰ, ਪਾਰਲੀਮੈਂਟ ਦੇ ਮੈਂਬਰ ਅਤੇ ਹੋਰ ਪ੍ਰਮੁੱਖ ਹਸਤੀਆਂ ਉਸਦੀਆਂ ਸ਼ਰਧਾਲੂ ਹਨ। ਉਸ ਨੇ ਡਾਵਾਸਾ ਰਸਾਲੇ ਦੇ ਸੰਪਾਦਕ ਦੀ ਸੇਫ ਵਿੱਚ ਪਏ ਸੀਲ ਬੰਦ ਕਰੰਸੀ ਨੋਟ ਦਾ ਨੰਬਰ, ਮੁਫ਼ਤ ਹੀ ਪੜ੍ਹਨ ਦੀ ਸੇਵਾ ਹਾਜ਼ਰ ਕੀਤੀ। ਉਸ ਨੇ ਕਈ ਦਿਨ ਅਜਿਹਾ ਸ਼ੁਭ ਦਿਨ ਲੱਭਣ ਲਈ ਲਾਏ, ਤਾਂ ਜੋ ਪੂਜਾ ਦੁਆਰਾ ਉਹ ਅਦਿੱਖ ਚੀਜ਼ਾਂ ਨੂੰ ਦੇਖਣ ਦੀ ਸ਼ਕਤੀ ਪ੍ਰਾਪਤ ਕਰ ਸਕੇ। ਆਖਰਕਾਰ ਜਦੋਂ ਉਸ ਨੇ ਉਸ ਨੋਟ ਦਾ ਨੰਬਰ ਦੱਸਿਆ ਤਾਂ ਉਸ ਦਾ ਇੱਕ ਵੀ ਅੰਕ ਠੀਕ ਨਹੀ ਸੀ।

ਭਾਰਤ ਅਤੇ ਸ਼੍ਰੀ ਲੰਕਾ ਵਿੱਚ ਬਹੁਤ ਸਾਰੇ ਮੂਰਖ ਲੋਕ, ਸੱਤਿਆ ਸ਼੍ਰੀ ਸਾਂਈ ਬਾਬਾ, ਪਾਂਦਰੀਮਾਲਾਈ ਸਵਾਮੀਗਲ, ਨੀਲਕਾਂਡਾ ਸਵਾਮੀਗਲ, ਦਾਤਾਬਲ, ਦਾਦਾ ਜੀ ਅਤੇ ਆਚਾਰੀਆ ਰਜਨੀਸ਼ ਵਰਗੇ ਮਦਾਰੀਆਂ

ਦੀ ਭਗਵਾਨ ਸਮਝ ਕੇ ਪੂਜਾ ਕਰਦੇ ਹਨ, ਕਿਉਂਕਿ ਇਹ ਪਖੰਡੀ ਦਾਅਵਾ ਕਰਦੇ ਹਨ ਕਿ ਉਹ ਪਵਿੱਤਰ ਰਾਖ ਜਾਂ ਲਿੰਗ ਨੂੰ ਆਪਣੀ ਚਮਤਕਾਰੀ ਸ਼ਕਤੀ ਨਾਲ ਪ੍ਰਗਟ ਕਰ ਦਿੰਦੇ ਹਨ। ਅਖ਼ਬਾਰਾਂ ਵਿੱਚ ਵੀ ਉਹਨਾਂ ਦੀਆਂ ਚਮਤਕਾਰੀ ਸ਼ਕਤੀਆਂ ਬਾਰੇ ਬਹੁਤ ਸਾਰੀਆਂ ਲਿਖਤਾਂ ਛਪਦੀਆਂ ਹਨ, ਜਿਹੜੀਆਂ ਉਹਨਾਂ ਦੇ ਲਾਈਲੱਗ ਭਗਤਾਂ ਦੁਆਰਾ ਲਿਖੀਆਂ ਜਾਂਦੀਆਂ ਹਨ। ਮੈਂ ਉਹਨਾਂ ਨੂੰ ਚੈਲੰਜ ਕਰਦਾ ਹਾਂ ਕਿ ਮੇਰੇ ਦੁਆਰਾ ਉਹਨਾਂ ਦੇ ਸਰੀਰ ਦੀ ਤਲਾਸ਼ੀ ਲਏ ਜਾਣ ਤੋਂ ਬਾਅਦ ਉਹ ਕੋਈ ਵਸਤੂ ਪ੍ਰਗਟ ਕਰਕੇ ਵਿਖਾਉਣ। ਜੇ ਉਹਨਾਂ ਨੂੰ ਇਤਰਾਜ਼ ਹੈ ਕਿ ਮੇਰੇ ਵਰਗਾ ਅਪਵਿੱਤਰ ਆਦਮੀ ਉਹਨਾਂ ਦੇ ਸਰੀਰ ਨੂੰ ਹੱਥ ਨਾ ਲਾਵੇ, ਤਾਂ ਉਹ ਅਜਿਹੇ ਨੋਟ ਦੀ ਠੀਕ ਨਕਲ ਪ੍ਰਗਟ ਕਰਕੇ ਦਿਖਾਉਣ, ਜਿਹੜਾ ਮੈਂ ਉਹਨਾਂ ਨੂੰ ਦਿਖਾਵਾਗਾਂ। ਭਾਵੇਂ ਉਹਨਾਂ ਨੂੰ ਇਹ ਚੁਣੌਤੀਆਂ ਅਖ਼ਬਾਰਾਂ ਰਾਹੀਂ ਅਤੇ ਰਜਿਸਟਰਡ ਡਾਕ ਰਾਹੀਂ ਭੇਜ ਦਿੱਤੀਆਂ ਗਈਆਂ ਸਨ, ਪਰੰਤੂ ਅਜੇ ਤੱਕ ਇਹਨਾਂ ਅਖੌਤੀ ਭਗਵਾਨਾਂ ਵਿੱਚੋ ਕਿਸੇ ਇੱਕ ਨੇ ਵੀ ਇਸ ਦਾ ਉੱਤਰ ਨਹੀ ਦਿੱਤਾ।

ਜਿਹੜੇ ਵਿਅਕਤੀ ਇਹ ਦਾਅਵਾ ਕਰਨ ਲਈ ਤੱਤਪਰ ਰਹਿੰਦੇ ਹਨ ਕਿ ਪੁਨਰ-ਜਨਮ ਦੇ ਵਿਗਿਆਨਕ ਸਬੂਤ ਹਨ ਉਹਨਾਂ ਦੀ ਸਭ ਤੋਂ ਜੋਰਦਾਰ ਦਲੀਲ ਅਜਿਹੇ ਕੇਸਾਂ ਦਾ ਹਵਾਲਾ ਦੇਣਾ ਹੁੰਦਾ ਹੈ ਜਿਥੇ ਕਿਹਾ ਜਾਂਦਾ ਹੈ ਕਿ ਉਹ ਹਿਪਨੋਟਿਜ਼ਮ ਦੇ ਅਸਰ ਹੇਠ ਆਪਣੇ ਕਥਿਤ ਪੁਨਰ-ਜਨਮ ਬਾਰੇ ਦੱਸਦੇ ਹਨ। ਪ੍ਰੋ. ਕੇ. ਐਨ. ਜਯਾਤਿਲੇਕੇ ਵਰਗੇ ਲੋਕ ਤਾਂ ਇਹ ਕਹਿਣ ਤੱਕ ਚਲੇ ਗਏ ਕਿ ਹਿਪਨੋਟਿਜ਼ਮ ਦੇ ਪ੍ਰਭਾਵ ਹੇਠ ਸਰੀਰਕ ਤਬਦੀਲੀਆਂ ਵੀ ਕੀਤੀਆਂ ਜਾ ਸਕਦੀਆਂ ਹਨ।

ਉੱਪਰ ਲਿਖੇ ਗਲਤ ਖਿਆਲਾਂ ਦੇ ਬੇਥਵੇਪਣ ਨੂੰ ਸਿੱਧ ਕਰਨ ਲਈ ਮੈਂ ਪੁਨਰ-ਜਨਮ ਵਿੱਚ ਵਿਸ਼ਵਾਸ ਰੱਖਣ ਵਾਲਿਆਂ ਲਈ 75 ਰੁਪਏ ਤੋਂ ਲੈ ਕੇ 75000 ਰੁਪਏ ਦਾ ਇਨਾਮ ਬਰਾਬਰੀ ਦੇ ਆਧਾਰ ਤੇ (ਸ਼ਰਤ ਵਜੋਂ) ਰੱਖ ਦਿੱਤਾ ਤੇ ਉਹਨਾਂ ਨੂੰ ਦੋ ਜੁੜਵੇਂ ਬੱਚਿਆਂ ਤੋਂ ਉਹਨਾਂ ਦੀ ਸਾਂਝੀ, ਪਹਿਲੀ ਜ਼ਿੰਦਗੀ ਬਾਰੇ ਵਰਣਨ ਕਰਵਾਉਣ ਨੂੰ ਕਿਹਾ।

ਜਿਹੜੇ ਵਿਅਕਤੀ ਇਹ ਦਾਅਵਾ ਕਰਦੇ ਹਨ ਕਿ ਉਹ ਆਦਮੀ ਨੂੰ ਹਿਪਨੋਟਇਜ਼ ਕਰਕੇ ਉਸ ਦੀ ਸਰੀਰਿਕ ਤਬਦੀਲੀ ਲਿਆ ਸਕਦੇ ਹਨ, ਮੈਂ ਉਹਨਾਂ ਨੂੰ ਚੈਲੰਜ ਕਰਦਾ ਹਾਂ ਕਿ ਉਹ ਲੋਕ, ਇੱਕ ਗਰਭਵਤੀ ਔਰਤ ਨੂੰ ਬੇ-ਸੁਰਤ ਕਰਕੇ, ਹਿਪਨੋਟਿਜ਼ਮ ਰਾਹੀਂ ਉਸਦੇ ਪੇਟ ਵਿਚਲੇ ਬੱਚੇ ਨੂੰ ਅਲੋਪ ਕਰਕੇ, ਉਸ ਨੂੰ ਮੁੜ, ਗਰਭਵਤੀ ਹੋਣ ਤੋਂ ਪਹਿਲਾਂ ਵਾਲੀ ਹਾਲਤ ਵਿੱਚ ਲਿਆ ਕੇ ਦਿਖਾਉਣ।

ਅਜਿਹੀ ਹੀ ਇੱਕ ਚੁਣੌਤੀ ਮੈਂ ਉਹਨਾਂ ਵਿਅਕਤੀਆਂ ਨੂੰ ਦਿੱਤੀ, ਜਿਨ੍ਹਾਂ ਦਾ ਦਾਅਵਾ ਹੈ ਕਿ ਉਹ ਹਿਪਨੋਟਿਜ਼ਮ ਰਾਹੀਂ, ਮਨੁੱਖ ਨੂੰ ਦੂਰ ਦੀਆਂ ਵਸਤੂਆਂ ਦਿੱਸਣ ਲਾ ਦਿੰਦੇ ਹਨ।

**ਕੁੱਝ ਫਰੇਬੀ**

ਇੱਕ ਬੋਧੀ ਭਿਕਸ਼ੂ ਰੇਵ ਵਾਲਗੇਦਰਾ ਇੰਦੂਸਮਾਨਾ ਨੇ ਇੱਕ ਸਿਨਹਾਲੀ ਅਖ਼ਬਾਰ ਰਾਹੀਂ ਲਿਖਿਆ ਕਿ ਉਹ ਅਜਿਹਾ ਪ੍ਰੇਤ ਪ੍ਰਗਟ ਕਰ ਸਕਦਾ ਹੈ, ਜਿਸਦੀ ਫੋਟੋ ਖਿੱਚੀ ਜਾ ਸਕਦੀ ਹੈ। ਮੈਂ ਉਸ ਦੀ ਚੁਣੌਤੀ ਨੂੰ ਸਵੀਕਾਰ ਕਰ ਲਿਆ ਅਤੇ ਓਸੇ ਅਖ਼ਬਾਰ ਰਾਹੀਂ ਉਸ ਨੂੰ ਸੱਦਾ ਪੱਤਰ ਘੱਲ ਦਿੱਤਾ, ਪਰੰਤੂ ਉਸ ਨੇ ਇਸ ਗੱਲ ਦਾ ਕੋਈ ਹੁੰਗਾਰਾ ਨਾ ਦਿੱਤਾ।

ਪਾਨਾਦੁਰਾ ਦੇ ਨੰਦਰਿਸ ਡੀ ਸਿਲਵਾ ਨਾਮਕ ਇੱਕ ਸਿਆਣੇ ਨੇ ਮੈਨੂੰ ਸਿਲੂਮਿਨਾ ਅਖ਼ਬਾਰ ਰਾਹੀਂ ਕਿਹਾ ਕਿ ਉਹ ਮੇਰੀ ਹਥੇਲੀ ਤੇ ਭੂਤ ਰੱਖ ਸਕਦਾ ਹੈ, ਇੱਕ ਸ਼ੈਤਾਨ ਨੂੰ ਦਰਪਣ (ਸ਼ੀਸ਼ੇ) ਰਾਹੀਂ ਦਿਖਾ ਸਕਦਾ ਹੈ, ਜਿਸ ਕੁਰਸੀ ਤੇ ਮੈਂ ਬੈਠਾ ਹੋਵਾਂ ਉਸੇ ਨਾਲ ਹੀ ਮੈਨੂੰ ਜਕੜ ਸਕਦਾ ਹੈ ਅਤੇ ਮੇਰੀ ਕੋਠੀ ਦੇ ਸਾਰੇ ਫਰਨੀਚਰ ਨੂੰ ਆਪਣੇ ਕਾਬੂ ਹੇਠਲੇ ਪ੍ਰੇਤਾਂ ਅਤੇ ਸ਼ੈਤਾਨਾਂ ਤੋਂ ਤੁੜਵਾ ਸਕਦਾ ਹੈ। ਭਾਵੇਂ ਮੈਂ ਉਸ ਨੂੰ ਸਿਲੂਮਿਨਾ ਅਖ਼ਬਾਰ ਰਾਹੀਂ ਅਤੇ

ਨਿੱਜੀ ਤੌਰ ਤੇ ਡਾਕ ਰਾਹੀਂ ਵੀ ਆਪਣੀ ਸ਼ਕਤੀ ਦਾ ਵਿਖਾਵਾ ਕਰਨ ਲਈ ਬਹੁਤ ਵਾਰੀ ਸੱਦਿਆ ਪਰ ਉਹ ਕਦੇ ਵੀ ਨਾ ਆਇਆ।

1969 ਵਿੱਚ ਡਾਕਟਰ ਨਜ਼ੀਮ, ਜੋ ਕਿ ਅਟਵਾਲਾ ਦਾ ਰਹਿਣ ਵਾਲਾ ਸੀ ਅਤੇ ਆਪਣੇ ਆਪ ਨੂੰ ਅਧਿਆਤਮਵਾਦੀ ਹੋਣ ਦਾ ਦਾਅਵਾ ਕਰਦਾ ਸੀ, ਨੇ ਮੈਨੂੰ ਹੇਠ ਲਿਖਿਆ ਪੱਤਰ ਲਿਖਿਆ :

" ਪ੍ਰੇਤ ਆਤਮਾਵਾਂ ਦਾ ਸਬੂਤ ਦੇਣ ਲਈ ਮੈਂ ਆਤਮਾਵਾਂ ਨੂੰ ਚਾਨਣੀ ਪੱਖ ਵਾਲੇ ਦਿਨਾਂ ਨੂੰ ਛੱਡ ਕੇ ਹੋਰ ਕਿਸੇ ਵੀ ਦਿਨ ਸੂਰਜ ਛੁਪਣ ਤੇ ਪਹੁ-ਫੁੱਟਣ ਵਿਚਕਾਰ ਪ੍ਰਗਟ ਕਰਾਂਗਾ। ਇਹ ਚੈਲੰਜ ਕੇਵਲ ਤੁਹਾਡੀ ਤਰਕਸ਼ੀਲ ਜਥੇਬੰਦੀ ਦੇ ਮੈਂਬਰਾਂ ਲਈ ਹੀ ਹੈ, ਆਮ ਜਨਤਾ ਵਾਸਤੇ ਨਹੀਂ। ਤੁਹਾਡੇ ਵਿੱਚੋ ਇੱਕ ਆਦਮੀ, ਕਮਰੇ ਦੀਆਂ ਸਾਰੀਆਂ ਰੋਸ਼ਨੀਆਂ ਬੁਝਾ ਕੇ, ਇੱਕ ਮੋਮਬੱਤੀ ਜਾਂ ਲੈਂਪ ਜਲਾ ਦੇਵੇਗਾ ਅਤੇ ਕਮਰੇ ਨੂੰ ਤਾਲਾ ਲਗਾ ਕੇ ਆਪ ਬਾਹਰ ਆ ਜਾਵੇਗਾ। ਸਾਰੇ ਹਾਜ਼ਰ ਬੰਦੇ, ਮੇਰੇ ਸਮੇਤ ਕਮਰੇ ਤੋਂ ਬਾਹਰ ਰਹਿਣਗੇ। ਪੰਜ ਮਿੰਟ ਦੇ ਅੰਦਰ ਹੀ ਮੋਮਬੱਤੀ ਜਾਂ ਲੈਂਪ ਬੁਝ ਜਾਵੇਗੀ। ਦਸ ਮਿੰਟ ਬਾਦ ਫਿਰ ਮੋਮਬੱਤੀ ਜਾਂ ਲੈਂਪ ਆਪਣੇ ਆਪ ਜਗ ਪਵੇਗਾ ਅਤੇ ਦਰਵਾਜਾ ਆਪਣੇ ਆਪ ਖੁੱਲ ਜਾਵੇਗਾ। ਜੇ ਛੱਤ ਤੇ ਕੋਈ ਕੀਮਤੀ ਲੈਂਪ ਲਟਕ ਰਿਹਾ ਹੋਵੇ ਤਾਂ ਮੈਂ ਉਸ ਨੂੰ ਖਾਲੀ ਕਮਰੇ ਦੇ ਫਰਸ਼ ਤੇ ਸੁਟਵਾ ਦੇਵਾਂਗਾ। ਜੇ ਤੁਹਾਨੂੰ ਦਿਲਚਸਪੀ ਹੈ ਤਾਂ ਮੈਨੂੰ ਤਿੰਨ ਹਫਤੇ ਪਹਿਲਾਂ ਦੱਸ ਦੇਣਾ।"

ਮੈਂ ਡਾਕਟਰ ਨਜ਼ੀਮ ਨੂੰ ਰਜਿਸਟਰਡ ਡਾਕ ਰਾਹੀਂ ਸੱਦਾ ਪੱਤਰ ਭੇਜਿਆ ਕਿ 22 ਨਵੰਬਰ 1969 ਨੂੰ ਮੇਰੀ ਕੋਠੀ ਵਿਖੇ ਆ ਕੇ ਜੱਜਾਂ ਅਤੇ ਪੱਤਰਕਾਰਾਂ ਸਾਹਮਣੇ ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕਰੇ। ਉਸਨੇ ਮੇਰਾ ਸੱਦਾ ਪੱਤਰ ਮਨਜ਼ੂਰ ਕਰ ਲਿਆ। ਇਸ ਚਮਤਕਾਰੀ ਵਿਅਕਤੀ ਦੇ, ਨਿਸ਼ਚਿਤ ਦਿਨ ਤੇ ਨਾ ਪਹੁੰਚਣ ਕਰਕੇ ਟਾਈਮਜ਼ ਆਫ ਸੀਲੋਨ ਨੇ ਇਸ ਸੁਰਖ਼ੀ ਨਾਲ ਖ਼ਬਰ ਲਾਈ :-

**"ਸ਼੍ਰੀਮਾਨ ਕਾਵੂਰ ਜੇਤੂ ਕਰਾਰ"**

"ਉਹ ਕਦੇ ਨਾ ਆਇਆ ਅਤੇ ਨਾ ਹੀ ਅਸੀਂ ਉਸ ਨੂੰ ਕਦੇ ਵੇਖਿਆ। ਇਸ ਲਈ ਲੰਕਾ ਦੇ ਸਿਰਕੱਢ ਤਰਕਸ਼ੀਲ ਸ਼੍ਰੀਮਾਨ ਕਾਵੂਰ ਨੂੰ ਜੇਤੂ ਕਰਾਰ ਦੇ ਦਿੱਤਾ ਗਿਆ।"

ਡਾਕਟਰ ਕਾਵੂਰ ਦਾ ਚੈਲੰਜ ਕਬੂਲ ਕਰਨ ਵਾਲਾ ਆਖਰੀ ਵਿਅਕਤੀ, ਵਾਟਵਾਲਾ ਦਾ ਇੱਕ ਡਾਕਟਰ ਸੀ, ਜਿਸਦਾ ਦਾਅਵਾ ਸੀ ਕਿ ਆਤਮਾਵਾਂ ਜ਼ਰੂਰ ਹੁੰਦੀਆਂ ਹਨ। ਉਸ ਨੇ ਡਾਕਟਰ ਕਾਵੂਰ ਨਾਲ ਚਿੱਠੀ ਪੱਤਰ ਰਾਹੀਂ ਇਹ ਦਾਅਵਾ ਕੀਤਾ ਹੈ ਕਿ ਉਹ ਕਾਵੂਰ ਦੇ ਵੈਲਵਾਟਾ ਵਾਲੇ ਘਰ ਵਿੱਚ ਸ਼ਨਿੱਚਰਵਾਰ ਸ਼ਾਮ ਨੂੰ 7-00 ਤੋਂ 9-00 ਵਜੇ ਦੇ ਵਿਚਕਾਰ ਆਤਮਾਵਾਂ ਨੂੰ ਪ੍ਰਗਟ ਕਰੇਗਾ।

"ਉਸ ਦੇ ਪ੍ਰਦਰਸ਼ਨ ਨੂੰ ਵੇਖਣ ਲਈ ਅਸੀਂ ਕਾਫੀ ਜਣੇ ਉਤਸੁਕਤਾ ਨਾਲ ਉਸ ਦੀ ਉਡੀਕ ਕਰ ਰਹੇ ਸੀ। ਸਾਡੇ ਵਿੱਚ ਲੰਕਾ ਦਾ ਇੱਕ ਵਜ਼ੀਰ, ਯੂਨੀਵਰਸਿਟੀ ਦੇ ਦੋ ਅਧਿਆਪਕ ਅਤੇ ਕੁੱਝ ਪੱਤਰਕਾਰ ਸ਼ਾਮਲ ਸਨ।"

ਜਨਵਰੀ 1969 ਵਿੱਚ ਵੀਕੈਂਡਰ ਟਾਈਮਜ਼ ਵਿੱਚ ਮੂਹਰਲੇ ਸਫੇ ਤੇ ਮੈਨੂੰ ਇੱਕ ਗੁਪਤ ਆਦਮੀ ਵੱਲੋ ਚੈਲੰਜ ਭੇਜਿਆ ਗਿਆ ਸੀ, ਜਿਸ ਵਿੱਚ ਲਿਖਿਆ ਗਿਆ ਸੀ ਕਿ ਉਹ ਮੈਨੂੰ ਪ੍ਰਮਾਤਮਾਂ ਦੀ ਸ਼ਕਤੀ ਅਤੇ ਹੋਰ ਅਦਿੱਖ ਸ਼ਕਤੀਆਂ ਦਿਖਾਉਣ ਲਈ ਤਿਆਰ ਹੈ, ਜੇਕਰ ਮੈਂ ਕੈਲਾਨੀਆਂ ਬੁੱਧ ਮੰਦਰ ਜਾਵਾਂ। ਮੈਂ ਉਸ ਨੂੰ ਉੱਤਰ ਦਿੱਤਾ ਕਿ ਮੈਂ ਉਸ ਦਾ ਚੈਲੰਜ ਮਨਜ਼ੂਰ ਕਰਨ ਲਈ ਤਿਆਰ ਹਾਂ ਜੇਕਰ ਉਹ ਆਪਣੀ ਜਾਣ ਪਹਿਚਾਣ ਦੱਸ ਦੇਵੇ।

ਬਗੈਰ ਆਪਣਾ ਨਾਮ ਦੱਸੇ ਅਤੇ ਮੰਦਰ ਦੇ ਅਧਿਕਾਰੀਆਂ ਤੋ ਇਜ਼ਾਜ਼ਤ ਲਏ ਬਿਨਾਂ ਹੀ ਵੀਕੈਡਰ

ਟਾਈਮਜ਼ ਰਾਹੀਂ ਪ੍ਰਮਾਤਮਾਂ ਦੇ ਨਾਂ ਹੇਠ ਉਸ ਨੇ ਐਲਾਨ ਕੀਤਾ ਕਿ 3 ਮਾਰਚ ਨੂੰ ਸਵੇਰੇ 8-00 ਵਜੇ, ਉਹ ਕੈਲਾਨੀਆਂ ਦੇ ਮਕਰਥੋਰਾਨਾ ਮੰਦਿਰ ਵਿੱਚ ਪਹੁੰਚ ਜਾਵੇਗਾ।

ਚੈਲੰਜ ਕਰਨ ਵਾਲੇ ਨੂੰ ਵੇਖਣ ਲਈ ਮੰਦਿਰ ਵਿੱਚ ਭਾਵੇਂ ਸਵੇਰ ਤੋਂ ਹੀ ਬਹੁਤ ਵੱਡੀ ਭੀੜ ਜੁੜ ਗਈ ਸੀ, ਕਿਉਂਕਿ ਉਹ ਰੱਬ ਦੇ ਨਾਂ ਤੇ ਰੱਬ ਦੀਆਂ ਅਦਿੱਖ ਸ਼ਕਤੀਆਂ ਦਾ ਪ੍ਰਦਰਸ਼ਨ ਕਰਨ ਆ ਰਿਹਾ ਸੀ, ਪਰ ਉਹ ਉਸ ਸਥਾਨ ਤੇ ਨਾ ਪਹੁੰਚਿਆ। ਪਿੱਛੋ ਪੜਤਾਲ ਕਰਨ ਤੇ ਪਤਾ ਲੱਗਿਆ ਕਿ ਉਹ ਯੂਰਪ ਦਾ ਇੱਕ ਫਿਲਮ ਨਿਰਮਾਤਾ ਅਤੇ ਨਿਰਦੇਸ਼ਕ ਸੀ, ਜਿਹੜਾ ਨਸ਼ੀਲੀਆਂ ਦਵਾਈਆਂ ਖਾਣ ਕਰਕੇ ਮਾਨਸਿਕ ਰੋਗੀ ਬਣ ਗਿਆ ਸੀ।

ਸ਼੍ਰੀਮਾਨ ਕੈਂਪਟੀਆ, ਗੈਮੇਜ ਅਤੇ ਐਸ. ਪੀ. ਵੈਨਕੁਇਲੇਨਬਰਗ ਅਜਿਹੇ ਜੋਤਸ਼ੀ ਸਨ, ਜਿਨਾਂ ਨੇ ਮੇਰੇ ਟੈਸਟ ਦਾ ਸਾਹਮਣਾ ਕਰਨ ਲਈ ਥਰੀਸਟਨ ਕਾਲਜ ਦੇ ਹਾਲ ਵਿੱਚ ਪਹੁੰਚਣ ਦੀ ਸਹਿਮਤੀ ਦਿੱਤੀ, ਪਰੰਤੂ ਉਹ ਨਿਸ਼ਚਿਤ ਤਾਰੀਖਾਂ ਤੇ ਪਹੁੰਚਣ ਵਿੱਚ ਅਸਫ਼ਲ ਰਹੇ।

ਐਬੀਕਲਾਵੇਵਾ ਦਾ ਇੱਕ ਵਿਅਕਤੀ ਰਾਣਾਵਾਕਾ ਸੀ, ਜਿਸ ਨੇ ਸਿਲੂਮਿਨਾ ਦੇ ਪੰਨਿਆਂ ਰਾਹੀਂ ਇਹ ਦਾਅਵਾ ਕੀਤਾ ਕਿ ਉਸ ਦੇ ਲੜਕੇ ਦੀ ਫੋਟੋ ਜਿੰਨੇ ਵੀ ਫੋਟੋਗ੍ਰਾਫਰਾਂ ਨੇ ਖਿੱਚੀ ਹੈ, ਹਰੇਕ ਤਸਵੀਰ ਵਿੱਚ ਇੱਕ ਪਾਸੇ ਤਲਵਾਰ ਅਤੇ ਦੂਜੇ ਪਾਸੇ ਸੱਪ ਆਉਂਦਾ ਸੀ।

ਮੈਂ ਉਸੇ ਅਖ਼ਬਾਰ ਰਾਹੀਂ ਉਸ ਨੂੰ ਬੱਚੇ ਸਮੇਤ, ਕੋਲੰਬੋ ਆਉਣ ਦਾ ਸੱਦਾ ਦਿੱਤਾ। ਭਾਵੇਂ ਮੈਂ ਉਸ ਨੂੰ ਬੱਚੇ ਸਮੇਤ, ਦੋਵਾਂ ਦਾ ਖਰਚਾ ਦੇਣ ਦਾ ਦਾਅਵਾ ਕੀਤਾ ਸੀ, ਪ੍ਰੰਤੂ ਉਸ ਵੱਲੋ ਕੋਈ ਜਵਾਬ ਨਾ ਆਇਆ। ਆਖਿਰਕਾਰ, ਲੰਕਾ ਦੀ ਤਰਕਸ਼ੀਲਾਂ ਦੀ ਜਥੇਬੰਦੀ ਦੇ ਦੋ ਮੈਂਬਰ, ਕੈਮਰੇ ਲੈ ਕੇ ਉਸ ਚਮਤਕਾਰੀ ਬੱਚੇ ਦੀ ਫੋਟੋ ਖਿੱਚਣ ਲਈ ਐਬੀਕੋਲਾਵੇਵਾ ਗਏ ਪ੍ਰੰਤੂ ਜਦੋ ਉਹ ਉੱਥੇ ਪਹੁੰਚੇ ਤਾਂ ਉਹਨਾਂ ਨੂੰ ਬੱਚੇ ਨੂੰ ਦੇਖਣ ਵੀ ਨਾ ਦਿੱਤਾ ਗਿਆ। ਗੁਆਂਢੀਆਂ ਨੇ ਦੱਸਿਆ ਕਿ ਰਾਣਾਵਾਕਾ ਦਾ ਇਹ ਇੱਕ ਪਾਖੰਡ ਸੀ ਤਾਂ ਜੋ ਲੋਕ ਉਸ ਦੇ ਘਰੇ ਭੇਟਾ ਚੜ੍ਹਾਉਣ ਲਈ ਆਉਣ ਲੱਗ ਪੈਣ।

ਸੀਲੋਨ ਦੀ ਤਰਕਸ਼ੀਲਾਂ ਦੀ ਜਥੇਬੰਦੀ ਦੀ ਇੱਕ ਖਾਸ ਮੀਟਿੰਗ 11 ਜੁਲਾਈ, 1970 ਨੂੰ, ਜਥੇਬੰਦੀ ਦੇ ਇੱਕ ਮੈਂਬਰ ਦੀ ਬੇਨਤੀ ਤੇ ਹੋਈ, ਜਿਹੜਾ ਬਿਜਲੀ ਦਾ ਇੱਕ ਇੰਜੀਨੀਅਰ ਸੀ। ਉਹ ਚਾਹੁੰਦਾ ਸੀ ਕਿ ਸਾਈਂ ਬਾਬਾ ਦੇ ਇੱਕ ਚਮਤਕਾਰੀ ਭਗਤ, ਜੋ ਕਿ ਬਾਂਦਰਾਵੇਲਾ ਦਾ ਰਹਿਣ ਵਾਲਾ ਸੀ, ਦੀਆਂ ਸ਼ਕਤੀਆਂ ਸਿੱਧੀਆਂ ਅਤੇ ਚਮਤਕਾਰਾਂ ਦਾ ਪ੍ਰਦਰਸ਼ਨ ਸਭਾ ਦੇ ਮੈਬਰਾਂ ਅੱਗੇ ਕੀਤਾ ਜਾ ਸਕੇ। ਭਾਵੇਂ ਇਹ ਸਵਾਮੀ ਬਿਜਲੀ ਦੇ ਇੰਜੀਨੀਅਰ ਨਾਲ ਕੋਲੰਬੋ ਪਹੁੰਚਿਆ, ਪ੍ਰੰਤੂ ਨਿਸ਼ਚਿਤ ਤਾਰੀਖ ਤੋਂ ਪਹਿਲੀ ਰਾਤ ਨੂੰ ਹੀ ਇੱਕ ਔਰਤ ਭਗਤ ਨੂੰ ਆਪਣੇ ਨਾਲ ਲੈ ਕੇ, ਉਹ ਬਾਂਦਰਾਵੇਲਾ ਤੋਂ ਖਿਸਕ ਗਿਆ।

ਭਾਵੇਂ ਉਸ ਪਾਖੰਡੀ ਨੇ ਉਸ ਦਿਨ ਸੈਂਕੜੇ ਦਰਸ਼ਕਾਂ ਨੂੰ ਨਿਰਾਸ਼ ਕੀਤਾ ਪ੍ਰੰਤੂ ਤਰਕਸ਼ੀਲਾਂ ਦੀ ਜਥੇਬੰਦੀ ਦੇ ਇੱਕ ਮੈਂਬਰ ਡੀ. ਡਬਲਯੂ. ਚੰਦਰਸੇਨਾ ਜਿਹੜਾ ਇੱਕ ਨਿਪੁੰਨ ਜਾਦੂਗਰ ਸੀ, ਨੇ ਦਰਸ਼ਕਾਂ ਨੂੰ ਸਾਈਂ ਬਾਬਾ ਦੇ ਬਹੁਤ ਤਮਾਸ਼ੇ ਵਿਖਾਏ। ਸਾਈਂ ਬਾਬਾ ਦੇ ਇੱਕ ਪੁਰਾਣੇ ਭਗਤ ਅਨੁਸਾਰ, ਚੰਦਰਸੇਨਾ ਨੇ ਜਿਹੜੀ ਰਾਖ ਪ੍ਰਗਟ ਕਰ ਕੇ ਦਿਖਾਈ ਸੀ, ਉਹ ਸਾਈਂ ਬਾਬਾ ਦੀ ਰਾਖ ਨਾਲੋਂ ਕਿਤੇ ਵੱਧ ਸੀ, ਜਿਹੜੀ ਕਿ ਉਹ ਆਪਣੇ ਭਗਤਾਂ ਸਾਹਮਣੇ ਪੈਦਾ ਕਰਦਾ ਸੀ।

ਇੱਕ ਗਾਨੇਸਵਰਨ ਨਾਂ ਦੇ ਵਿਅਕਤੀ ਨੇ, ਜਿਹੜਾ ਕਿ ਬੈਂਕ ਆਫ਼ ਸੀਲੋਨ ਦਾ ਕਲਰਕ ਸੀ, ਮੈਨੂੰ ਟੈਲੀਫੋਨ ਤੇ ਦੱਸਿਆ ਕਿ ਉਹ ਟੂਣੇ ਦੀ ਸਹਾਇਤਾ ਨਾਲ ਮੇਰੀ ਮੂਹਰਲੀ ਉਂਗਲੀ ਨੂੰ ਨੁਕਸਾਨ ਪਹੁੰਚਾ ਸਕਦਾ ਹੈ। ਮੈਂ ਉਸ ਨੂੰ ਤਰਕਸ਼ੀਲਾਂ ਦੀ ਮੀਟਿੰਗ ਵਿੱਚ ਆਉਣ ਲਈ ਕਿਹਾ। ਭਾਵੇਂ ਉਹ ਆਉਣ ਲਈ ਰਜ਼ਾਮੰਦ ਹੋ

ਗਿਆ, ਪ੍ਰੰਤੂ ਪਹੁੰਚਿਆ ਕਦੇ ਨਹੀਂ।

ਇੱਕ ਸੀ. ਸੀ. ਗੁਲਾਸੀਲਨ ਨਾਂ ਦੇ ਇੱਕ ਵਿਅਕਤੀ ਨੇ ਸੀਲੋਨ ਰੇਡੀਓ ਤੋਂ ਖਬਰ ਦਿੱਤੀ ਕਿ ਉਹ ਸੀਲਬੰਦ ਕਰੰਸੀ ਨੋਟ ਦਾ ਨੰਬਰ ਪੜ੍ਹ ਸਕਦਾ ਹੈ। ਉਹ ਵੀ ਨਿਸ਼ਚਿਤ ਦਿਨ ਤੇ ਆਪਣੀ ਸ਼ਕਤੀ ਦਾ ਵਿਖਾਵਾ ਕਰਨ ਲਈ ਨਹੀਂ ਪਹੁੰਚਿਆ। ਇੱਕ ਹੋਰ ਬੁੱਧ ਭਿਕਸ਼ੂ ਨੇ, ਜਿਸ ਦਾ ਨਾਂ ਗੁਨਾਸੀਸੀ ਥੀਰੋ ਸੀ, 'ਰੀਵਰਸਾ' ਅਖ਼ਬਾਰ ਰਾਹੀਂ ਗੱਪ ਮਾਰੀ ਕਿ ਉਹ ਸੀਲਬੰਦ ਨੋਟ ਦਾ ਨੰਬਰ ਪੜ੍ਹ ਸਕਦਾ ਹੈ, ਪ੍ਰੰਤੂ ਉਹ ਵੀ ਸਮੇਂ ਸਿਰ ਨਾ ਪਹੁੰਚਿਆ। ਬੇਲੀਅੱਟਾ ਦਾ ਇੱਕ ਸਿਆਣਾ ਜਿਹੜਾ ਆਪਣੇ ਆਪ ਵਿੱਚ ਸੀਲਬੰਦ ਕਰੰਸੀ ਨੰਬਰ ਪੜ੍ਹਨ ਦੀ ਸ਼ਕਤੀ ਦੱਸਦਾ ਸੀ, ਆਖਰੀ ਮੌਕੇ ਤੇ ਖਿਸਕ ਗਿਆ।

ਕੇਲਾਨੀਆ ਦੇ ਸ਼੍ਰੀ ਮਹੋਤੀ ਅਤੇ ਮਹਾਬੂ ਲੰਕੂਲਾਮਾ ਦੇ ਸ਼੍ਰੀ ਲਾਇਨਲ ਗੈਮੇਜ ਨੇ ਅਖ਼ਬਾਰਾਂ ਰਾਹੀਂ ਘੋਸ਼ਣਾ ਕੀਤੀ ਕਿ ਉਹ 30 ਸੈਕਿੰਡ ਲਈ ਅੱਗ ਉੱਪਰ ਬਗੈਰ ਜਲੇ ਖੜ੍ਹ ਕੇ ਉਸ ਦਾ ਚੈਲੰਜ ਕਬੂਲ ਕਰਨ ਲਈ ਤਿਆਰ ਹਨ। ਮਹੋਤੀ ਨੂੰ ਇੱਕ ਹਜ਼ਾਰ ਰੁਪਏ ਜਮ੍ਹਾਂ ਕਰਵਾਉਣ ਲਈ ਕਿਹਾ ਗਿਆ, ਪ੍ਰੰਤੂ ਇਸ ਤੋਂ ਪਿੱਛੋਂ ਉਹ ਕਦੇ ਨਹੀਂ ਆਇਆ। ਕਿਉਂਕਿ ਲਾਇਨਲ ਗੈਮੇਜ ਨੇ ਇਹ ਕਿਹਾ ਸੀ ਕਿ ਉਸ ਕੋਲ ਪੈਸੇ ਨਹੀ ਹਨ, ਇਸ ਲਈ ਮੈਂ ਉਸ ਦੇ ਦਾਅਵੇ ਨੂੰ, ਥਰਸਟਨ ਕਾਲਜ ਦੇ ਗਰਾਊਂਡ ਵਿਖੇ, ਮੁਫ਼ਤ ਵਿੱਚ ਹੀ ਪਰਖਣ ਨੂੰ ਤਿਆਰ ਹੋ ਗਿਆ। ਵਿੱਦਿਆ ਮਹਿਕਮੇ ਨੇ ਕਾਲਜ ਦੇ ਮੈਦਾਨ ਵਿੱਚ ਇਹ ਟੈਸਟ ਕਰਨ ਦੀ ਆਗਿਆ ਨਾ ਦਿੱਤੀ, ਇਸ ਲਈ ਹੋਰ ਥਾਂ ਪ੍ਰਬੰਧ ਕੀਤਾ ਗਿਆ, ਪ੍ਰੰਤੂ ਗੈਮੇਜ਼ ਫਿਰ ਵੀ ਨਾ ਪੁੱਜਿਆ।

ਚਾਰ ਮਹੀਨੇ ਪਿੱਛੋ ਮੈਨੂੰ ਖਬਰ ਮਿਲੀ ਕਿ ਗੈਮੇਜ਼ ਕਿਲੇ ਵਾਲੀ ਸੜਕ ਦੇ ਨੇੜੇ ਜੋਤਿਸ਼ ਰਾਹੀਂ ਕਿਸਮਤ ਦੱਸਣ ਦਾ ਆਪਣਾ ਕੰਮ ਪੂਰੇ ਜੋਰ ਸ਼ੋਰ ਨਾਲ ਚਲਾ ਰਿਹਾ ਹੈ। ਉਹ ਲੋਕਾਂ ਨੂੰ ਇਹ ਗੱਲ ਦੱਸਦਾ ਸੀ ਕਿ ਉਹ ਸਿਰਫ ਇੱਕਲਾ ਵਿਅਕਤੀ ਸੀ ਜਿਸਨੇ ਡਾਕਟਰ ਕਾਵੂਰ ਦੇ ਚੈਲਿੰਜ ਨੂੰ ਸਵੀਕਾਰ ਕੀਤਾ ਸੀ ਅਤੇ ਸਫਲ ਹੋਇਆ ਸੀ। ਉਹ ਬਹੁਤ ਸਾਰੇ ਗਾਹਕਾਂ ਨੂੰ ਖਿੱਚ ਰਿਹਾ ਸੀ। ਸਬੂਤ ਦੇ ਤੌਰ ਤੇ ਉਹ, ਲੋਕਾਂ ਨੂੰ ਉਹ ਫੋਟੋਆਂ ਵਿਖਾਉਂਦਾ ਸੀ, ਜਿਹੜੀਆਂ ਚਾਰ ਮਹੀਨੇ ਪਹਿਲਾਂ ਮੇਰੀ ਕੋਠੀ ਵਿਖੇ, ਇਕਰਾਰਨਾਮੇ ਤੇ ਦਸਖਤ ਕਰਨ ਵੇਲੇ ਇੱਕ ਦਿਨ ਅਖ਼ਬਾਰ ਸਾਵਾਸਾ ਵਿੱਚ ਛਪੀਆਂ ਸਨ।

ਉਸਨੂੰ ਭੋਲੇ ਭਾਲੇ ਅਤੇ ਬੇਕਸੂਰ ਲੋਕਾਂ ਨਾਲ ਧੋਖਾ ਕਰਨ ਤੇ ਰੋਕਣ ਲਈ ਮੈਂ ਇੱਕ ਰਜਿਸਟਰਡ ਪੱਤਰ ਲਿਖਿਆ ਕਿ ਉਹ 15 ਅਕਤੂਬਰ, 1971 ਨੂੰ ਆ ਕੇ, ਆਪਣੀਆਂ ਕਥਿਤ ਸ਼ਕਤੀਆਂ ਦਾ ਪ੍ਰਦਰਸ਼ਨ ਕਰੇ। ਪੱਤਰ ਦੀ ਇੱਕ ਕਾਪੀ ਉਸ ਨੂੰ ਦਸਤੀ ਵੀ ਦੇ ਦਿੱਤੀ ਗਈ, ਪ੍ਰੰਤੂ ਉਹ ਕਦੇ ਨਹੀ ਆਇਆ।

ਲੰਕਾ ਦੇ ਰੇਵਨਿਊ ਕਮਿਸ਼ਨਰ ਸ਼੍ਰੀ ਐਸ ਸੀਤਮਪਾਲਮ ਨੇ ਰਿਟਾਇਰ ਹੋਣ ਤੋਂ ਬਾਅਦ, ਜੋਤਸ਼ ਰਾਹੀਂ ਲੋਕਾਂ ਦੀ ਕਿਸਮਤ ਦੱਸਣ ਦਾ ਕੰਮ ਵੱਡੀ ਪੱਧਰ ਤੇ ਸ਼ੁਰੂ ਕੀਤਾ ਹੋਇਆ ਸੀ। ਕਿਸਮਤ ਦੱਸ ਕੇ ਕੁੱਝ ਕੁ ਬੰਦਿਆਂ ਨੂੰ ਹੀ ਧੋਖਾ ਦੇਣ ਵਾਲੇ ਜੋਤਸ਼ੀਆਂ ਤੋਂ ਉਲਟ ਉਹ ਸਾਰੀ ਕੌਮ ਨੂੰ ਸਿਆਸੀ ਭਵਿੱਖ-ਬਾਣੀ ਦੱਸਦਾ ਸੀ। ਸ਼੍ਰੀ ਸੀਤਮਪਾਲਮ ਦੇ ਜੋਤਿਸ਼ ਦੀਆਂ, ਦੇਸ਼ ਬਾਰੇ ਕੁਝ ਭਵਿੱਖ-ਬਾਣੀਆਂ 'ਇੰਗਲਿਸ਼ ਸੰਡੇ' ਅਖ਼ਬਾਰ ਵਿੱਚ ਛਪੀਆਂ। ਮੈਂ ਉਸਨੂੰ ਚੈਲਿੰਜ ਕੀਤਾ ਕਿ ਉਹ ਆਮ ਲੋਕਾਂ ਸਾਹਮਣੇ ਇੱਕ ਸਾਧਾਰਨ ਟੈਸਟ ਰਾਹੀਂ ਕਿਸਮਤ ਦੱਸਣ ਦੀ ਆਪਣੀ ਯੋਗਤਾ ਸਿੱਧ ਕਰੇ ।

ਭਾਵੇਂ ਸਾਰੇ ਲੋਕਾਂ ਨੇ ਮੇਰੇ ਚੈਲੰਜ ਦੇ ਵਿਰੁੱਧ ਅਤੇ ਹੱਕ ਵਿੱਚ ਅਖ਼ਬਾਰਾਂ ਰਾਹੀਂ ਪੱਤਰ ਲਿਖੇ। ਸ਼੍ਰੀ ਸੀਤਮਪਾਲਮ ਵੀ ਦੂਸਰੇ ਫਰੇਬੀਆਂ ਵਾਂਗ ਕਦੇ ਵੀ ਮੇਰੇ ਚੈਲੰਜ ਦਾ ਸਾਹਮਣਾ ਕਰਨ ਲਈ ਨਹੀ ਆਇਆ। ਤਾਮਿਲ ਅਖ਼ਬਾਰ " ਥਿਨਕਰਨ ਵਰਮਨਜਾਰੀ " ਵਿੱਚ, ਤਾਮਿਲਨਾਡੂ ਦੇ ਇੱਕ "ਭਗਵਾਨ" ਬਾਬਾ ਨੀਲਕਾਂਡਾ ਬਾਰੇ ਇੱਕ ਲਿਖਤ ਛਪੀ, ਜਿਹੜੀ ਉਸ ਦੇ ਇੱਕ ਸਥਾਨਕ ਭਗਤ ਨੇ ਛਪਵਾਈ। ਇਹ ਕਥਿਤ ਭਗਵਾਨ,

ਜਿਸਨੂੰ ਪ੍ਰਮਾਤਮਾ ਦਾ ਅਵਤਾਰ ਕਿਹਾ ਜਾਂਦਾ ਸੀ, ਭਾਰਤ ਦੇ ਭਗਵਾਨ ਸੱਤਿਆ ਸਾਈਂ ਬਾਬਾ ਦੀ ਤਰ੍ਹਾਂ ਬਹੁਤ ਸਾਰੇ ਚਮਤਕਾਰ ਕਰਨ ਦਾ ਦਾਅਵਾ ਕਰਦਾ ਸੀ। ਉਸ ਲਿਖਤ ਵਿੱਚ ਇੱਕ ਪੈਰਾ ਹੇਠ ਲਿਖਿਆ ਹੈ:

"ਅਜਿਹੇ ਲੋਕਾਂ ਵਿੱਚ, ਜਿਹਨਾਂ ਨੇ ਉਹਨਾਂ ਦੀ ਪ੍ਰਸਿੱਧੀ ਅਤੇ ਸ਼ੋਹਰਤ ਬਾਰੇ ਸੁਣਿਆ ਹੈ ਅਤੇ 'ਭਗਵਾਨ' ਕੋਲ ਆਸ਼ੀਰਵਾਦ ਪ੍ਰਾਪਤ ਕਰਨ ਲਈ ਗਏ ਹਨ, ਪ੍ਰਧਾਨ ਮੰਤਰੀ ਇੰਦਰਾ ਗਾਂਧੀ, ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਅਤੇ ਮੈਸੂਰ ਦੇ ਮਹਾਰਾਜਾ ਸ਼ਾਮਲ ਹਨ। 'ਭਗਵਾਨ' ਨੇ ਇਨਾਂ ਨੂੰ ਹਵਾ ਵਿੱਚੋ ਸ਼ਿਵਲਿੰਗ ਪ੍ਰਗਟ ਕਰ ਕੇ ਦਿੱਤਾ ਹੈ। ਇਸ ਦੇ ਨਤੀਜੇ ਵਜੋ 'ਭਗਵਾਨ' ਦੀ ਮਹਿਮਾਂ ਸਿਖਰਾਂ ਤੇ ਹੈ"

ਯਕੀਨ ਨਾ ਆਉਣ ਵਾਲੀ ਇਸ ਕਹਾਣੀ ਦੀ ਪਰਖ ਕਰਨ ਵਾਸਤੇ, ਮੈਂ ਪ੍ਰਧਾਨ ਮੰਤਰੀ ਅਤੇ ਡਾ. ਰਾਧਾ ਕ੍ਰਿਸ਼ਨਨ ਨੂੰ ਪੱਤਰ ਲਿਖੇ ਅਤੇ ਮੈਨੂੰ ਭਾਰਤ ਦੇ ਪ੍ਰਧਾਨ ਮੰਤਰੀ ਦੇ ਨਿੱਜੀ ਸਕੱਤਰ ਦਾ ਖ਼ਤ ਪੜ੍ਹਕੇ ਕੋਈ ਅਚੰਭਾ ਨਹੀਂ ਹੋਇਆ, ਜਿਸ ਵਿੱਚ ਲਿਖਿਆ ਸੀ :

"ਇਸ ਕਹਾਣੀ ਵਿੱਚ ਕੋਈ ਸੱਚਾਈ ਨਹੀਂ ਹੈ ਕਿ ਪ੍ਰਧਾਨ ਮੰਤਰੀ ਨੀਲਕਾਂਡਾ ਬਾਬਾ ਜੀ ਕੋਲ ਗਏ ਅਤੇ ਉਹਨਾਂ ਨੂੰ ਸ਼ਿਵਲਿੰਗ ਪ੍ਰਗਟ ਕਰਕੇ ਦਿੱਤਾ।"

ਇਸ ਕਿਸਮ ਦੀਆਂ ਝੂਠੀਆਂ ਕਹਾਣੀਆਂ, ਲਾਈਲੱਗ ਲੋਕਾਂ ਦਾ, ਸੰਤਾਂ ਸਵਾਮੀਆਂ, ਗੁਰੂਆਂ, ਰਿਸ਼ੀਆਂ, ਯੋਗੀਆਂ, ਟੂਣੇ ਵਾਲਿਆਂ, ਸਿੱਧਾਂ ਅਤੇ ਦੇਵਤਿਆਂ ਵਿੱਚ ਵਿਸ਼ਵਾਸ ਬੰਨ੍ਹਦੀਆਂ ਹਨ।

ਹੁਣੇ ਹੀ ਰਿਸ਼ੀਕੇਸ਼ ਦੇ ਇੱਕ ਸਵਾਮੀ ਨੇ ਇੱਕ ਭਜਨ ਮੰਡਲੀ ਵਿੱਚ ਅਤੇ ਪਿਛੋਂ ਇੱਕ ਪ੍ਰੈਸ-ਇੰਟਰਵਿਊ ਵਿੱਚ ਕਿਹਾ ਹੈ ਕਿ 'ਕਾਵੂਰ ਇੱਕ ਅਵਤਾਰ ਹੈ, 'ਜਿਹੜਾ ਇੱਕ ਸੱਚਾਈ ਦੀ ਭਾਲ ਕਰ ਰਿਹਾ ਹੈ। ਇਸ ਧਾਰਮਿਕ ਆਦਮੀ ਨੇ ਇਹ ਬੇਹੂਦਾ ਪ੍ਰਚਾਰ, ਭਾਰਤ ਵਿੱਚ, ਕੇਵਲ ਅਜਿਹੇ ਨੌਜਵਾਨਾਂ ਦੀ ਵਧ ਰਹੀ ਗਿਣਤੀ ਲਈ ਕੀਤਾ ਹੈ, ਜਿਹੜੇ ਗੱਪਾਂ ਤੇ ਅਧਾਰਿਤ ਧਾਰਮਿਕ ਵਿਸ਼ਵਾਸਾਂ ਨਾਲੋਂ ਵੱਧ ਤਰਕਸ਼ੀਲਤਾ ਵਿੱਚ ਵਿਸ਼ਵਾਸ ਕਰਨ ਲੱਗ ਪਏ ਹਨ।

ਇਸ ਬੇਹੂਦਾ ਆਦਮੀ ਦੇ ਪ੍ਰਚਾਰ ਦਾ ਨਤੀਜਾ ਇਹ ਹੋਇਆ ਕਿ ਬਹੁਤ ਸਾਰੇ ਲੋਕ ਮੇਰੀ ਕੋਠੀ ਵਿੱਚ, ਮੇਰੇ 'ਦਰਸ਼ਨ' ਕਰਨ ਲਈ ਅਤੇ ਮੈਥੋਂ ਅਸ਼ੀਰਵਾਦ ਪ੍ਰਾਪਤ ਕਰਨ ਲਈ ਆਉਣ ਲੱਗੇ। ਇਸ ਮੂਰਖ ਸਵਾਮੀ ਸ਼ਾਤਾਨੰਦ ਦੁਆਰਾ ਪਹੁੰਚਾਏ ਗਏ ਨੁਕਸਾਨ ਦੇ ਪ੍ਰਭਾਵ ਨੂੰ ਖਤਮ ਕਰਨ ਲਈ ਮੈਨੂੰ ਇਸ ਦਾ ਅਖ਼ਬਾਰਾਂ ਰਾਹੀਂ ਖੰਡਨ ਕਰਨਾ ਪਿਆ। ਜੇ ਮੈਂ ਵੀ ਸਾਈਂ ਬਾਬਾ, ਨੀਲਕਾਂਡਾ ਬਾਬਾ ਅਤੇ ਪਾਦਰੀ ਮਾਲਾਈ ਸਵਾਮੀਗਲ ਵਰਗਾ ਧੋਖੇਬਾਜ਼ ਹੁੰਦਾ, ਤਾਂ ਹਜ਼ਾਰਾਂ ਲਾਈ-ਲੱਗ ਲੋਕਾਂ ਨੂੰ ਪਿੱਛੇ ਲਾਉਣ ਦਾ ਮੇਰੇ ਲਈ ਇਹ ਸੁਨਹਿਰੀ ਮੌਕਾ ਸੀ ਅਤੇ ਮੈਂ ਬਹੁਤ ਅਮੀਰ ਬਣ ਸਕਦਾ ਸੀ।

ਦੋ ਮੌਕਿਆਂ 'ਤੇ, ਕੋਲੰਬੋ ਅਤੇ ਕਾਲੂਤਾਰਾ ਵਿਖੇ ਜਾਦੂ ਦੇ ਚਮਤਕਾਰਾਂ ਤੇ ਟੂਣਿਆਂ ਬਾਰੇ ਲੋਕਾਂ ਦੀ ਭੀੜ ਵਿੱਚ ਬੋਲਣ ਤੋਂ ਬਾਅਦ ਮੈਂ ਵੀ ਸਾਈਂ ਬਾਬਾ ਦੀ ਤਰ੍ਹਾਂ ਪਵਿੱਤਰ ਰਾਖ ਨੂੰ ਪ੍ਰਗਟ ਕੀਤਾ। ਮੈਂ ਆਪਣੇ ਤਣੇ ਹੋਏ ਹੱਥਾਂ ਨੂੰ ਹਵਾ ਵਿੱਚ ਹਿਲਾਇਆ, ਵੇਖਣ ਵਾਲਿਆਂ ਨੂੰ ਇਹ ਜਚਾਉਣ ਲਈ ਕਿ ਕਥਿਤ ਭਗਵਾਨ ਵੱਲੋਂ ਪ੍ਰਗਟ ਕੀਤੀਆਂ ਜਾਂਦੀਆਂ ਚੀਜਾਂ ਸਿਰਫ ਇਹੋ ਜਿਹਾ ਮਦਾਰੀ ਪੁਣਾ ਹੀ ਹੈ।

ਮੇਰੇ ਚਮਤਕਾਰਾਂ ਬਾਰੇ ਖਬਰਾਂ ਨੇ ਸਾਈਂ ਬਾਬਾ ਦੇ ਇੱਕ ਭਗਤ ਨੂੰ ਭੜਕਾ ਦਿੱਤਾ ਅਤੇ ਉਸਨੇ ਸੀਲੋਨ ਡੇਲੀ ਨਿਊਜ਼ ਅਖ਼ਬਾਰ ਨੂੰ ਲਿਖਿਆ:

"ਸਿਰਫ ਕਾਵੂਰ ਦੇ ਚੇਲਿਆਂ ਵਰਗੇ ਲਾਈਲੱਗ ਹੀ ਉਸ ਗੱਲ ਨੂੰ ਬਰਦਾਸ਼ਤ ਕਰ ਸਕਦੇ ਹਨ, ਜੋ ਉਹ ਸੰਤਾਂ ਅਤੇ ਸਵਾਮੀਆਂ ਦੁਆਰਾ ਪ੍ਰਗਟ ਕੀਤੀ ਪਵਿੱਤਰ ਰਾਖ ਬਾਰੇ ਕਹਿੰਦਾ ਹੈ ਕਿ ਇਹ ਸਿਰਫ ਮਦਾਰੀਪੁਣਾ ਹੈ ਚਮਤਕਾਰ ਨਹੀਂ।"

ਉਸਨੇ ਆਪਣੇ ਪੱਤਰ ਦੇ ਅੰਤ ਇਹ ਲਿਖਿਆ ਕਿ "ਸੰਤਾਂ ਦੁਆਰਾ ਪ੍ਰਗਟ ਕੀਤੀ ਰਾਖ ਇੱਕ ਚਮਤਕਾਰ ਹੁੰਦੀ ਹੈ, ਜਾਦੂ ਨਹੀਂ। ਉਸਨੇ ਆਪ, ਇੱਕ ਚਮਤਕਾਰੀ ਆਦਮੀ ਨੂੰ ਕਿੰਤੂਵਾਦੀ ਸਾਇੰਸਦਾਨਾਂ ਦੀ ਹਾਜ਼ਰੀ ਵਿੱਚ ਸਿਰਫ ਹੱਥ ਹਿਲਾ ਕੇ ਰਾਖ ਪ੍ਰਗਟ ਕਰਦੇ ਹੋਏ ਦੇਖਿਆ ਹੈ।"

ਇਸ ਦੇ ਜਵਾਬ ਵਿੱਚ ਕਥਿਤ ਭਗਵਾਨ ਦੇ ਭਗਤਾਂ ਨੂੰ ਮੈਂ ਚੁਣੌਤੀ ਦਿੱਤੀ ਕਿ ਉਹ ਮੇਰੀ ਹਾਜ਼ਰੀ ਵਿੱਚ ਧੋਖਾ ਨਾ ਹੋਣ ਵਾਲੀਆਂ ਹਾਲਤਾਂ ਵਿੱਚ, ਪਵਿੱਤਰ ਰਾਖ ਜਾਂ 'ਲਿੰਗਮ' ਪ੍ਰਗਟ ਕਰਕੇ ਦਿਖਾਉਣ। ਜੇਕਰ ਕੋਈ ਚਲਾਕੀ ਨਾ ਹੋਵੇ ਮੈਂ ਬਰਾਬਰੀ ਦੇ ਆਧਾਰ ਤੇ (ਸ਼ਰਤ ਵਜੋਂ) ਇੱਕ ਹਜ਼ਾਰ ਤੋਂ ਲੈ ਕੇ ਇੱਕ ਲੱਖ ਰੁਪਏ ਦੀ ਕਿਸੇ ਵੀ ਰਕਮ ਦਾ ਇਨਾਮ ਰੱਖਿਆ।

ਭਾਵੇਂ ਮੇਰੇ ਬਹੁਤ ਸਾਰੇ ਚੈਲਿੰਜਾਂ ਵਿੱਚੋਂ ਇੱਕ ਵੀ ਕਿਸੇ ਨੇ ਸਵੀਕਾਰ ਨਹੀਂ ਕੀਤਾ ਹੈ, ਪਰ ਮੈਨੂੰ ਖੁਸ਼ੀ ਹੈ ਕਿ ਇਹਨਾਂ ਚੈਲਿੰਜਾਂ ਨੇ, ਜੋ ਮੇਰੀ ਮੌਤ ਤੱਕ ਖੁੱਲੇ ਰਹਿਣੇ ਹਨ, ਅਨੇਕ ਬੁੱਧੀਮਾਨ ਵਿਅਕਤੀਆਂ ਨੂੰ ਇਸ ਗੱਲ ਦਾ ਅਹਿਸਾਸ ਕਰਵਾਇਆ ਹੈ ਕਿ ਇਸ ਬ੍ਰਹਿਮੰਡ ਵਿੱਚ ਕੋਈ ਵੀ ਗੈਬੀ ਸ਼ਕਤੀ ਨਹੀਂ। ਜੋ ਕੁੱਝ ਵੀ ਵਾਪਰਦਾ ਹੈ, ਉਹ ਸਭ ਬ੍ਰਹਿਮੰਡ ਦੇ ਅੰਦਰੂਨੀ ਨਿਯਮਾਂ ਕਾਰਨ ਵਾਪਰਦਾ ਹੈ। ਕੋਈ ਵੀ ਚਮਤਕਾਰ ਨਹੀਂ ਹੈ, ਪ੍ਰੰਤੂ ਕੁੱਝ ਰਹੱਸ ਹਨ। ਸਾਡੇ ਵੱਡ-ਵਡੇਰਿਆਂ ਦੇ ਬਹੁਤ ਸਾਰੇ ਰਹੱਸ ਅਸੀ ਹੱਲ ਕਰ ਲਏ ਹਨ। ਅੱਜ ਦੇ ਬਹੁਤ ਸਾਰੇ ਰਹੱਸ, ਕੱਲ੍ਹ ਦੇ ਸਾਇੰਸਦਾਨ ਹੱਲ ਕਰ ਵੀ ਸਕਦੇ ਹਨ। ਉਦੋਂ ਤੱਕ ਹੱਲ ਨਾ ਹੋਣ ਵਾਲੇ ਰਹੱਸਾਂ ਨੂੰ ਚਮਤਕਾਰਾਂ ਦਾ ਨਾਂ ਦੇਣਾ ਬੇਵਕੂਫ਼ੀ ਹੈ।

# ਭਾਰਤ ਦੇ ਦੇਵ ਪੁਰਸ਼

ਭਾਵੇਂ ਕੋਈ 'ਰੱਬ' ਇਸ ਬ੍ਰਹਿਮੰਡ ਅਤੇ ਇਸ ਵਿੱਚ ਜਿਉਂਦੀਆਂ ਚੀਜ਼ਾ ਨੂੰ ਪੈਦਾ ਕਰਨ ਦਾ ਜ਼ੁੰਮੇਵਾਰ ਨਹੀਂ ਹੈ, ਪ੍ਰੰਤੂ ਧਰਤੀ ਉੱਪਰ ਰਹਿ ਰਹੇ ਮਨੁੱਖ ਨੇ, ਬੀਤੇ ਸਮੇਂ ਵਿੱਚ ਬਹੁਤ ਸਾਰੇ ਦੇਵਤਿਆ ਨੂੰ ਪੈਦਾ ਕੀਤਾ ਹੈ ਅਤੇ ਸ਼ਾਇਦ ਭਵਿੱਖ ਵਿੱਚ ਵੀ ਕਰਦਾ ਰਹੇਗਾ।

ਹੁਣੇ ਹੀ ਮੈਨੂੰ ਕੋਲੰਬੋ ਦੇ ਲਾਇਨਲ ਥੀਏਟਰ ਵਿੱਚ ਇੱਕ ਫਿਲਮ ਦੇਖਣ ਦਾ ਮੌਕਾ ਮਿਲਿਆ, ਜਿਸ ਵਿੱਚ ਇੱਕ ਚਾਲਾਕ ਪਿਤਾ ਨੇ ਆਪਣੇ 15 ਸਾਲਾ ਲੜਕੇ ਨੂੰ, ਕੁੱਝ ਭਗਤਾਂ ਅਤੇ ਸੈਂਕੜੇ ਨਸ਼ਈਆਂ ਦੀ ਸਹਾਇਤਾ ਨਾਲ ਦੇਵ ਪੁਰਸ਼ ਬਣਾਇਆ। ਇਹ ਦੇਵਤਾ ਲੜਕਾ 'ਗੁਰੂ ਮਹਾਰਾਜ ਜੀ', ਭਾਰਤ ਦੇ ਪਾਲਮ ਹਵਾਈ ਅੱਡੇ ਤੇ ਭਾਰਤੀ ਆਬਕਾਰੀ ਮਹਿਕਮੇ ਵੱਲੋਂ ਫੜਿਆ ਗਿਆ ਅਤੇ ਇਸ ਤੋਂ ਚਾਰ ਲੱਖ ਰੁਪਏ ਦੇ ਯਾਤਰੀ ਚੈੱਕ, 70,000 ਰੁਪਏ ਦਾ ਗਲੇ ਦਾ ਹਾਰ ਅਤੇ 1.5 ਲੱਖ ਰੁਪਏ ਦੀਆਂ ਘੜੀਆਂ ਫੜੀਆਂ ਗਈਆਂ। ਅਜੇ ਵੀ ਉਹ ਹਮੇਸ਼ਾ ਹੀ ਨਸ਼ੀਲੀਆਂ ਦਵਾਈਆਂ ਦੀ ਭਾਲ ਵਿੱਚ ਰਹਿਣ ਵਾਲੇ ਬਹੁਤ ਸਾਰੇ ਹਿੱਪੀਆਂ ਅਤੇ ਲੜਕੇ-ਲੜਕੀਆਂ ਨੂੰ ਆਪਣੇ ਵੱਲ ਖਿੱਚਦਾ ਰਹੇਗਾ।

**ਬਹੁਤ ਹੀ ਬੁੱਧੀਮਾਨ**

ਇਸ ਲੜਕੇ ਨੂੰ, ਜਿਹੜਾ ਬੋਲਣ ਅਤੇ ਕੰਮ ਕਰਨ ਵਿੱਚ ਬਹੁਤ ਹੁਸ਼ਿਆਰ ਹੈ ਤੇ ਜਿਸ ਵਿੱਚ ਚੰਗੇ ਫ਼ਿਲਮ ਐਕਟਰ ਵਾਲੇ ਸਾਰੇ ਗੁਣ ਮੌਜੂਦ ਹਨ, ਇਸ ਦੇ ਚਾਲਾਕ ਪਿਤਾ ਨੇ, ਅਰਥਹੀਣ ਭਾਸ਼ਾ ਵਿੱਚ, ਅਧਿਆਤਮਿਕ ਗੱਲਾਂ ਤੋਤੇ ਵਾਂਗੂੰ ਕਰਨੀਆਂ ਸਿਖਾਈਆਂ ਹੋਈਆਂ ਸਨ, ਜਿਹੜਾ ਆਪ ਵੀ ਉੱਤਰੀ ਭਾਰਤ ਵਿੱਚ ਕਿਸੇ ਸਥਾਨ ਤੇ ਲਾਈਲੱਗ ਲੋਕਾਂ ਦਾ ਦੇਵ ਪੁਰਸ਼ ਬਣਿਆ ਹੋਇਆ ਸੀ। ਭਾਰਤ ਦੇ ਦੂਸਰੇ ਦੇਵ ਪੁਰਸ਼ਾਂ ਦੀ ਤਰ੍ਹਾਂ ਉਹ ਵੀ ਦਾਅਵਾ ਕਰਦਾ ਸੀ ਕਿ ਉਹ ਹਿਮਾਲਿਆ ਪਰਬਤ ਤੋਂ ਇਸ ਧਰਤੀ ਤੇ ਉੱਤਰਿਆ ਹੈ।

ਦੇਸ਼ ਦੇ ਆਜ਼ਾਦ ਹੋਣ ਤੋ ਪਹਿਲਾਂ ਇਹ ਲੋਕ ਆਪਣੇ ਪਿੰਡੇ ਤੇ ਸੁਆਹ ਮਲ ਕੇ, ਸਮਾਧੀ ਲਾ ਕੇ ਬੈਠ ਜਾਂਦੇ ਅਤੇ ਲੋਕਾਂ ਨੂੰ ਧੋਖ਼ੇ ਨਾਲ ਲੁੱਟਦੇ ਰਹਿੰਦੇ ਸਨ। ਇਸ ਕੰਮ ਲਈ ਇਹ ਕਈ ਵਾਰੀ ਜਾਦੂ ਦੇ ਕਈ ਤਮਾਸ਼ੇ ਵੀ ਵਰਤ ਲੈਂਦੇ ਸਨ, ਪ੍ਰੰਤੂ ਆਜ਼ਾਦੀ ਤੋਂ ਬਾਅਦ, ਇਹਨਾਂ ਨੇ ਇਸ ਕੰਮ ਲਈ ਵਿਦੇਸ਼ ਵਿੱਚ ਜਾ ਕੇ ਨਵੀਆਂ ਥਾਵਾਂ ਨੂੰ ਲੱਭਣਾ ਸ਼ੁਰੂ ਕਰ ਦਿੱਤਾ, ਖਾਸ ਕਰਕੇ ਪੱਛਮ ਦੇਸ਼ਾਂ ਵਿੱਚ, ਜਿੱਥੇ ਭਾਰਤ ਨੂੰ ਝੂਠੀ 'ਅਧਿਆਤਮਿਕ' ਸ਼ੋਹਰਤ ਪ੍ਰਾਪਤ ਹੈ। ਅਜਿਹਾ ਵਿਅਕਤੀ ਜਿਸਨੇ ਚੋਗਾ ਪਹਿਨਿਆ ਹੋਵੇ ਤੇ ਭਾਰਤੀ ਹੋਵੇ, ਉਹ ਯੂਰਪ ਅਤੇ ਅਮਰੀਕਾ ਵਾਲਿਆਂ ਲਈ ਅਧਿਆਤਮਿਕ ਮਸਲਿਆਂ ਦਾ ਠੇਕੇਦਾਰ ਹੈ।

**ਪਵਿੱਤਰ ਆਦਮੀਆਂ ਦਾ ਭੇਸ**

ਭਾਰਤੀ ਦੇਵ ਪੁਰਸ਼ਾਂ ਵਿੱਚੋਂ ਕੁਝ, ਜਿਹੜੇ ਪੱਛਮੀ ਦੇਸ਼ਾਂ ਵਿੱਚ ਗਏ, ਉਹ ਆਪਣੇ ਨਾਲ ਅਮਰੀਕਨ ਅਤੇ ਯੂਰਪੀਨ ਚੇਲੇ ਲੈ ਕੇ ਘਰਾਂ ਨੂੰ ਮੁੜੇ। ਇਸ ਗੱਲ ਨੇ ਭਾਰਤ ਦੇ ਚਾਲਾਕ ਆਦਮੀਆਂ ਨੂੰ ਨਵੇਂ ਭੇਸ ਧਾਰ ਕੇ ਅਤੇ ਨਵੇਂ ਨਾਂ ਰੱਖ ਕੇ, ਜਿਵੇਂ ਗੁਰੂ, ਸਵਾਮੀ ਜੀ, ਮਹਾਤਮਾ, ਅਨੰਦ, ਬਾਬਾ, ਭਗਵਾਨ, ਯੋਗੀ, ਅਤੇ ਮਹਾਰਾਜ ਆਦਿ ਬਾਹਰ ਜਾਣ ਲਈ ਉਤਸ਼ਾਹਤ ਕੀਤਾ।

ਦੇਵ ਪੁਰਸ਼ਾਂ ਵਿੱਚੋਂ ਬਹੁਤਿਆਂ ਨੂੰ, ਆਪਣੀ ਆਸ ਤੋਂ ਵੱਧ ਰੁਪਏ ਅਤੇ ਅਮੀਰ ਭਗਤ ਪ੍ਰਾਪਤ ਹੋਏ। ਇਹ ਹੁਣ ਇੱਕ ਲਾਹੇਵੰਦ ਵਪਾਰ ਬਣ ਗਿਆ ਹੈ ਅਤੇ ਇਹ 'ਦੇਵ ਪੁਰਸ਼' ਭਾਰਤ ਲਈ ਵਿਦੇਸ਼ੀ ਮੁੱਦਰਾ ਪ੍ਰਾਪਤ ਕਰਨ ਦਾ ਇੱਕ ਚੰਗਾ ਸੋਮਾ ਬਣ ਗਏ ਹਨ। ਇੱਕ ਆਮ ਆਦਮੀ ਦੇ ਬਾਹਰ ਜਾਣ ਲਈ ਪਾਸਪੋਰਟ ਪ੍ਰਾਪਤ ਕਰਨਾ ਤਾਂ ਬੜਾ ਔਖਾ ਹੈ, ਪ੍ਰੰਤੂ ਭਾਰਤ ਦੇ ਦੇਵ ਪੁਰਸ਼ਾਂ ਨੂੰ ਇਸ ਵਿੱਚ ਕੋਈ ਵੀ ਔਖ ਦਿਖਾਈ ਨਹੀਂ ਦਿੰਦੀ। ਇਸ ਤਰਾਂ ਲਗਦਾ ਹੈ ਜਿਵੇਂ 'ਦੇਵ ਪੁਰਸ਼ਾਂ' ਦੇ ਪਾਖੰਡ ਨੂੰ, ਧਰਮ ਨਿਰਪੱਖ ਭਾਰਤ ਸਰਕਾਰ ਦੀ ਪੂਰਨ ਹਮਾਇਤ ਹੋਵੇ।

**ਦੇਵ ਪੁਰਸ਼ਾਂ ਦੀ ਯੋਗਤਾ**

ਮਹਾਂਰਿਸ਼ੀ ਮਹੇਸ਼ ਯੋਗੀ, ਦੂਸਰਿਆਂ ਨਾਲੋਂ ਵੱਧ ਸਫਲ ਹੋਇਆ ਹੈ, ਕਿਉਂਕਿ ਉਸਨੇ ਲੱਖਪਤੀ ਸੰਗੀਤਕਾਰ- ਗਰੁੱਪ ਬੀਟਲਜ਼ ਨੂੰ ਆਪਣਾ ਭਗਤ ਬਣਾਇਆ ਸੀ। ਭਾਵੇਂ ਉਸਦੇ ਪਵਿੱਤਰ ਵਪਾਰ ਨੂੰ ਉਸ ਵੇਲੇ ਬੜੀ ਸੱਟ ਵੱਜੀ, ਜਦੋਂ ਬੀਟਲਜ਼ ਉਸ ਨੂੰ ਛੱਡ ਗਿਆ, ਕਿਉਂਕਿ ਬੀਟਲ ਜੌਨ੍ਹ ਲੈਨਿਨ ਅਨੁਸਾਰ- 'ਮਹਾਂਰਿਸ਼ੀ ਨੇ ਉਨ੍ਹਾਂ ਦੀ ਇੱਕ ਔਰਤ ਮੀਆਂ ਫੈਰੋ ਨਾਲ ਬਲਾਤਕਾਰ ਕਰਨ ਦੀ ਕੋਸ਼ਿਸ਼ ਕੀਤੀ।' ਇਸ ਗੱਲ ਨਾਲ ਬਹੁਤ ਰੌਲਾ-ਗੌਲਾ ਪਿਆ। ਬੇਸ਼ੱਕ, ਉਹ ਇੱਕ ਸਮਗਲਰ ਦੇ ਤੌਰ ਤੇ ਫੜਿਆ ਗਿਆ ਸੀ, ਫਿਰ ਵੀ ਮਹਾਰਾਜ ਜੀ ਦੇ ਚੇਲਿਆਂ ਦੀ ਗਿਣਤੀ ਅਜੇ ਕਾਫੀ ਹੈ।

ਇਕ ਸਫ਼ਲ ਦੇਵ-ਪੁਰਸ਼ ਬਣਨ ਲਈ ਕਿਹੜੀਆਂ ਯੋਗਤਾਵਾਂ ਚਾਹੀਦੀਆਂ ਹਨ ? ਸਭ ਤੋਂ ਪਹਿਲਾਂ, ਉਹ ਬੇ-ਅਰਥ ਗੱਲਾਂ ਨੂੰ ਲੱਛੇਦਾਰ ਭਾਸ਼ਾ ਵਿੱਚ ਬੋਲਣ ਦਾ ਹੁਨਰ ਜਾਣਦਾ ਹੋਵੇ, ਜਿਵੇਂ ਕਿ ਆਤਮ-ਮੁਕਤੀ/ ਆਤਮ ਅਨੁਭਵ, ਆਤਮ-ਸੁੱਧੀ, ਅੰਤਿਮ ਸੱਚ, ਅਲੌਕਿਕ ਮੁਕਤੀ, ਅਲੌਕਿਕ ਬੁੱਧੀ, ਅਮਰ ਆਤਮਾ, ਅਮਰ ਰੂਹ, ਅਪਵਿੱਤਰ ਜੀਵਨ, ਕਰਮ ਸ਼ਕਤੀ, ਜ਼ਮੀਰ, ਪਵਿੱਤਰ ਸ਼ਕਤੀ ਅਤੇ ਅਧਿਆਤਮਿਕ-ਪ੍ਰਕਾਸ਼ ਆਦਿ।

ਦੂਸਰੀ ਗੱਲ ਇਹ ਹੈ ਕਿ ਚਮਤਕਾਰਾਂ ਦੇ ਨਾਂ ਤੇ ਉਹ ਕੁਝ ਜਾਦੂ ਦੀਆਂ ਖੇਡਾਂ ਜਾਣਦਾ ਹੋਵੇ।

**ਮਦਾਰੀ ਦੇ ਤਮਾਸ਼ੇ**

ਤੀਸਰੀ ਅਤੇ ਸਭ ਤੋਂ ਜ਼ਰੂਰੀ ਯੋਗਤਾ ਇਹ ਹੈ ਕਿ ਉਸ ਦੇ ਕੋਲ ਥੋੜ੍ਹੇ ਜਿਹੇ, ਮਸ਼ਹੂਰੀ ਕਰਨ ਵਾਲੇ ਏਜੰਟ ਹੋਣ, ਜਿਹੜੇ ਅਖ਼ਬਾਰਾਂ, ਰਸਾਲਿਆਂ, ਕਿਤਾਬਾਂ, ਰੇਡੀਓ ਅਤੇ ਟੈਲੀਵੀਜ਼ਨ ਰਾਹੀਂ 'ਦੇਵ ਪੁਰਸ਼' ਦੀਆਂ ਪਰੀ-ਕਹਾਣੀਆਂ ਦਾ ਪ੍ਰਚਾਰ ਕਰ ਸਕਣ। ਲੋਕ ਇਸ ਜਬਰਦਸਤ ਮਸ਼ਹੂਰੀ ਨਾਲ ਦੇਵ ਪੁਰਸ਼ ਦੁਆਲੇ ਇੰਝ ਇੱਕਠੇ ਹੋ ਜਾਣਗੇ, ਜਿਵੇਂ ਸੜ ਰਹੀ ਲਾਸ਼ ਦੁਆਲੇ ਮੱਖੀਆਂ ਇੱਕਠੀਆਂ ਹੋ ਜਾਂਦੀਆਂ ਹਨ।

1972 ਵਿੱਚ ਜਦੋਂ ਮੈਂ 'ਪੁਨਰ ਜਨਮ' ਅਤੇ 'ਮਾਰੂ ਪੀਰਾਵੀ' ਨਾਮਕ ਫਿਲਮਾਂ, ਜਿਹੜੀਆਂ ਮੇਰੇ ਮਨੋ ਵਿਗਿਆਨਕ ਚਕਿਤਸਾ ਸੰਬੰਧੀ ਕੇਸਾਂ ਵਿੱਚੋਂ ਇੱਕ ਤੇ ਅਧਾਰਿਤ ਹਨ, ਦੇ ਸੰਬੰਧ ਵਿੱਚ ਭਾਰਤ ਦੀ ਯਾਤਰਾ ਕੀਤੀ ਤਾਂ ਮੈਨੂੰ ਮਦਰਾਸ, ਬੰਗਲੌਰ, ਕਾਲੀਕਟ, ਤ੍ਰਿਚੂਰ, ਅਰੁਣਾਕੁਲਮ, ਕੋਟੇਆਮ, ਕੁਇਲਨ ਅਤੇ ਤ੍ਰਿਵੈਂਦਰਮ ਵਿਖੇ ਕੁਝ ਸਵਾਗਤੀ ਸਮਾਰੋਹਾਂ ਅਤੇ ਪ੍ਰੈਸ ਕਾਨਫਰੰਸਾਂ ਵਿੱਚ ਸ਼ਾਮਲ ਹੋਣਾ ਪਿਆ। ਪੱਤਰਕਾਰਾਂ ਦੇ ਸਵਾਲਾਂ ਦਾ ਜਵਾਬ ਦਿੰਦੇ ਹੋਏ ਮੈਂ ਕਿਹਾ ਕਿ ਦੁਨੀਆਂ ਵਿੱਚ ਅਲੌਕਿਕ ਸ਼ਕਤੀਆਂ ਵਾਲਾ, ਨਾ ਤਾਂ ਕਦੇ ਕੋਈ ਸੀ ਅਤੇ ਨਾ ਹੀ ਹੁਣ ਕੋਈ ਹੈ। ਦੇਵ ਪੁਰਸ਼ਾਂ ਦੇ ਸਾਰੇ ਅਖੌਤੀ ਚਮਤਕਾਰ ਸਿਰਫ ਮਦਾਰੀ ਦੇ ਤਮਾਸ਼ਿਆਂ ਵਾਂਗ ਹਨ, ਜਿਹੜੇ ਕਿ ਅਜਿਹੇ ਲੋਕਾਂ ਅੱਗੇ ਦਿਖਾਏ ਜਾਂਦੇ ਹਨ, ਜਿਹਨਾਂ ਵਿੱਚ ਪੜਤਾਲ ਕਰਨ ਦੀ ਨਾ ਤਾਂ ਸੋਝੀ ਹੁੰਦੀ ਹੈ ਅਤੇ ਨਾ ਹੀ ਹਿੰਮਤ।

ਆਪਣੀ ਗੱਲ ਨੂੰ ਮਜ਼ਬੂਤ ਕਰਨ ਲਈ ਮੈਂ ਕਿਹਾ ਕਿ ਮੈਂ ਅਜਿਹੇ ਦੇਵ ਪੁਰਸ਼ ਨੂੰ ਇੱਕ ਲੱਖ ਰੁਪਏ ਦਾ ਇਨਾਮ ਦੇਣ ਨੂੰ ਤਿਆਰ ਹਾਂ, ਜਿਹੜਾ ਮੇਰੇ ਸਾਹਮਣੇ ਬਗੈਰ ਧੋਖੇ ਤੋਂ ਕੋਈ ਚਮਤਕਾਰ ਕਰ ਕੇ ਦਿਖਾ ਸਕੇ।

ਮੇਰਾ ਚੈਲੰਜ, ਜਿਸਦਾ ਭਾਰਤ ਵਿੱਚ ਅਖ਼ਬਾਰਾਂ ਰਾਹੀਂ ਬਹੁਤ ਪ੍ਰਚਾਰ ਹੋਇਆ, ਭਾਰਤੀ ਦੇਵ-ਪੁਰਸ਼ਾਂ ਦੀਆਂ ਗਰਦਨਾਂ ਦੁਆਲੇ ਰੱਸਾ ਸਾਬਿਤ ਹੋਇਆ। ਇਸ ਨੇ ਉਹਨਾਂ ਦੇ ਹਜ਼ਾਰਾਂ ਸ਼ਰਧਾਲੂਆਂ ਵਿੱਚ ਦਹਿਸ਼ਤ ਫੈਲਾ ਦਿੱਤੀ। ਉਸੇ ਸਮੇਂ ਤੋਂ ਹੀ ਦੇਵ-ਪੁਰਸ਼ਾਂ ਅਤੇ ਧਰਮ ਦੇ ਠੇਕੇਦਾਰਾਂ ਨੇ ਇਹ ਸਾਬਿਤ ਕਰਨ ਲਈ ਕਿ ਚਮਤਕਾਰੀ ਸ਼ਕਤੀਆਂ ਜ਼ਰੂਰ ਹੁੰਦੀਆਂ ਹਨ, ਮੈਨੂੰ ਪੱਤਰਾਂ ਦਾ ਹੜ੍ਹ ਲਿਆ ਦਿੱਤਾ।

ਉਹਨਾਂ ਵਿੱਚੋਂ ਕੁੱਝ ਨੇ ਤਾਂ ਚਮਤਕਾਰੀ ਸ਼ਕਤੀਆਂ ਦੀ ਹੋਂਦ ਸਿੱਧ ਕਰਨ ਲਈ ਅਖ਼ਬਾਰਾਂ ਵਿੱਚ ਲਿਖਤਾਂ ਛਪਵਾਈਆਂ। ਡਾ. ਵਾਦਲਾਮੁਡੀ ਨੇ 'ਡੈਕਨ ਹੈਰਲਡ' ਰਾਹੀਂ, ਤੀਰਥੰਕਰ ਨੇ 'ਦੀ ਹਿੰਦੂ' ਰਾਹੀਂ, ਆਰ. ਪੀ. ਤਿਵਾੜੀ ਨੇ 'ਇੰਡੀਅਨ ਐਕਸਪ੍ਰੈਸ' ਅਤੇ ਭਾਰਤ 'ਜਿਯੋਤੀ ਰਾਹੀਂ', ਕਾਲਨਾ ਤੋਂ ਇੱਕ ਵਿਅਕਤੀ ਨੇ 'ਅੰਮ੍ਰਿਤ

ਬਜ਼ਾਰ ਪੱਤ੍ਰਿਕਾ’ ਰਾਹੀਂ ਮੈਨੂੰ ਕਿਹਾ ਕਿ ਉਹ ਮੇਰਾ ਚੈਲੰਜ ਪ੍ਰਵਾਨ ਕਰਨ ਲਈ ਤਿਆਰ ਹਨ।

ਮੈਂ ਪੱਤਰਾਂ ਅਤੇ ਅਖ਼ਬਾਰਾਂ ਵਿੱਚ ਛਪੇ ਇਹਨਾਂ ਦਾਅਵਿਆਂ ਦੇ ਜਵਾਬ ਵਿੱਚ, ਉਹਨਾਂ ਨੂੰ ਕਿਹਾ ਕਿ ਉਹ ਬੰਬਈ ਅਤੇ ਬਿਹਾਰ ਵਿੱਚ, ਮੇਰੇ ਨਾਮਜ਼ਦ ਕੀਤੇ ਬੰਦਿਆਂ ਕੋਲ 1000 ਰੁਪਏ ਜਮ੍ਹਾਂ ਕਰਵਾ ਕੇ ਚੈਲੰਜ ਨੂੰ ਸਵੀਕਾਰ ਕਰਨ। ਜਮਾਨਤ ਜਮ੍ਹਾਂ ਕਰਵਾਉਣ ਤੋਂ ਬਾਅਦ ਮੇਰਾ ਨਾਮਜ਼ਦ ਕੀਤਾ ਵਿਅਕਤੀ ਹੇਠ ਲਿਖੀ ਸਾਧਾਰਨ ਪਰਖ ਰਾਹੀਂ ਉਹਨਾਂ ਦੇ ਦਾਅਵੇ ਦੀ ਮੁੱਢਲੀ ਪੜਤਾਲ ਕਰੇਗਾ।

ਦਾਅਵੇਦਾਰ ਨੂੰ ਇੱਕ ਰੁਪਏ ਦਾ ਕਰੰਸੀ ਨੋਟ ਦਿਖਾ ਕੇ, ਉਸ ਨੋਟ ਦੀ ਸਹੀ ਨਕਲ ਪੇਸ਼ ਕਰਨ ਲਈ ਕਿਹਾ ਜਾਵੇਗਾ ਜਾਂ ਸੀਲਬੰਦ ਲਿਫਾਫੇ ਵਿਚਲੇ ਨੋਟ ਦਾ ਲੜੀ ਨੰਬਰ ਪੜ੍ਹਨ ਲਈ ਕਿਹਾ ਜਾਵੇਗਾ। ਜੇਕਰ ਦੇਵ ਪੁਰਸ਼ ਇਹਨਾਂ ਦੋਹਾਂ ਟੈਸਟਾਂ ਵਿੱਚੋਂ ਇੱਕ ਵਿੱਚ ਸਫ਼ਲ ਹੋ ਗਿਆ, ਤਾਂ ਉਸ ਨੂੰ ਪੈਸੇ ਵਾਪਿਸ ਮੋੜ ਦਿੱਤੇ ਜਾਣਗੇ। ਆਪਣੇ ਨਾਮਜ਼ਦ ਕੀਤੇ ਵਿਅਕਤੀ ਤੋਂ, ਦੇਵ ਪੁਰਸ਼ ਦੀ ਸਫ਼ਲਤਾ ਬਾਰੇ ਸੁਣਨ ਤੋਂ ਬਾਅਦ ਮੈਂ ਭਾਰਤ ਜਾਵਾਂਗਾ ਅਤੇ ਇੱਕ ਵਾਰ ਫਿਰ, ਧੋਖਾ ਨਾ ਹੋਣ ਵਾਲੀਆਂ ਹਾਲਤਾਂ ਵਿੱਚ ਸਾਰੇ ਲੋਕਾਂ ਸਾਹਮਣੇ ਦੇਵ ਪੁਰਸ਼ ਦੀ ਪਰਖ ਕਰਾਂਗਾ। ਜੇਕਰ ਉਹ ਸਫ਼ਲ ਹੋ ਗਿਆਂ ਤਾਂ ਉਸ ਨੂੰ ਇੱਕ ਲੱਖ ਰੁਪਿਆ ਇਨਾਮ ਵਜੋਂ ਦੇ ਦੇਵਾਂਗਾ।

ਮੈਂ ਮੁੱਢਲੀ ਪਰਖ ਅਤੇ ਜਮਾਨਤ ਦੇ ਪੈਸੇ, ਇਹਨਾਂ ਫਰੇਬੀਆਂ ਦੇ ਧੋਖਿਆਂ ਤੋਂ ਬਚਣ ਲਈ ਹੀ ਜਮ੍ਹਾਂ ਕਰਵਾਉਂਦਾ ਹਾਂ।

ਭਾਰਤ ਅਤੇ ਲੰਕਾ ਦੇ ਅਖ਼ਬਾਰਾਂ ਵਿੱਚ ਇਹਨਾਂ ਸ਼ਰਤਾਂ ਦੇ ਛਪਣ ਨਾਲ ਇਹਨਾਂ ਪਾਖੰਡੀਆਂ ਦੇ ਗਪੌੜ ਬੰਦ ਹੋ ਗਏ। ਮੈਂ ਅਜੇ ਤੱਕ ਉਡੀਕ ਰਿਹਾਂ ਹਾਂ ਕਿ ਕੋਈ ਵਿਅਕਤੀ ਮੇਰੇ ਕੋਲ ਆਵੇ ਅਤੇ ਇੱਕ ਹਜ਼ਾਰ ਰੁਪਏ ਜਮ੍ਹਾਂ ਕਰਵਾ ਕੇ ਮੇਰੇ ਚੈਲੰਜ ਨੂੰ ਸਵੀਕਾਰ ਕਰੇ।

ਸੱਤਿਆ ਸ਼੍ਰੀ ਸਾਈਂ ਬਾਬਾ, ਨੀਲਕਾਂਡਾ ਬਾਬਾ, ਪਾਦਰੀ ਮਲਾਈ ਸਵਾਮੀਗਲ, ਅਚਾਰੀਆ ਰਜਨੀਸ਼, ਵਾਦਲਾਮੁਡੀ, ਤੀਰਥੰਕਾਰ, ਤਿਵਾੜੀ, ਦੱਤਾਬਲ, ਗੁਰੂਦੇਵ ਮੁਕਤਾਨੰਦ, ਨਿਰਮਲਾ ਦੇਵੀ, ਤ੍ਰਿਪ੍ਰੇਅਰ ਯੋਗਿਨੀ, ਪੂਜਯ ਦਾਦਾ ਜੀ, ਸਵਾਮੀ ਚਿਨਮਯਨੰਦ, ਅਨੰਦ ਮੂਰਤੀ, ਅਤੇ ਗੁਰੂ ਮਹਾਰਾਜ ਜੀ ਵਰਗੇ ਅਨੇਕਾਂ ਦੇਵ-ਪੁਰਸ਼ਾਂ ਅਤੇ ਦੇਵ ਇਸਤਰੀਆਂ ਦੀਆਂ ਜਾਦੂ ਭਰੀਆਂ ਚਲਾਕੀਆਂ ਅਤੇ ਝੂਠੇ ਦਾਅਵੇ, ਸਿਰਫ ਇਸ ਕਰਕੇ ਹੀ ਚਮਤਕਾਰ ਨਹੀਂ ਹੋਣਗੇ ਕਿਉਂਕਿ ਗਵਰਨਰ ਕੇ. ਕੇ. ਸ਼ਾਹ ਜਾਂ ਡਾ. ਭਗਵੰਥਮ ਜਾਹੇ ਵਿਗਿਆਨੀ ਨੂੰ ਪੜਤਾਲ ਕਰੇ ਬਿਨਾਂ ਹੀ ਉਹਨਾਂ ਵਿੱਚ ਡੂੰਘਾ ਵਿਸ਼ਵਾਸ ਹੈ।

ਜੋ ਸਾਇੰਸਦਾਨ ਜਾਂਚ-ਪੜਤਾਲ ਕੀਤੇ ਬਿਨਾਂ ਹੀ ਵਿਸ਼ਵਾਸ ਕਰਦਾ ਹੈ, ਉਸਨੂੰ ਵਿਗਿਆਨੀ ਨਹੀਂ ਕਿਹਾ ਜਾ ਸਕਦਾ। ਕੋਈ ਵੀ ਸੱਚਾ ਵਿਗਿਆਨੀ, ਕਿਸੇ ਆਦਮੀ ਜਾਂ ਕਿਸੇ ਵਸਤੂ ਦੀ ਪਵਿੱਤਰਤਾ ਦੇ ਡਰ ਤੋਂ ਉ ਸ ਦੀ ਪੜਤਾਲ ਕਰਨ ਤੋਂ ਪਿੱਛੇ ਨਹੀਂ ਹਟਦਾ।

**ਲਾਈਲੱਗ ਅਤੇ ਮੂਰਖ**

ਬਹੁਤ ਸਾਰੀਆਂ ਸਭਾਵਾਂ ਵਿੱਚ, ਮੈਂ ਆਪਣੇ ਹੱਥਾਂ ਨੂੰ ਹਵਾ ਵਿੱਚ ਹਿਲਾ ਕੇ, ‘ਪਵਿੱਤਰ ਰਾਖ’ ਪ੍ਰਗਟ ਕੀਤੀ ਹੈ। ਮੈਨੂੰ ਇਹ ਦੇਖ ਕੇ ਬਹੁਤ ਦੁੱਖ ਹੋਇਆ ਕਿ ਬਹੁਤ ਸਾਰੀਆਂ ਔਰਤਾਂ ਨੇ ਮੇਰੇ ਦੁਆਰਾ ਪ੍ਰਗਟ ਕੀਤੀ ਰਾਖ ਨੂੰ, ਰੁਮਾਲਾਂ ਵਿੱਚ ਲਪੇਟ ਕੇ ਆਪਣੇ ਥੈਲਿਆਂ ਵਿੱਚ ਪਾ ਲਿਆ। ਡਾਕਟਰ ਭਗਵੰਥਮ ਅਤੇ ਕੇ. ਕੇ. ਸ਼ਾਹ ਵਾਂਗੂੰ ਹੀ, ਉਹਨਾਂ ਔਰਤਾਂ ਨੇ ਵੀ ਸੋਚਿਆ ਕਿ ਇਹ ਰਾਖ ਮੈਂ ਆਪਣੀ ਚਮਤਕਾਰੀ ਸ਼ਕਤੀ ਨਾਲ ਹੀ ਪ੍ਰਗਟ ਕੀਤੀ ਹੈ। ਸਟੇਜ ਤੇ ਦੁਬਾਰਾ ਆ ਕੇ ਮੈਂ ਉਹਨਾਂ ਨੂੰ ਦੱਸਿਆ ਕਿ ਇਹ ਉਹੀ ਰਾਖ ਸੀ, ਜਿਹੜੀ ਮੇਰੀ ਪਤਨੀ ਦੁਆਰਾ ਗੋਹਾ ਜਲਾ ਕੇ ਤਿਆਰ ਕੀਤੀ ਗਈ ਸੀ ਜਿਸ ਨੂੰ ਮੈਂ ਲੰਕਾ ਤੋਂ ਲਿਆਇਆ ਹਾਂ। ਭਗਵਾਨਾਂ ਦੀ ਇਸ ਧਰਤੀ ਤੋਂ ਮੈਨੂੰ ਪਹਿਲਾਂ ਹੀ ਆਸ ਸੀ। ਜੇ ਮੇਰੀ ਤਲਾਸ਼ੀ ਇਸ ਕੰਮ ਤੋਂ ਪਹਿਲਾਂ ਹੀ ਲੈ ਲਈ ਜਾਂਦੀ ਤਾਂ ਮੇਰਾ ਭੇਦ ਖੁੱਲ੍ਹ ਜਾਣਾ ਸੀ। ਸਾਈਂ ਬਾਬਾ ਕਦੇ ਆਪਣੇ ਸ਼ਰੀਰ ਦੀ ਤਲਾਸ਼ੀ ਨਹੀਂ ਲੈਣ ਦਿੰਦਾ, ਕਿਉਂਕਿ ਅਜਿਹਾ ਕਰਨ ਨਾਲ ਉਸ ਦੇ

ਪਾਜ ਖੁੱਲ੍ਹਣ ਦਾ ਡਰ ਹੈ।

**ਜਿਹੜਾ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਆਗਿਆ ਨਹੀਂ ਦਿੰਦਾ, ਉਹ ਫਰੇਬੀ ਹੈ। ਜਿਸ ਵਿੱਚ ਚਮਤਕਾਰਾਂ ਦੀ ਪੜਤਾਲ ਕਰਨ ਦਾ ਹੌਂਸਲਾ ਨਹੀਂ ਹੁੰਦਾ, ਉਹ ਲਾਈਲੱਗ ਹੁੰਦਾ ਹੈ। ਜਿਹੜਾ ਬਗੈਰ ਪੜਤਾਲ ਕਰਨ ਤੋਂ ਹੀ ਵਿਸ਼ਵਾਸ ਕਰਦਾ ਹੈ, ਉਹ ਮੂਰਖ ਹੁੰਦਾ ਹੈ।**

ਕੀ 'ਦੇਵ ਪੁਰਸ਼ਾਂ' ਦੇ ਭਗਤ ਮਹਿਸੂਸ ਨਹੀਂ ਕਰਦੇ ਕਿ ਉਹਨਾਂ ਦੇ 'ਭਗਵਾਨ' ਵੀ ਹੋਰਨਾਂ ਮਨੁੱਖਾਂ ਦੀ ਤਰਾਂ ਬੇਬੱਸ ਹਨ? ਸਾਰੇ ਮਨੁੱਖਾਂ ਦੀ ਤਰ੍ਹਾਂ ਇਹਨਾਂ ਨੂੰ ਵੀ ਭੁੱਖ ਲਗਦੀ ਹੈ, ਇਹ ਵੀ ਬੀਮਾਰ ਹੁੰਦੇ ਹਨ ਅਤੇ ਆਖਿਰ ਮਨੁੱਖਾਂ ਵਾਂਗੂੰ ਮਰ ਜਾਂਦੇ ਹਨ।

ਸਾਈਂ ਬਾਬਾ ਦੇ ਕੁੱਝ ਸ਼ਰਧਾਲੂ ਮੇਰੇ ਨਾਲ ਇਸ ਗੱਲ ਤੇ ਨਰਾਜ਼ ਹੋ ਗਏ ਕਿ ਮੈਂ ਇਹ ਗੱਲ ਕਹੀ ਸੀ 'ਸਾਈਂ ਬਾਬਾ ਨੇ ਅਪੈਂਡੇਸਾਈਟਸ (Appendicitis) ਦਾ ਆਪ੍ਰੇਸ਼ਨ ਕਰਵਾਇਆ ਹੈ।' ਇੱਕ ਡਾਕਟਰ ਭਗਤ ਨੇ, ਭਗਤਾਂ ਦੀ ਇੱਕ ਮੀਟਿੰਗ ਵਿੱਚ ਬੜੀ ਢੀਠਤਾ ਨਾਲ ਕਿਹਾ "ਭਗਵਾਨ ਸਾਈਂ ਨੇ ਅਪੈਂਡੇਸਾਈਟਸ (Appendicites) ਦਾ ਆਪ੍ਰੇਸ਼ਨ ਆਪਣਾ ਅਪੈਂਡਿਕਸ ਦੂਰ ਕਰਵਾਉਣ ਲਈ ਨਹੀਂ ਕਰਵਾਇਆ ਸੀ, ਬਲਕਿ ਇਸ ਲਈ ਕਿ ਉਹਨਾਂ ਦੇ ਇੱਕ ਪ੍ਰੇਮੀ ਭਗਤ ਦਾ ਅਪੈਂਡਿਕਸ ਉਸ ਨੂੰ ਕਾਫੀ ਦਰਦ ਪਹੁੰਚਾ ਰਿਹਾ ਸੀ। ਭਗਵਾਨ ਨੇ ਉਸ ਦਾ ਬਿਮਾਰੀ ਵਾਲਾ ਅਪੈਂਡਿਕਸ ਤਾਂ ਆਪ ਲੈ ਲਿਆ, ਅਤੇ ਆਪਣਾ ਸਿਹਤਮੰਦ ਅਪੈਂਡਿਕਸ ਉਸ ਨੂੰ ਦੇ ਦਿੱਤਾ। ਇਹ ਉਹੀ ਬੀਮਾਰੀ ਵਾਲਾ ਅਪੈਂਡਿਕਸ ਸੀ ਜਿਹੜਾ ਆਪ੍ਰੇਸ਼ਨ ਦੁਆਰਾ ਭਗਵਾਨ ਦੇ ਸਰੀਰ ਵਿੱਚੋਂ ਕੱਢਿਆ ਗਿਆ ਹੈ।"

**ਸਾਈਂ ਬਾਬਾ ਦਾ ਹਵਾਈ ਜਹਾਜ਼ ਵਿੱਚ ਪ੍ਰਗਟ ਹੋਣਾ**

ਇਹ ਗੱਲ ਬਹੁਤ ਹੀ ਤਰਸਯੋਗ ਹੈ ਕਿ ਸਾਇੰਸਦਾਨਾਂ ਵਿੱਚ ਵੀ ਅਜਿਹੇ ਬਹੁਤ ਸਾਰੇ ਲਾਈ ਲੱਗ ਤੇ ਮੂਰਖ ਹਨ, ਜਿਹੜੇ ਇਸ ਕਿਸਮ ਦੀਆਂ ਕਹਾਣੀਆਂ ਵਿਚ ਵਿਸ਼ਵਾਸ ਕਰਨ ਲਈ ਤਿਆਰ ਹਨ, ਜਿਵੇ ਇਕ 'ਭਗਵਾਨ' ਕਹਿੰਦਾ ਹੈ ਕਿ ਉਸਨੇ ਕਾਰ, ਬਿਨਾਂ ਤੇਲ ਤੋਂ ਚਲਾਈ । ਦੂਸਰਾ ਕਹਿੰਦਾ ਹੈ ਕਿ ਉਹ ਦੇਵ -ਪੁਰਸ਼ ਇਸ ਲਈ ਬਣ ਗਿਆ ਹੈ, ਕਿ ਉਸ ਨੇ ਖਜੂਰ ਦੇ ਫਲ ਵਿਚੋਂ ਛੇ ਫੁੱਟ ਲੰਬਾ ਸ਼ਿਵਲਿੰਗ ਨਿੱਕਲਦਾ ਦੇਖਿਆ ਹੈ, ਇਕ 'ਭਗਵਾਨ' ਇਕ ਅਮਰੀਕਨ ਭਗਤ ਦੇ ਜਹਾਜ਼ ਵਿੱਚ ਪ੍ਰਗਟ ਹੋ ਗਿਆ ਅਤੇ ਉਸ ਨੇ ਜਹਾਜ਼ ਨੂੰ ਦੁਰਘਟਨਾ ਹੋਣ ਤੋਂ ਬਚਾ ਲਿਆ ।

ਇੱਕ ਭਗਵਾਨ ਕਹਿੰਦਾ ਹੈ ਕਿ ਉਸ ਦੀ ਕਾਰ ਨੂੰ ਦਰਿਆ ਦੇ ਪਾਣੀ ਨੇ ਲੰਘਣ ਲਈ ਰਾਹ ਦੇ ਦਿੱਤਾ। ਇੱਕ ਭਗਤ ਕਹਿੰਦਾ ਹੈ ਕਿ ਉਸ ਦੀਆਂ ਹਰਨੀਆਂ ਬਾਬਾ ਜੀ ਦੀ 'ਪਵਿੱਤਰ ਸੁਆਹ' ਮਲਣ ਨਾਲ ਠੀਕ ਹੋ ਗਈਆਂ। ਦੂਸਰੇ ਭਗਤ ਦੀਆਂ ਹਰਨੀਆਂ ਦਾ ਆਪ੍ਰੇਸ਼ਨ ਸਾਈਂ ਬਾਬਾ ਨੇ ਬਗੈਰ ਔਜ਼ਾਰਾਂ ਤੋਂ ਹੀ ਕਰ ਦਿੱਤਾ। ਇਸ ਤਰ੍ਹਾਂ ਦੇਵ ਪੁਰਸ਼ਾਂ ਦੇ ਚਮਤਕਾਰਾਂ ਦੀ ਇਕ ਲੰਬੀ ਸੂਚੀ ਹੈ।

ਲੋਕ, ਅਜਿਹੇ ਫਰੇਬੀਆਂ ਦੇ ਧੋਖਿਆਂ ਦਾ ਸ਼ਿਕਾਰ ਇੰਨੀ ਜਲਦੀ ਕਿਉਂ ਹੋ ਜਾਂਦੇ ਹਨ? ਇਸ ਦਾ ਕਾਰਣ, ਲੋਕਾਂ ਦਾ ਪਿੱਛ ਲੱਗ ਹੋਣਾ ਹੈ । ਜਦੋਂ ਦੋ ਤਿੰਨ ਆਦਮੀ ਕਿਸੇ 'ਦੇਵ-ਪੁਰਸ਼' ਦੇ ਪੈਰੀ ਹੱਥ ਲਾਉਂਦੇ ਹਨ ਤਾਂ ਦੂਸਰੇ ਵੀ ਇੰਝ ਹੀ ਨਕਲ ਕਰਦੇ ਹਨ। ਇਹਨਾਂ ਨਕਲ ਕਰਨ ਵਾਲੇ ਲੋਕਾਂ ਵਿਚ ਸੋਚਣ ਸ਼ਕਤੀ ਅਤੇ ਤਰਕਸ਼ੀਲਤਾ ਦੀ ਘਾਟ ਹੁੰਦੀ ਹੈ । ਜੇ ਕੋਈ ਉੱਚੀ ਅਵਾਜ਼ ਵਿਚ "ਹਰੇ-ਹਰੇ" ਕਹਿੰਦਾ ਹੈ ਤਾਂ ਦੂਜੇ ਭੀ ਉਸੇ ਤਰ੍ਹਾਂ ਹੀ ਕੂਕਣ ਲੱਗ ਪੈਣਗੇ ।

ਭਾਵੇਂ ਇਹ ਕਲਪਿਤ ਦੇਵਤੇ-'ਅੱਲ੍ਹਾ', 'ਬ੍ਰਹਮਾ', 'ਵਿਸ਼ਨੂੰ, 'ਮਹੇਸ਼', ਆਦਿ ਨਹੀ ਹਨ, ਫਿਰ ਵੀ ਦੇਵ-ਪੁਰਸ਼ ਇਸ ਧਰਤੀ ਤੇ ਮੌਜੂਦ ਹਨ, ਜੋ ਕਿ ਮਨੁੱਖਤਾ ਲਈ ਖਤਰਾ ਹਨ।

# ਡਾਕਟਰ ਭਗਵੰਥਮ ਅਤੇ ਸੱਤਿਆ ਸਾਈਂ ਬਾਬਾ

1972 ਵਿੱਚ, ਫਿਲਮ 'ਪੁਨਰ ਜਨਮ' ਵਿੱਚ ਰੋਲ ਕਰਨ ਲਈ ਮੈਨੂੰ ਮਦਰਾਸ ਦੀ ਯਾਤਰਾ ਕਰਨੀ ਪਈ। ਮੈਨੂੰ ਇੰਡੀਅਨ ਇੰਸਟੀਚਿਊਟ ਆਫ ਟੈਕਨਾਲੋਜੀ, ਗਾਇੰਡੀ ਵਿਖੇ ਭਾਸ਼ਣ ਦੇਣ ਲਈ ਸੱਦਿਆ ਗਿਆ। ਭਾਸ਼ਣ ਤੋਂ ਪਹਿਲਾਂ ਹੋਈ ਗੱਲਬਾਤ ਦੌਰਾਨ ਮੈਨੂੰ ਇੱਕ ਪ੍ਰੋਫੈਸਰ ਨੇ ਦੱਸਿਆ ਕਿ ਅੱਜ ਦੇ ਨੌਜਵਾਨਾਂ ਵਿੱਚੋਂ ਬਹੁਤੇ ਸਾਇੰਸ ਤੇ ਟੈਕਨਾਲੋਜੀ ਦੀ ਪੜ੍ਹਾਈ, ਇਸ ਗੱਲ ਨੂੰ ਮੁੱਖ ਰੱਖ ਕੇ ਨਹੀਂ ਕਰਦੇ ਕਿ ਉਹਨਾਂ ਦੀ ਸਾਇੰਸ ਵਿੱਚ ਰੁਚੀ  ਹੈ, ਬਲਕਿ ਇਸ ਲਈ ਕਿ ਚੰਗੀਆਂ ਨੌਕਰੀਆਂ ਪ੍ਰਾਪਤ ਕਰ ਸਕਣ। ਇਹੀ ਕਾਰਣ ਹੈ ਕਿ ਭਾਰਤ ਦੇ ਕੁੱਝ ਉੱਚ ਵਿਗਿਆਨੀਆਂ ਨੇ ਵਿਗਿਆਨ ਦੇ ਕੰਮ ਨੂੰ ਛੱਡ ਦਿੱਤਾ ਹੈ ਅਤੇ ਦੇਵ ਪੁਰਸ਼ਾਂ ਦੇ ਭਗਤ ਬਣ ਗਏ ਹਨ ਕਿਉਂਕਿ ਉਹਨਾਂ ਨੇ ਇਹ ਗੱਲ ਲੱਭ ਲਈ ਹੈ ਕਿ ਵਿਗਿਆਨਿਕ ਪੇਸ਼ੇ ਨਾਲੋ ਵਧੇਰਾ ਧਨ ਤਾਂ ਉਹ ਇਹਨਾਂ ਪਾਖੰਡੀਆਂ ਦੇ ਭਗਤ ਬਣ ਕੇ ਕਮਾ ਸਕਦੇ ਹਨ।

ਕੁੱਝ ਮਹੀਨੇ ਪਹਿਲਾਂ, ਇੱਕ ਸਪਤਾਹਿਕ ਅਖ਼ਬਾਰ ਦੇ ਸੰਪਾਦਕ ਨੇ ਮੈਨੂੰ ਲਿਖਿਆ ਕਿ ਸੰਪਾਦਕੀ ਬੋਰਡ ਨੇ, ਸਪਤਾਹਿਕ ਅਖ਼ਬਾਰ ਵਿੱਚ ਇੱਕ ਬਹਿਸ ਛਾਪਣ ਦਾ ਫੈਸਲਾ ਕੀਤਾ ਹੈ, ਜਿਸ ਦਾ ਸਿਰਲੇਖ ਹੈ "ਕੀ ਸਾਈਂ ਬਾਬਾ ਪ੍ਰਮਾਤਮਾ ਦਾ ਇਕ ਅਵਤਾਰ ਹੈ ਜਾਂ ਇਕ ਫ਼ਰੇਬੀ ? " ਉਹ ਚਾਹੁੰਦਾ ਸੀ ਕਿ ਇਸ ਛਪਣ ਵਾਲੀ ਬਹਿਸ ਦਾ ਪਹਿਲਾ ਲੇਖਕ ਮੈਂ ਹੀ ਹੋਵਾਂ ।

ਮੇਰੀਆਂ ਲਿਖਤਾਂ ਤਿੰਨ ਅੰਕਾਂ ਵਿੱਚ ਛਪੀਆਂ। ਮੇਰੀਆਂ ਲਿਖਤਾਂ ਦੇ ਵਿਰੋਧ ਵਿੱਚ ਡਾਕਟਰ ਐਸ. ਭਗਵੰਥਮ ਐਮ. ਐਸ. ਸੀ., ਪੀ. ਐਚ. ਡੀ. (M.Sc., Ph.D.) ਜਿਹੜਾ ਕਿ ਪਹਿਲਾਂ ਭਾਰਤ ਸਰਕਾਰ ਦਾ ਵਿਗਿਆਨਿਕ ਸਲਾਹਕਾਰ ਸੀ, ਦੀਆਂ ਦੋ ਲਿਖਤਾਂ ਛਪੀਆਂ।

ਡਾਕਟਰ ਭਗਵੰਥਮ ਨੇ ਆਪਣੀ ਲਿਖਤ ਇਸ ਤਰਾਂ ਸ਼ੁਰੂ ਕੀਤੀ ਕਿ ਆਪਣੀ ਜਵਾਨੀ ਦੇ ਦਿਨਾਂ ਵਿੱਚ ਉਹ ਵੀ ਡਾਕਟਰ ਕਾਵੂਰ ਦੀ ਤਰ੍ਹਾਂ ਇੱਕ ਤਰਕਸ਼ੀਲ ਨੌਜਵਾਨ ਸੀ, ਪ੍ਰੰਤੂ ਭਗਵਾਨ ਸਾਈਂ ਬਾਬਾ ਦੇ ਕੁੱਝ ਚਮਤਕਾਰ ਵੇਖ ਕੇ ਉਸਨੂੰ ਆਪਣੀ ਤਰਕਸ਼ੀਲਤਾ ਤਿਆਗਣੀ ਪਈ।

ਫਿਰ ਉਸਨੇ ਸੱਤਿਆ ਸਾਈਂ ਬਾਬਾ ਦੁਆਰਾ ਵੱਖ ਵੱਖ ਸਮਿਆਂ ਤੇ ਵੱਖ ਵੱਖ ਥਾਵਾਂ ਤੇ ਕੀਤੇ ਚਮਤਕਾਰਾਂ ਦਾ ਵਰਨਣ ਕੀਤਾ। ਦੋਹਾਂ ਲੇਖਾਂ ਵਿੱਚ ਇਹ ਕਿਤੇ ਵੀ ਨਹੀਂ ਦੱਸਿਆ ਗਿਆ ਕਿ ਉਹਨਾਂ ਚਮਤਕਾਰਾਂ ਵਿੱਚੋਂ ਕਿਸੇ ਇੱਕ ਦੀ ਵੀ ਪੜਤਾਲ ਕੀਤੀ ਗਈ ਸੀ, ਇਹ ਜਾਨਣ ਲਈ ਕਿ ਸਚਮੁੱਚ ਚਮਤਕਾਰ ਹੀ ਸਨ ਜਾਂ ਜਾਦੂਗਰ ਦੇ ਤਮਾਸ਼ੇ? ਦੋਵੇਂ ਲਿਖਤਾਂ ਇਸ ਗੱਲ ਦੀਆਂ ਠੋਸ ਉਦਾਹਰਣਾਂ ਸਨ ਕਿ ਚੰਗੇ ਵਿਗਿਆਨੀ ਵੀ ਗੈਰ ਵਿਗਿਆਨਿਕ ਬਣ ਜਾਂਦੇ ਹਨ। ਜਦੋਂ ਉਹ ਕਿਸੇ ਧਾਰਮਿਕ ਪਾਗਲਪਣ ਜਾਂ ਮਾਇਕ ਲਾਲਚ ਦਾ ਸ਼ਿਕਾਰ ਹੋ ਜਾਂਦੇ ਹਨ।

ਡਾਕਟਰ ਭਗਵੰਥਮ ਦੁਆਰਾ ਦੱਸੀਆਂ ਗਈਆਂ ਕਹਾਣੀਆਂ ਵਿੱਚੋਂ ਸਿਰਫ ਇੱਕ ਦੀ ਪੜਤਾਲ ਹੋ ਸਕਦੀ ਸੀ। ਮੈਂ ਉਸ ਕਹਾਣੀ ਦਾ ਹੇਠਾਂ ਬਿਆਨ ਕਰ ਰਿਹਾਂ ਹਾਂ।

"ਜਪਾਨ ਦੇ ਘੜੀਆਂ ਬਣਾਉਣ ਵਾਲੇ ਇਕ ਪ੍ਰਸਿੱਧ ਕਾਰਖਾਨੇਦਾਰ ਦਾ, ਜੋ ਕੁੱਝ ਸਾਲ ਪਹਿਲਾਂ ਆਪਣੀ ਭਾਰਤ ਦੀ ਯਾਤਰਾ ਤੇ ਆਇਆ ਸੀ ਇਕ ਅਨੋਖਾ ਤਜਰਬਾ ਬੜਾ ਅਦਭੁਤ ਹੈ ।

ਸੀਕੋ ਦੀਆਂ ਘੜੀਆਂ ਦੀ ਲੜੀ ਨੂੰ ਪੂਰਾ ਕਰਨ ਤੋਂ ਬਾਅਦ ਉਸ ਨੇ ਇਕ ਵਧੀਆ ਕਿਸਮ ਦੀ ਘੜੀ ਦਾ ਮਾਡਲ ਤਿਆਰ ਕੀਤਾ ਅਤੇ ਹੋਰ ਪਰਖ ਕਰਨ ਲਈ ਉਸ ਨੂੰ ਆਪਣੀ ਲੋਹੇ ਦੀ ਅਲਮਾਰੀ ਵਿੱਚ ਰੱਖ ਦਿੱਤਾ।

ਭਾਰਤ ਦੀ ਯਾਤਰਾ ਦੌਰਾਨ ਉਹ ਸੱਤਿਆ ਸਾਈਂ ਬਾਬਾ ਦੇ ਦਰਸ਼ਨ ਕਰਨ ਲਈ ਉਹਨਾਂ ਦੇ ਆਸ਼ਰਮ ਪਹੁੰਚਿਆ। ਆਪਣੇ ਭਗਤਾਂ ਦੇ ਵਿਚਕਾਰ ਇਕ ਜਪਾਨੀ ਆਦਮੀ ਨੂੰ ਦੇਖ ਕੇ ਸਾਈਂ ਬਾਬਾ ਨੇ ਹਵਾ ਵਿੱਚੋਂ ਹੀ

ਇਕ ਪਾਰਸਲ ਪ੍ਰਾਪਤ ਕੀਤਾ, ਅਤੇ ਜਪਾਨੀ ਨੂੰ ਦੇ ਦਿੱਤਾ। ਉਸ ਨੇ ਪਾਰਸਲ ਖੋਲ੍ਹਿਆ ਤਾਂ ਉਸ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਇਹ ਉਹੀ ਘੜੀ ਸੀ ਜਿਹੜੀ ਉਸ ਨੇ ਆਪਣੀ ਲੋਹੇ ਦੀ ਅਲਮਾਰੀ ਵਿੱਚ ਰੱਖੀ ਸੀ। ਜਦੋਂ ਉਸ ਨੇ ਘੜੀ ਦਾ ਰੇਸ਼ਮੀ ਰਿਬਨ, ਨਵਾਂ ਲੇਬਲ ਅਤੇ ਉਸ ਤੇ ਲਿਖੀ ਕੀਮਤ ਵੇਖੀ ਤਾਂ ਉਸਦਾ ਸਾਈਂ ਬਾਬਾ ਦੀਆਂ ਚਮਤਕਾਰੀ ਸ਼ਕਤੀਆਂ ਪ੍ਰਤੀ ਸ਼ੱਕ ਦੂਰ ਹੋ ਗਿਆ। ਉਹ ਸਾਈਂ ਬਾਬਾ ਦੇ ਪੈਰਾਂ 'ਤੇ ਝੁਕ ਗਿਆ ਤੇ ਉਸ ਦੀ ਪੂਜਾ ਕਰਨ ਲੱਗਾ। ਉਸ ਦਿਨ ਤੋਂ ਉਹ 'ਭਗਵਾਨ' ਦਾ ਪੱਕਾ ਭਗਤ ਬਣ ਗਿਆ।

ਜਪਾਨ ਵਾਪਿਸ ਜਾਣ ਤੋਂ ਉਸ ਨੂੰ ਪਤਾ ਲੱਗਿਆ ਕਿ ਜਿਹੜੀ ਘੜੀ ਉਸ ਨੇ ਅਲਮਾਰੀ ਵਿੱਚ ਰੱਖੀ ਸੀ, ਉਹ ਉੱਥੇ ਨਹੀਂ ਸੀ। ਉਸ ਨੂੰ ਧੱਕਾ ਜਿਹਾ ਲੱਗਾ। ਉਸ ਦੀ ਨਿੱਜੀ ਸਕੱਤਰ ਨੇ, ਇਸ ਦੇ ਸੰਬੰਧ ਵਿੱਚ ਉਸ ਨੂੰ ਜਿਸ ਘਟਨਾ ਬਾਰੇ ਦੱਸਿਆ, ਉਹ ਹੋਰ ਵੀ ਹੈਰਾਨੀਜਨਕ ਅਤੇ ਦਿਲਚਸਪੀ ਭਰਪੂਰ ਸੀ। ਸਕੱਤਰ ਨੇ ਦੱਸਿਆ ਕਿ ਇੱਕ ਚਮਤਕਾਰੀ ਭੇਖ ਵਾਲਾ ਵਿਅਕਤੀ ਜਿਸ ਦੇ ਵਾਲ ਝਾੜੀਆਂ ਦੀ ਤਰ੍ਹਾਂ ਸੰਘਣੇ ਸਨ, ਇਕ ਦਿਨ ਦਫ਼ਤਰ ਵਿੱਚ ਆਇਆ, ਉਸ ਨੇ ਅਲਮਾਰੀ ਖੋਲੀ ਅਤੇ ਘੜੀ ਲੈ ਕੇ ਚਲਿਆ ਗਿਆ।"

ਕੀ ਡਾਕਟਰ ਭਗਵੰਥਮ, ਜਿਹੜਾ ਕਿ ਵਿਗਿਆਨ ਦੀ ਬਹੁਤ ਵੱਡੀ ਯੋਗਤਾ ਦਾ ਮਾਲਕ ਹੈ, ਇਹ ਗੱਲ ਸੋਚਦਾ ਹੈ ਕਿ ਇਕ ਸਾਇੰਸਦਾਨ ਦੁਆਰਾ, ਕਿਸੇ ਆਦਮੀ ਦੀਆਂ ਚਮਤਕਾਰੀ ਸ਼ਕਤੀਆਂ ਨੂੰ ਸਿੱਧ ਕਰਨ ਲਈ ਇਸ ਕਿਸਮ ਦੇ ਥੀਸਿਸ ਨੂੰ ਸਾਇੰਸਦਾਨਾਂ ਦੀ ਕਿਸੇ ਸੰਸਥਾ ਦੁਆਰਾ ਸਵੀਕਾਰ ਕਰ ਲਿਆ ਜਾਵੇਗਾ, ਜੇਕਰ ਇਸ ਦੇ ਪਿੱਛੇ ਕੋਈ ਵਿਗਿਆਨਿਕ ਪੜਤਾਲ ਜਾਂ ਸਬੂਤ ਨਾ ਹੋਵੇ ?

ਭਾਵੇਂ ਡਾਕਟਰ ਭਗਵੰਥਮ, ਆਪਣੇ ਭਗਵਾਨ ਦੀਆਂ ਚਮਤਕਾਰੀ ਸ਼ਕਤੀਆਂ ਦੀ ਪਰਖ ਕਰਨ ਤੋਂ ਝਿਜਕਦਾ ਹੈ, ਫਿਰ ਵੀ ਮੈਂ ਆਪਣੇ ਤੌਰ ਤੇ ਇਸ ਦੀ ਪੜਤਾਲ ਕਰਨ ਦੀ ਸੋਚੀ। ਇਸ ਮੰਤਵ ਨੂੰ ਲੈ ਕੇ, ਮੈਂ ਡਾਕਟਰ ਭਗਵੰਥਮ ਨੂੰ ਹੇਠ ਲਿਖਿਆ ਪੱਤਰ ਲਿਖਿਆ:-

*"ਤਿਰੂਵਾਲਾ", ਪਾਮਾਨਕਾਡਾ ਲੇਨ*
*ਕੋਲੰਬੋ-6, 11 ਸਤੰਬਰ, 1973*

ਪਿਆਰੇ ਡਾਕਟਰ ਭਗਵੰਥਮ,

ਮੈਂ ਤੁਹਾਡੀ ਜਪਾਨੀ ਘੜੀਆਂ ਬਣਾਉਣ ਵਾਲੇ ਕਾਰਖਾਨੇਦਾਰ ਬਾਰੇ ਕਹਾਣੀ ਪੜ੍ਹੀ, ਜਿਸ ਵਿੱਚ ਸਾਈਂ ਬਾਬਾ ਉਸ ਕਾਰਖਾਨੇਦਾਰ ਨੂੰ ਹਵਾ ਵਿੱਚੋਂ ਉਹ ਘੜੀ ਪ੍ਰਗਟ ਕਰਕੇ ਦਿੰਦਾ ਹੈ, ਜਿਹੜੀ ਉਸ ਨੇ ਜਪਾਨ ਵਿਚ ਆਪਣੀ ਅਲਮਾਰੀ ਵਿੱਚ ਰੱਖੀ ਸੀ।

ਮੇਰੀ ਵਿਗਿਆਨਿਕ ਸੋਚ, ਮੈਨੂੰ ਉਸ ਅਨੋਖੀ ਕਹਾਣੀ ਦੀ ਸੱਚਾਈ ਨੂੰ ਬਗੈਰ ਪੜਤਾਲ ਕਰੇ ਸੱਚੀ ਮੰਨਣ ਦੀ ਆਗਿਆ ਨਹੀਂ ਦਿੰਦੀ। ਮੇਰਾ ਸ਼ੱਕ ਉਸ ਕਾਰਖਾਨੇਦਾਰ ਦੀ ਨਿੱਜੀ ਸਕੱਤਰ ਦੇ ਦਿੱਤੇ ਹੋਏ ਬਿਆਨ ਨੇ ਹੋਰ ਵਧਾ ਦਿੱਤਾ ਹੈ। ਜਦੋਂ ਕਿ ਕੋਈ ਅਜਨਬੀ ਕਿਸੇ ਦਫ਼ਤਰ ਵਿੱਚ ਆ ਕੇ ਸੇਫ ਖੋਲ੍ਹਦਾ ਹੈ ਤਾਂ ਇੱਕ ਜਿੰਮੇਵਾਰ ਨਿੱਜੀ ਸਕੱਤਰ ਦਾ ਪਹਿਲਾ ਕੰਮ ਖ਼ਤਰੇ ਦੀ ਘੰਟੀ ਨੂੰ ਵਜਾਉਣਾ ਅਤੇ ਪੁਲਸ ਨੂੰ ਸੂਚਨਾ ਦੇਣਾ ਹੁੰਦਾ ਹੈ।

ਕਿਉਂਕਿ ਮੇਰਾ ਖਿਆਲ ਹੈ ਕਿ ਇਸ ਕਿਸਮ ਦੀ ਪਰੀ ਕਹਾਣੀ ਵਿੱਚ ਬਗੈਰ ਪੜਤਾਲੇ ਵਿਸ਼ਵਾਸ ਕਰਨਾ ਖਾਸ ਕਰਕੇ ਇੱਕ ਸਾਇੰਸਦਾਨ ਲਈ ਬਿਲਕੁਲ ਹੀ ਗੈਰ ਵਿਗਿਆਨਿਕ ਹੈ, ਇਸ ਲਈ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਮੈਨੂੰ ਉਸ ਜਪਾਨੀ ਦਾ ਨਾਮ ਅਤੇ ਪਤਾ ਦਿੱਤਾ ਜਾਵੇ, ਤਾਂ ਜੋ ਮੈ ਇਸ ਗੱਲ ਦੀ ਸੱਚਾਈ ਬਾਰੇ ਪੜਤਾਲ ਕਰ ਸਕਾਂ।

ਜੇ ਤੁਸੀ ਮੈਨੂੰ ਇਸ ਘਟਨਾਂ ਦੀ ਪੜਤਾਲ ਕਰਨ ਬਾਰੇ ਸਹਾਇਤਾ ਨਹੀਂ ਦੇਵੋਂਗੇ ਤੇ ਸੂਚਨਾ ਨੂੰ ਛੁਪਾਉਣ ਦੀ ਕੋਸ਼ਿਸ਼ ਕਰੋਗੇ, ਤਾਂ ਜੋ ਕੁੱਝ ਤੁਸੀ ਸਾਈਂ ਬਾਬਾ ਦੇ ਸੰਬੰਧ ਵਿੱਚ ਕਿਹਾ ਹੈ ਉਸ ਨਾਲ ਮੈਨੂੰ ਤੁਹਾਡੀ ਵਫਾਦਾਰੀ ਅਤੇ ਇਮਾਨਦਾਰੀ ਤੇ ਸ਼ੱਕ ਹੋ ਜਾਵੇਗਾ ਤੇ ਮੈਂ ਸਮਝਾਂਗਾ ਕਿ ਤੁਸੀ ਕਿਸੇ ਨਿੱਜੀ ਹਿਤ ਵਾਸਤੇ ਸਾਈਂ ਬਾਬਾ ਦਾ

ਝੂਠਾ ਪ੍ਰਚਾਰ ਕਰ ਰਹੇ ਹੋ।

*ਸੱਚਾਈ ਦੀ ਭਾਲ ਵਿੱਚ ਤੁਹਾਡਾ,*

*ਅਬਰਾਹਮ ਟੀ. ਕਾਵੂਰ*

ਕਿਉਂਕਿ ਡਾਕਟਰ ਭਗਵੰਥਮ ਵੱਲੋ ਦੋ ਮਹੀਨੇ ਤੱਕ ਕੋਈ ਜਵਾਬ ਨਾ ਆਇਆ, ਇਸ ਲਈ ਮੈਂ ਆਪ ਹੀ ਇਸ ਮਸਲੇ ਨੂੰ ਅੱਗੇ ਤੋਰਨ ਦਾ ਫੈਸਲਾ ਕੀਤਾ। ਸ਼੍ਰੀ ਲੰਕਾ ਦੇ ਜਪਾਨੀ ਦੂਤ-ਘਰ ਨੇ ਮੈਨੂੰ ਸੀਕੋ ਵਾਚ ਕੰਪਨੀ ਦੇ ਮਾਲਕ ਦਾ ਨਾਮ ਅਤੇ ਪਤਾ ਦੇ ਦਿੱਤਾ।

30 ਅਕਤੂਬਰ, 1973 ਨੂੰ ਮੈਂ ਸੀਕੋ ਘੜੀਆਂ ਬਣਾਉਣ ਵਾਲੀ ਕੰਪਨੀ ਕੇ. ਹੱਤੋਰੀ ਐਂਡ ਕੰਪਨੀ ਲਿਮਟਿਡ ਦੇ ਪ੍ਰਧਾਨ ਸ਼੍ਰੀ ਸ਼ੋਜੀ ਹੱਤੋਰੀ ਨੂੰ ਪੱਤਰ ਲਿਖਿਆ, ਜਿਸ ਵਿੱਚ ਮੈਂ ਉਹਨਾਂ ਨੂੰ, ਡਾਕਟਰ ਭਗਵੰਥਮ ਵਾਲੀ ਚਮਤਕਾਰੀ ਕਹਾਣੀ ਦੱਸ ਕੇ ਬੇਨਤੀ ਕੀਤੀ ਕਿ ਉਹ ਮੇਰੇ ਹੇਠ ਲਿਖੇ ਸਵਾਲਾਂ ਦੇ ਜਵਾਬ ਦੇਣ:

1. ਕੀ ਤੁਸੀਂ ਜਾਂ ਤੁਹਾਡਾ ਕੋਈ ਹਿੱਸੇਦਾਰ ਕਿਸੇ ਸਮੇਂ ਸਾਈਂ ਬਾਬਾ ਦੇ ਆਸ਼ਰਮ ਵਿੱਚ ਗਿਆ ਸੀ ?

2. ਕੀ ਸਾਈਂ ਬਾਬਾ ਨੇ ਤੁਹਾਨੂੰ ਜਾਂ ਤੁਹਾਡੇ ਹਿੱਸੇਦਾਰਾ ਨੂੰ ਹਵਾ ਵਿੱਚੋਂ ਘੜੀ ਪ੍ਰਗਟ ਕਰਕੇ ਦਿੱਤੀ ਸੀ ?

3. ਕੀ ਤੁਹਾਡੀ ਨਿੱਜੀ ਸਕੱਤਰ ਨੇ ਤੁਹਾਨੂੰ ਜਾਂ ਤੁਹਾਡੇ ਹਿੱਸੇਦਾਰਾਂ ਨੂੰ, ਕਿਸੇ ਅਜਨਬੀ ਦੁਆਰਾ ਅਲਮਾਰੀ ਖੋਲ੍ਹ ਕੇ ਘੜੀ ਲੈ ਜਾਣ ਬਾਰੇ ਦੱਸਿਆ ਸੀ ?

4. ਕੀ ਤੁਸੀਂ ਜਾਂ ਤੁਹਾਡਾ ਕੋਈ ਹਿੱਸੇਦਾਰ ਸਾਈਂ ਬਾਬਾ ਦਾ ਭਗਤ ਹੈ ?

ਭਾਰਤ ਦੇ ਅਨੇਕਾਂ ਅਣਭੋਲ ਸ਼ਰਧਾਲੂਆਂ ਦੇ ਭਲੇ ਲਈ ਮੈਂ ਹੇਠਾਂ ਮਿਸਟਰ ਹੱਤੋਰੀ ਦੇ ਪੱਤਰ ਦਾ ਜਵਾਬ ਲਿਖ ਰਿਹਾ ਹਾਂ। ਅਜਿਹਾ ਮੈਂ ਇਸ ਉਮੀਦ ਨੂੰ ਲੈ ਕੇ ਕਰ ਰਿਹਾਂ ਹਾਂ ਤਾਂ ਜੋ ਲੋਕ ਇਸ ਸੱਚਾਈ ਨੂੰ ਸਮਝ ਜਾਣ ਕਿ ਦੇਵ-ਪੁਰਸ਼ਾਂ ਦੇ, ਡਾਕਟਰ ਭਗਵੰਥਮ ਵਰਗੇ ਕਿੰਨੇ ਹੀ ਦਲਾਲ ਹੁੰਦੇ ਹਨ, ਜਿਹਨਾਂ ਦਾ ਕੰਮ ਹੀ ਉਹਨਾਂ ਦੇ ਪਾਖੰਡਾਂ ਦਾ ਪ੍ਰਚਾਰ ਕਰਕੇ ਪੈਸੇ ਕਮਾਉਣਾ ਹੁੰਦਾ ਹੈ।

*ਸੀਕੋ*

*ਕੇ. ਹੱਤੋਰੀ ਐਂਡ ਕੰਪਨੀ, ਲਿਮਟਿਡ*

*5, ਕੋਇਓਬਾਸ਼ੀ, 2 ਚੋਮ ਚੋਊ ਕੂ,*

*ਟੋਕੀਓ 104.*

*ਐਸਟੈਬਲਿਸ਼ਡ 1881*

*ਤਾਰ ਦਾ ਪਤਾ : ਹੱਤੋਰੀ ਟੋਕੀਓ*

*ਫੋਨ ਨੰ : 563-2111*

*8 ਨਵੰਬਰ, 1973*

*ਡਾਕਟਰ ਏ. ਟੀ. ਕਾਵੂਰ*

*ਪਾਮਾਨਕਾਡਾ ਲੇਨ,*

*ਕੋਲੰਬੋ-6, ਸ਼੍ਰੀ ਲੰਕਾ,*

ਪਿਆਰੇ ਡਾਕਟਰ ਕਾਵੂਰ,

30 ਅਕਤੂਬਰ ਦੇ ਤੁਹਾਡੇ ਪੱਤਰ ਲਈ ਧੰਨਵਾਦ। ਮੈਂ ਤੁਹਾਡੇ ਚਮਤਕਾਰੀ ਪਾਖੰਡੀ ਦਾਅਵਿਆਂ ਦੀ ਵਿਗਿਆਨਿਕ ਢੰਗ ਨਾਲ ਖੋਜ ਕਰਨ ਦੇ ਕੰਮ ਦੀ ਪ੍ਰਸ਼ੰਸਾ ਕਰਦਾ ਹਾਂ, ਪ੍ਰੰਤੂ ਮੈਂ ਤੁਹਾਡੇ ਪੱਤਰ ਵਿੱਚ ਦੱਸੇ ਗਏ ਸਾਈਂ ਬਾਬਾ ਬਾਰੇ, ਤੁਹਾਡੇ ਗਿਆਨ ਵਿੱਚ ਕੋਈ ਵਾਧਾ ਨਹੀਂ ਕਰ ਸਕਦਾ। ਨਾ ਤਾਂ ਮੈਂ ਅਤੇ ਨਾ ਹੀ ਮੇਰੇ

ਸਟਾਫ ਦੇ ਕਿਸੇ ਆਦਮੀ ਨੇ ਸਾਈਂ ਬਾਬਾ ਨਾਂ ਦੇ ਇਸ ਵਿਅਕਤੀ ਨਾਲ ਕੋਈ ਮੁਲਾਕਾਤ ਕੀਤੀ ਹੈ। ਮੈਨੂੰ ਯਕੀਨ ਹੈ ਕਿ ਇਸ ਕਿਸਮ ਦੀਆਂ ਖਬਰਾਂ ਦਾ ਕੋਈ ਆਧਾਰ ਨਹੀਂ ਹੁੰਦਾ। ਇਸ ਲਈ ਮੈਂ ਤੁਹਾਡੇ ਦੁਆਰਾ ਪੁੱਛੇ ਗਏ ਚਾਰ ਸਵਾਲਾਂ ਦਾ ਕੋਈ ਉੱਤਰ ਨਹੀਂ ਦੇ ਸਕਦਾ।

*ਤੁਹਾਡਾ ਸ਼ੁਭਚਿੰਤਕ,*
*ਕੇ. ਹੱਤੋਰੀ ਐਂਡ ਕੰਪਨੀ ਲਿਮ :*
*ਦਸਤਖ਼ਤ ਸ਼ੋਜੀ ਹੱਤੋਰੀ,*
*ਪ੍ਰਧਾਨ।*

ਇਹ ਪੱਤਰ ਮਿਲਣ ਤੋਂ ਬਾਅਦ ਮੈਂ ਡਾਕਟਰ ਭਗਵੰਥਮ ਨੂੰ ਹੇਠ ਲਿਖਿਆ ਪੱਤਰ ਲਿਖਿਆ ਅਤੇ ਨਾਲ ਹੀ ਮਿਸਟਰ ਹੱਤੋਰੀ ਦੇ ਪੱਤਰ ਦੀ ਫੋਟੋ ਸਟੇਟ ਕਾਪੀ ਭੇਜੀ।

ਪਿਆਰੇ ਡਾਕਟਰ ਭਗਵੰਥਮ,

ਦੋ ਮਹੀਨੇ ਪਹਿਲਾਂ ਜੋ ਪੱਤਰ ਮੈਂ ਆਪ ਨੂੰ ਲਿਖਿਆ ਸੀ, ਉਸ ਦਾ ਮੈਨੂੰ ਕੋਈ ਜਵਾਬ ਨਹੀਂ ਮਿਲਿਆ। ਇਸ ਨਾਲ ਤੁਹਾਡੀ ਕਹਾਣੀ ਬਾਰੇ, ਜਿਸ ਵਿੱਚ ਕਿ ਇਕ ਘੜੀਆਂ ਬਣਾਉਣ ਵਾਲੇ ਕਾਰਖਾਨੇਦਾਰ ਨੂੰ, ਸਾਈਂ ਬਾਬਾ ਨੇ ਉਹੀ ਘੜੀ ਹਵਾ ਵਿੱਚੋ ਪ੍ਰਗਟ ਕਰਕੇ ਦਿੱਤੀ, ਜਿਹੜੀ ਉਸ ਨੇ ਆਪਣੀ ਸੇਫ ਵਿੱਚ ਰੱਖੀ ਹੋਈ ਸੀ, ਮੇਰੇ ਮਨ ਵਿੱਚ ਸ਼ੱਕ ਪੈਦਾ ਹੋ ਗਿਆ ਹੈ।

ਆਪਣੀ ਪੜਤਾਲ ਨੂੰ ਅੱਗੇ ਤੋਰਨ ਲਈ ਮੈਂ ਸ਼੍ਰੀ ਲੰਕਾ ਦੇ ਜਾਪਾਨੀ ਦੂਤਘਰ ਤੋਂ ਸੀਕੋ ਘੜੀਆਂ ਦੇ ਕਾਰਖਾਨੇਦਾਰ ਦਾ ਨਾਮ ਅਤੇ ਪਤਾ ਲੈ ਲਿਆ। ਖ਼ਤ ਦੁਆਰਾ ਮੇਰੇ ਵੱਲੋ ਪੁੱਛਣ ਤੇ, ਸ਼੍ਰੀ ਸ਼ੋਜੀ ਹੱਤੋਰੀ ਨੇ, ਜਿਹੜਾ ਕਿ ਸੀਕੋ ਘੜੀਆਂ ਬਣਾਉਣ ਵਾਲੀ ਹੱਤੋਰੀ ਐਂਡ ਕੰਪਨੀ ਦਾ ਪ੍ਰਧਾਨ ਹੈ, ਇਸ ਤਰ੍ਹਾਂ ਲਿਖਿਆ:

"ਮੈਂ ਤੁਹਾਡੇ ਚਮਤਕਾਰੀ ਪਾਖੰਡੀ ਦਾਅਵਿਆਂ ਦੀ ਵਿਗਿਆਨਿਕ ਢੰਗ ਨਾਲ ਖੋਜ ਕਰਨ ਦੇ ਕੰਮ ਦੀ ਪ੍ਰਸ਼ੰਸਾ ਕਰਦਾ ਹਾਂ, ਪ੍ਰੰਤੂ ਮੈਂ ਤੁਹਾਡੇ ਪੱਤਰ ਵਿੱਚ ਦੱਸੇ ਗਏ ਸਾਈਂ ਬਾਬਾ ਨਾਂ ਦੇ ਵਿਅਕਤੀ ਬਾਰੇ ਤੁਹਾਡੇ ਗਿਆਨ ਵਿਚ ਕੋਈ ਵਾਧਾ ਨਹੀਂ ਕਰ ਸਕਦਾ। ਨਾ ਤਾਂ ਮੈਂ ਅਤੇ ਨਾ ਹੀ ਮੇਰੇ ਸਟਾਫ ਦੇ ਕਿਸੇ ਆਦਮੀ ਨੇ, ਸਾਈਂ ਬਾਬਾ ਨਾਂ ਦੇ ਇਸ ਵਿਅਕਤੀ ਨਾਲ ਕੋਈ ਮੁਲਾਕਾਤ ਕੀਤੀ ਹੈ। ਮੈਨੂੰ ਯਕੀਨ ਹੈ ਕਿ ਇਸ ਕਿਸਮ ਦੀਆਂ ਖਬਰਾਂ ਦਾ ਕੋਈ ਆਧਾਰ ਨਹੀਂ ਹੁੰਦਾ। ਇਸ ਲਈ ਮੈਂ ਤੁਹਾਡੇ ਦੁਆਰਾ ਪੁੱਛੇ ਗਏ ਚਾਰ ਸਵਾਲਾਂ ਦਾ ਕੋਈ ਉੱਤਰ ਨਹੀਂ ਦੇ ਸਕਦਾ।"

ਜੇ ਮਿਸਟਰ ਸ਼ੋਜੀ ਹੱਤੋਰੀ ਤੁਹਾਡੀ ਕਹਾਣੀ ਵਿਚਲਾ ਆਦਮੀ ਨਹੀਂ ਹੈ ਤਾਂ ਮੈਨੂੰ ਇਸ ਬਾਰੇ ਜਾਣਕਾਰੀ ਦਿਉ ਅਤੇ ਮੈਨੂੰ ਉਸ ਵਿਅਕਤੀ ਦਾ ਨਾਮ ਅਤੇ ਠੀਕ ਪਤਾ ਦੱਸੋ। ਤੁਹਾਡੇ ਵੱਲੋ ਪੱਤਰ ਦਾ ਜਵਾਬ ਨਾ ਆਇਆ ਤਾਂ ਇਹ ਵਿਸ਼ਵਾਸ ਪੱਕਾ ਹੋ ਜਾਵੇਗਾ ਕਿ ਤੁਸੀਂ ਸਾਈਂ ਬਾਬਾ ਦੇ ਇਕ ਅਜਿਹੇ ਦਲਾਲ ਹੋ ਜਿਹੜੇ ਨਿੱਜੀ ਹਿੱਤ ਕਰਕੇ ਅਤੇ ਆਰਥਿਕ ਲਾਭ ਪ੍ਰਾਪਤ ਕਰਨ ਲਈ ਉਸ ਬਾਰੇ ਝੂਠਾ ਪ੍ਰਚਾਰ ਕਰ ਰਹੇ ਹੋ।

*ਸਚਾਈ ਦੀ ਭਾਲ ਵਿਚ ਤੁਹਾਡਾ*
*ਅਬਰਾਹਮ ਟੀ. ਕਾਵੂਰ*

ਕਿਉਂਕਿ ਮੈਨੂੰ ਮੇਰੇ ਇਸ ਖ਼ਤ ਦਾ ਜਵਾਬ ਨਹੀਂ ਮਿਲਿਆ, ਇਸ ਲਈ ਮੈਨੂੰ ਇਹ ਪੱਕਾ ਵਿਸ਼ਵਾਸ ਹੋ ਗਿਆ ਹੈ ਕਿ ਡਾਕਟਰ ਭਗਵੰਥਮ ਸਾਈਂ ਬਾਬਾ ਨਾਲ ਮਿਲਕੇ ਨਿੱਜੀ ਸੁਆਰਥ ਕਰਕੇ ਅਤੇ ਕਿਸੇ ਹੋਰ ਗੁਪਤ ਮੰਤਵ ਲਈ ਉਸ ਦਾ ਝੂਠਾ ਪ੍ਰਚਾਰ ਕਰ ਰਿਹਾ ਹੈ।

# ਪਰਮਾਤਮਾ ਬਾਰੇ ਧਾਰਨਾ

ਜਿਉਂ-ਜਿਉਂ ਮਨੁੱਖੀ ਗਿਆਨ ਦੀ ਸੀਮਾ ਵੱਧ ਰਹੀ ਹੈ, ਹੋਰ ਵਧੇਰੇ ਵਾਦ-ਵਿਵਾਦ ਦਾ ਵਿਸ਼ਾ ਬਣਾਏ ਜਾ ਰਹੇ ਇਸ ਭਖਦੇ ਸਵਾਲ ਬਾਰੇ ਵੀ ਮੈਂ ਆਪਣੇ ਵਿਚਾਰ ਪ੍ਰਗਟ ਕਰਨਾ ਚਾਹੁੰਦਾ ਹਾਂ।

ਪ੍ਰਸਿੱਧ ਪਥਰਾਹਟ ਵਿਗਿਆਨੀ ਅਤੇ ਰੋਮਨ ਪਾਦਰੀ ਟੀਲਹਾਰਡ-ਡੀ-ਚਾਰਡਿਨ, ਆਪਣੀ ਪੁਸਤਕ 'ਦੀ ਫਿਨਾਮਨਨ ਆਫ ਮੈਨ' (The Phenomenon of man) ਵਿੱਚ ਲਿਖਦਾ ਹੈ ਕਿ ਮਨੁੱਖ ਦੀ ਧਰਤੀ 'ਤੇ ਉਤਪੱਤੀ, ਜੀਵ ਵਿਕਾਸ ਦਾ ਹੀ ਇਕ ਕਮਾਲ ਹੈ, ਜਿਸਦੇ ਪਿੱਛੇ ਇਕ ਸਰਵ-ਸ਼ਕਤੀਮਾਨ ਅਤੇ ਸਰਬ ਉੱਚ ਪ੍ਰਤਿਭਾ ਦਾ ਹੱਥ ਹੈ, ਜਿਸ ਨੂੰ ਪ੍ਰਮਾਤਮਾ ਕਹਿਣਾ ਜ਼ਿਆਦਾ ਚੰਗਾ ਹੋਵੇਗਾ।

ਆਧੁਨਿਕ ਸਮੇਂ ਦਾ ਇਕ ਉਦਾਰ ਦਿਲ ਧਾਰਮਿਕ ਵੇਤਾ, ਡਾਕਟਰ ਰੌਬਿਨਸਨ, ਜਿਸ ਨੇ ਕਿ ਮਾਨਵੀ ਰੂਪ ਵਾਲੇ ਰੱਬ ਨੂੰ ਉਸ ਦੇ ਸਵਰਗ ਧਾਮ ਵਿੱਚੋਂ ਲਾਹ ਸੁੱਟਿਆ ਹੈ, ਆਪਣੀ ਪੁਸਤਕ, "ਆਨੈਸਟ ਟੂ ਗੌਡ" (Honest to God ) ਵਿੱਚ ਇਕ ਬੁੱਧੀਮਾਨ ਗੈਰ-ਮਨੁੱਖੀ ਰੱਬ ਦਾ ਜ਼ਿਕਰ ਕਰਦਾ ਹੋਇਆ ਕਹਿੰਦਾ ਹੈ ਕਿ ਉਹ ਸਾਡੇ ਅੰਦਰ ਹੀ ਹੈ ਅਤੇ ਕੁਦਰਤ ਦੀ ਹਰ ਚੀਜ਼ ਉਸ ਦੇ ਪੂਰੀ ਤਰ੍ਹਾਂ ਕਾਬੂ ਵਿਚ ਹੈ।

ਮੈਥੋਡਿਸਟ ਚਰਚ ਦੇ ਪਾਦਰੀ ਰੈਵ ਵਰੈਡ ਡੀ ਸਿਲਵਾ ਨੇ ਆਪਣੇ ਪੈਂਫਲਿਟ, ਜਿਸ ਦਾ ਸਿਰਲੇਖ ਸੀ- "ਕੀ ਸਾਇੰਸ ਪ੍ਰਮਾਤਮਾਂ ਨੂੰ ਮੰਨਦੀ ਹੈ?" ਵਿੱਚ ਲਿਖਿਆ ਸੀ-'ਗਿਆਨ ਅਤੇ ਵਿਗਿਆਨ ਦੀਆਂ ਵੱਖ ਵੱਖ ਸ਼ਾਖਾਵਾਂ ਵਿਚ ਪ੍ਰਮਾਤਮਾਂ ਬਾਰੇ ਵੱਖੋ ਵੱਖ ਧਾਰਨਾਵਾਂ ਹਨ। ਪ੍ਰਮਾਤਮਾਂ ਦੇ ਰਹੱਸ ਨੂੰ ਕੁੱਝ ਭੌਤਿਕ ਵਿਗਿਆਨ ਨੇ, ਕੁੱਝ ਰਸਾਇਣਕ ਵਿਗਿਆਨ ਨੇ, ਕੁਝ ਜੀਵ ਵਿਗਿਆਨ, ਕੁੱਝ ਬਨਸਪਤੀ ਵਿਗਿਆਨ ਅਤੇ ਕੁੱਝ ਸਿਹਤ ਵਿਗਿਆਨ ਨੇ ਖੋਲ੍ਹਣ ਦੀ ਕੋਸ਼ਿਸ਼ ਕੀਤੀ ਹੈ। ਕਲਾਕਾਰਾਂ ਅਤੇ ਕਵੀਆਂ ਦੀ ਵੀ ਰੱਬ ਬਾਰੇ ਇਹੀ ਧਾਰਨਾ ਹੈ। ਸੱਚਾ ਧਰਮ ਇਹਨਾਂ ਸਾਰੀਆਂ ਧਾਰਨਾਵਾਂ ਨੂੰ ਇਕੱਠਾ ਕਰਕੇ ਅਧਿਆਤਮਿਕ ਰੂਪ ਦੇ ਦਿੰਦਾ ਹੈ। ਚੰਦ੍ਰਮਾ ਨੂੰ ਜੋ ਕੁੱਝ ਇਸ ਦੇ ਗ੍ਰਹਿ-ਪੰਧ ਤੇ ਸਥਿਰ ਰੱਖਦਾ ਹੈ, ਉਹ ਧਰਤੀ ਸੂਰਜ ਅਤੇ ਚੰਦ੍ਰਮਾ ਦੀ ਖਿੱਚ ਸ਼ਕਤੀ ਹੈ। ਕੀ ਇਹਨਾਂ ਦਾ ਤਾਲਮੇਲ ਇੱਕ ਇਤਫਾਕ ਹੀ ਹੈ? ਮੈਂ ਇੱਕ ਬੁੱਧੀਮਾਨ ਦਿਮਾਗ ਨੂੰ ਇਹਨਾਂ ਘਟਨਾਵਾਂ ਦੇ ਤਾਲਮੇਲ ਲਈ ਜਿੰਮੇਵਾਰ ਸਮਝਦਾ ਹਾਂ। ਮੈਂ ਇਸ ਸਰਵ-ਉੱਚ-ਬੁੱਧੀਮਾਨ ਨੂੰ ਹੀ ਪ੍ਰਮਾਤਮਾਂ ਦਾ ਨਾਂ ਦਿੰਦਾ ਹਾਂ।'

ਆਉ, ਅਸੀਂ ਵਿਚਾਰੀਏ ਕਿ ਜਿਸ ਸਰਵਉੱਚ ਬੁੱਧੀ ਬਾਰੇ ਇਹ ਉਦਾਰ ਖਿਆਲੀ ਧਰਮ-ਸ਼ਾਸਤਰੀ ਗੱਲਾਂ ਕਰ ਰਹੇ ਹਨ, ਉਸ ਤੋਂ ਕੀ ਭਾਵ ਹੈ? ਬੁੱਧੀ, ਜਿਹੜੀ ਇੱਕ ਮਾਨਸਿਕ ਵਿਸ਼ੇਸ਼ਤਾ ਹੈ, ਦਿਮਾਗੀ ਸੈੱਲਾਂ ਦੇ ਕੰਮ ਕਰਨ ਤੋਂ ਬਗੈਰ ਨਹੀਂ ਹੋ ਸਕਦੀ। ਬਾਇਓਟਿਕਸ, ਜਿਹੜੀ ਸਾਇੰਸ ਦੀ ਇੱਕ ਨਵੀਂ ਸ਼ਾਖਾ ਹੈ, ਜੀਵਾਂ ਦੇ ਮਾਨਸਿਕ ਅਤੇ ਸਰੀਰਕ ਵਰਤਾਉ ਬਾਰੇ ਦੱਸਦੀ ਹੈ।

ਕੋਈ ਵੀ ਮਨ ਜਾਂ ਬੁੱਧੀ, ਬਗੈਰ ਜਾਨ ਅਤੇ ਸਰੀਰ ਤੋਂ ਨਹੀ ਹੋ ਸਕਦੀ। ਇਸੇ ਤਰ੍ਹਾਂ ਹੀ ਜਾਨ, ਸਰੀਰ ਤੋਂ ਬਿਨਾਂ ਨਹੀਂ ਹੋ ਸਕਦੀ। ਜਿਵੇਂ ਅੱਗ ਬਾਲਣ ਤੋਂ ਬਗੈਰ ਨਹੀਂ ਹੋ ਸਕਦੀ, ਉਵੇਂ ਹੀ ਜ਼ਿੰਦਗੀ ਸਾਹ ਲੈ ਰਹੇ ਸਰੀਰ ਤੋਂ ਬਿਨਾਂ ਨਹੀਂ ਹੋ ਸਕਦੀ। ਇਸ ਲਈ ਕਿਸੇ ਜੀਵ-ਰਹਿਤ ਬੁੱਧੀ ਬਾਰੇ ਗੱਲ ਕਰਨਾ ਮੂਰਖਤਾ ਹੈ।

ਜ਼ਿੰਦਗੀ ਕੋਈ ਅਜਿਹੀ ਚੀਜ਼ ਨਹੀ, ਜਿਵੇਂ ਕਿ ਮਨ ਹੈ। ਇੱਕ ਆਲੂ ਜਾਂ ਕਾਇਆ ਰਹਿਤ ਦਿਲ ਤਾਂ ਸੁਖਾਵੀਆਂ ਹਾਲਤਾਂ 'ਚ ਜਿਉਂਦੇ ਰਹਿ ਸਕਦੇ ਹਨ, ਪ੍ਰੰਤੂ ਉਹਨਾਂ ਦੇ ਕੋਈ ਮਨ ਨਹੀ ਹੁੰਦਾ, ਕਿਉਂਕਿ ਉਹਨਾਂ ਵਿੱਚ ਦਿਮਾਗੀ ਸੈੱਲ ਨਹੀਂ ਹੁੰਦੇ, ਤਾਂ ਫਿਰ ਜਿਸ ਆਤਮਕ ਰੂਪ ਬਾਰੇ, ਰੈਵ. ਡੀ. ਸਿਲਵਾ ਦੱਸਦਾ ਹੈ, ਉਹ ਕੀ ਹੈ? ਇਹ ਲਕਬ ਇਸ ਨਿਰਾਰਥਕ ਧਾਰਨਾ ਤੋਂ ਪੈਦਾ ਹੋਇਆ ਹੈ ਕਿ ਸਾਰੀਆਂ ਜਿਉਂਦੀਆਂ ਵਸਤੂਆਂ ਵਿੱਚ ਇੱਕ ਅਮਰ ਆਤਮਾ ਹੁੰਦੀ ਹੈ। ਅਧਿਆਤਮਵਾਦੀਆਂ ਦਾ ਵਿਸ਼ਵਾਸ ਹੈ ਕਿ ਆਤਮਾ ਦੇ ਜ਼ਿੰਦਗੀ ਅਤੇ ਮਨ ਦੋਵੇਂ ਹੁੰਦੇ ਹਨ। ਇਹ ਇੱਕ ਊਟ-ਪਟਾਂਗ ਅਤੇ ਝੂਠਾ ਵਿਚਾਰ ਹੈ, ਕਿਉਂਕਿ ਜ਼ਿੰਦਗੀ ਅਤੇ ਮਨ ਦਾ, ਇੱਕ ਸਾਹ

ਲੈ ਰਹੇ ਸਰੀਰ ਤੋਂ ਬਿਨਾਂ ਹੋਣਾ ਬਿਲਕੁਲ ਅਸੰਭਵ ਹੈ। ਇਹ ਸਰੀਰ ਰਹਿਤ ਆਤਮਾਵਾਂ, ਆਪਣੀ ਪੂਰੀ ਪੋਸ਼ਾਕ ਪਹਿਨ ਕੇ, ਦਿਮਾਗੀ-ਨੁਕਸਾਂ ਵਾਲੇ ਲੋਕਾਂ ਸਾਹਮਣੇ ਪ੍ਰਗਟ ਹੋ ਜਾਂਦੀਆਂ ਹਨ। ਇਹ ਦੇਹ ਰਹਿਤ ਆਤਮਾਵਾਂ ਫੇਫੜਿਆਂ ਅਤੇ ਸਵਰ-ਤੰਤੂਆਂ ਤੋਂ ਬਗੈਰ ਕਿਵੇਂ ਬੋਲ ਸਕਦੀਆਂ ਹਨ? ਬਗੈਰ ਤਾਕਤਵਰ ਪੱਠਿਆਂ ਤੋਂ, ਉਹ ਭਾਰੀ ਸਰੀਰਕ ਕੰਮ ਕਿਵੇਂ ਕਰ ਲੈਂਦੀਆਂ ਹਨ? ਉਹ ਆਪਣੇ ਪਹਿਨਣ ਲਈ ਪਹਿਰਾਵਾ ਕਿੱਥੋ ਪ੍ਰਾਪਤ ਕਰਦੀਆਂ ਹਨ? ਅਜਿਹੇ ਸਵਾਲ, ਪ੍ਰੇਤ-ਆਤਮਾਵਾਂ ਵਿੱਚ ਅੰਨ੍ਹਾ ਯਕੀਨ ਰੱਖਣ ਵਾਲਿਆਂ ਨੂੰ ਬਿਲਕੁਲ ਫਿਕਰਮੰਦ ਨਹੀਂ ਕਰਦੇ।

ਜੇ ਮਰੇ ਹੋਏ ਆਦਮੀ ਆਪਣੀਆਂ ਆਤਮਾਵਾਂ ਨੂੰ ਪਿੱਛੇ ਛੱਡ ਜਾਂਦੇ ਹੋਣ ਤਾਂ ਫਿਰ ਚੰਦਰਮਾ ਤਾਂ ਭੂਤਾਂ ਦਾ ਸਭ ਤੋਂ ਵੱਡਾ ਰੈਣ-ਬਸੇਰਾ ਹੀ ਹੁੰਦਾ ਅਤੇ ਫਿਰ ਪੁਲਾੜ ਯਾਤਰੀਆਂ ਨੂੰ ਚੰਦਰਮਾਂ ਦੇ ਭੂਤਾਂ ਦੁਆਰਾ ਮਾਰੇ ਜਾਣ ਤੋ ਕੋਈ ਨਾ ਰੋਕ ਸਕਦਾ। ਜੇ ਸਭ ਕੁੱਝ ਅਜਿਹਾ ਹੀ ਹੁੰਦਾ ਤਾਂ ਅਮਰੀਕਾ ਅਤੇ ਰੂਸ ਵਾਲਿਆਂ ਵੱਲੋਂ ਸ਼੍ਰੀ ਲੰਕਾ ਤੋਂ ਕੁੱਝ ਕਤਾਦੀਆਂ ( ਸਿਆਣਿਆਂ) ਨੂੰ ਭਰਤੀ ਕਰਕੇ ਚੰਦਰਮਾਂ ਤੇ ਲਿਜਾਇਆ ਜਾਂਦਾ, ਤਾਂ ਕਿ ਉਥੇ ਜਾ ਕੇ ਆਪਣੇ ਜਾਦੂ ਟੂਣੇ ਰਾਹੀਂ ਚੰਨ-ਧਰਤੀ ਨੂੰ ਭੂਤ ਪ੍ਰੇਤਾਂ ਤੋਂ ਸਾਫ ਅਤੇ ਰਾਕੇਟਾਂ ਦੇ ਉੱਤਰਨ ਵਾਸਤੇ ਤਿਆਰ ਕਰ ਦਿੰਦੇ।

ਵਿਗਿਆਨ ਦੀ ਇਸ ਸੱਚਾਈ ਨੂੰ ਮੰਨਣਾ ਚਾਹੀਦਾ ਹੈ ਕਿ ਬ੍ਰਹਿਮੰਡ ਵਿੱਚ ਹਰ ਚੀਜ਼ ਇਕ ਪਦਾਰਥ ਹੈ। ਪੁਰਾਣੇ ਅੰਤਰ, ਜਿਵੇਂ ਕਿ-ਮਾਦਾ ਅਤੇ ਸ਼ਕਤੀ ਵਿੱਚ, ਮਾਦਾ ਅਤੇ ਮਨ ਵਿੱਚ, ਪਦਾਰਥ-ਵਾਦ ਅਤੇ ਪਰਮਾਰਥ -ਵਾਦ ਵਿੱਚ, ਮੌਜੂਦਾ ਨਵੀਂ ਸਾਇੰਸ ਅਨੁਸਾਰ ਨਹੀਂ ਹਨ। ਉਹ ਮੁੱਢਲੇ ਪਦਾਰਥ ਜਿਹਨਾਂ ਨਾਲ ਮਾਦਾ ਬਣਦਾ ਹੈ, ਕੇਵਲ ਊਰਜਾ ਤੋਂ ਬਿਨਾਂ ਹੋਰ ਕੁੱਝ ਨਹੀਂ। ਇਸ ਲਈ ਪੁਰਾਣੇ ਦਾਰਸ਼ਨਿਕਾਂ ਦਾ ਇਹ ਵਿਚਾਰ ਕਿ ਮਨ ਮਾਦਾ ਨਾਲੋਂ ਉੱਪਰ ਹੈ, ਹੁਣ ਪੁਰਾਣਾ ਹੋ ਚੁੱਕਾ ਹੈ। ਮਨ ਆਪਣੇ ਮੂਲ ਆਧਾਰ ਅਤੇ ਕਾਰਜ ਵਿੱਚ ਸ਼ੁੱਧ ਅਤੇ ਅਸਲ ਪਦਾਰਥ ਹੈ।

ਨਾੜੀ-ਵਿਗਿਆਨ ਦੇ ਪ੍ਰਸਿੱਧ ਡਾਕਟਰ ਵਾਲਟਰ ਹੈਸ ਨੇ, ਜਿਸ ਨੂੰ ਕਿ ਮਨ ਦੇ ਕਾਰਜ ਕਰਨ ਸੰਬੰਧੀ ਬਹੁਤ ਸਾਰੀਆਂ ਅਨੋਖੀਆਂ ਖੋਜਾਂ ਬਾਰੇ ਨੋਬਲ ਇਨਾਮ ਪ੍ਰਾਪਤ ਹੋਇਆ ਹੈ, ਕਥਿਤ ਆਤਮਿਕ ਕੀਮਤਾਂ ਜਾਂ ਆਤਮਿਕ ਪ੍ਰਥਾਵਾਂ, ਜਿਵੇਂ ਪਿਆਰ, ਦਿਆਲਤਾ ਆਦਿ ਦੇ ਪਦਾਰਥਵਾਦੀ ਸੰਕਲਪ ਨੂੰ ਸਿੱਧ ਕੀਤਾ ਹੈ। ਉਸ ਨੇ ਸਿੱਧ ਕੀਤਾ ਹੈ ਕਿ ਮਾਨਸਿਕ ਭਾਵਨਾਵਾਂ ਜਿਵੇਂ ਕਿ-ਪਿਆਰ, ਦੋਸਤੀ, ਨਫ਼ਰਤ, ਬੇ-ਰਹਿਮੀ, ਦਇਆ, ਗੁੱਸਾ, ਭੁੱਖ, ਹਮਦਰਦੀ, ਦੁੱਖ, ਖੁਸ਼ੀ, ਲਾਲਸਾਵਾਂ, ਨਾ-ਪਸੰਦਗੀ ਅਤੇ ਡਰ ਆਦਿ ਨੂੰ ਆਪਣੀ ਇੱਛਾ ਨਾਲ, ਕੇਂਦਰੀ ਦਿਮਾਗ ਵਿੱਚ ਬਿਜਲੀ ਦੇ ਝਟਕੇ ਲਾ ਕੇ ਪੈਦਾ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਵਾਲਟਰ ਹੈਸ ਨੇ ਸਿੱਧ ਕੀਤਾ ਹੈ ਕਿ ਆਤਮਿਕ ਕਦਰਾਂ ਕੀਮਤਾਂ ਕੁੱਝ ਵੀ ਨਹੀਂ ਹਨ, ਕੇਵਲ ਤੰਤੂਆਂ ਦੀ ਬਿਜਲਈ-ਰਸਾਇਣਕ ਸਰਗਰਮੀਆਂ ਹੀ ਹਨ। ਇਹਨਾਂ ਨੂੰ ਕਿਸੇ ਰੱਬੀ ਸ਼ਕਤੀ ਵੱਲੋ ਪ੍ਰੇਰਣਾ ਨਹੀਂ ਮਿਲਦੀ ਹੈ।

ਕਿਉਂਕਿ ਬ੍ਰਹਿਮੰਡ ਮਾਦਾ ਹੈ, ਇਹ ਮਾਦਾ ਨਾ ਤਾਂ ਨਸ਼ਟ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਪੈਦਾ ਕੀਤਾ ਜਾ ਸਕਦਾ ਹੈ। ਇਸ ਲਈ ਕਿਸੇ ਮਨੁੱਖੀ ਜਾਂ ਗੈਰ ਮਨੁੱਖੀ ਸਿਰਜਣਹਾਰ ਦਾ ਸਵਾਲ ਹੀ ਪੈਦਾ ਨਹੀ ਹੁੰਦਾ। ਬੇਜਾਨ ਪਦਾਰਥ ਤੋਂ ਜਿਉਂਦੀ ਵਸਤੂ ਦੇ ਵਿਕਾਸ ਲਈ ਉਸ ਅੰਦਰ ਹੁੰਦੀਆਂ ਰਸਾਇਣਕ ਤਬਦੀਲੀਆਂ ਦੇ ਅਨੁਕੂਲ ਹਾਲਤਾਂ ਅਤੇ ਵਾਤਾਵਰਣ ਦੀ ਲੋੜ ਹੁੰਦੀ ਹੈ ਨਾਂ ਕਿ ਕਿਸੇ ਬੁੱਧੀਮਾਨ ਸਿਰਜਣਹਾਰ ਦੀ।

ਇਹ ਸੱਚ ਹੈ ਕਿ ਇਹਨਾਂ ਆਸਤਿਕਾਂ ਨੂੰ ਠੀਕ ਢੰਗ ਨਾਲ ਜਵਾਬ ਦੇਣਾ ਕੋਈ ਸੌਖਾ ਕੰਮ ਨਹੀਂ। ਨਿਰਸੰਦੇਹ, ਉਹਨਾਂ ਨੂੰ ਜਵਾਬ ਦੇਣ ਲਈ, ਕੋਈ ਗੁੰਝਲਦਾਰ ਜਵਾਬੀ ਸਵਾਲ ਕੀਤਾ ਜਾ ਸਕਦਾ ਹੈ। ਇਹ ਪ੍ਰਮਾਤਮਾਂ ਕਿੱਥੋ ਆਇਆ? ਆਉ ਅਸੀਂ ਪੜਤਾਲ ਕਰੀਏ ਕਿ ਸਬੂਤ, ਕਾਰਨ ਅਤੇ ਦਲੀਲਾਂ ਕਿੱਥੋ ਤੱਕ ਸਾਡੀ

ਅਗਵਾਈ ਕਰਦੀਆਂ ਹਨ ?

ਆਓ ਸਭ ਤੋਂ ਪਹਿਲਾਂ ਅਸੀਂ ਆਪਣੇ ਆਲੇ ਦੁਆਲੇ ਦੀ ਦੁਨੀਆਂ ਨੂੰ ਵੇਖੀਏ ਫਿਰ ਗ੍ਰਹਿਆਂ, ਉਪ-ਗ੍ਰਹਿਆਂ, ਸੂਰਜ ਮੰਡਲਾਂ ਅਤੇ ਆਕਾਸ਼ ਗੰਗਾਵਾਂ ਨੂੰ ਵੇਖੀਏ। ਵਿਸ਼ਾਲ ਬ੍ਰਹਿਮੰਡ ਵਿੱਚ ਚਾਰੇ ਪਾਸੇ ਨਜ਼ਰ ਮਾਰਦੇ ਹੋਏ ਸਾਡੇ ਤਾਰਾ ਵਿਗਿਆਨੀ ਸੂਰਜ ਵਰਗੇ ਅਣਗਿਣਤ ਤਾਰਿਆਂ ਨੂੰ ਵੇਖਦੇ ਹਨ। ਇਕ ਅੰਦਾਜ਼ੇ ਅਨੁਸਾਰ, ਤਾਰਿਆਂ ਦੀ ਸੰਖਿਆ ਇੱਕ ਸੌ ਹਜ਼ਾਰ ਬਿਲੀਅਨ ਹੈ। ਇਹ ਬਹੁਤ ਵੱਡੀ ਸੰਖਿਆ ਅਨੰਤ ਦੂਰੀਆਂ ਤੱਕ ਫੈਲੀ ਹੈ। ਜਦੋਂ ਕਿ ਤਾਰਾ ਮੰਡਲ ਦਾ ਵਿਕਾਸ ਹੋ ਰਿਹਾ ਹੈ, ਪਰ ਅਸੀ ਉਹਨਾਂ ਨੂੰ ਸੈਕੜੇ ਹਜ਼ਾਰ ਮਿਲੀਅਨ ਸਾਲ ਪਹਿਲਾਂ ਵਾਲੀ ਹਾਲਤ ਵਿੱਚ ਵੇਖ ਸਕਦੇ ਹਾਂ।

ਦ੍ਰਿਸ਼ਣਯੋਗ ਬ੍ਰਹਿਮੰਡ ਦਾ ਅਰਧ ਵਿਆਸ, ਇੱਕ ਬਿਲੀਅਨ ਪ੍ਰਕਾਸ਼ ਵਰ੍ਹੇ ਹੈ। ਇਹ ਸਾਰਾ ਬ੍ਰਹਿਮੰਡ ਨਹੀਂ ਹੈ, ਇਹ ਤਾਂ ਕੇਵਲ ਓਨਾ ਹੀ ਹੈ ਜਿੰਨਾ ਕਿ ਸੰਸਾਰ ਦੀ ਵੱਡੀ ਤੋਂ ਵੱਡੀ ਦੂਰਬੀਨ ਰਾਹੀ ਵੇਖਿਆ ਜਾ ਚੁੱਕਿਆ ਹੈ। ਬ੍ਰਹਿਮੰਡ ਦੇ ਉਸ ਭਾਗ ਵਿੱਚ, ਜਿਹੜਾ ਅਜੇ ਤੱਕ ਵੇਖਿਆ ਨਹੀ ਜਾ ਸਕਿਆ, ਬਹੁਤ ਸਾਰੀਆਂ ਆਕਾਸ਼-ਗੰਗਾਵਾਂ ਹਨ, ਜਿਹਨਾਂ ਦੀ ਖੋਜ ਰੇਡੀਓ ਦੂਰਬੀਨਾਂ ਰਾਹੀਂ ਉਹਨਾਂ ਗ੍ਰਹਿਆਂ ਤੋਂ ਆਉਣ ਵਾਲੀਆਂ ਕਿਰਣਾਂ ਰਾਹੀਂ ਹੋਈ ਹੈ।

ਵੇਖੇ ਜਾ ਸਕਣ ਵਾਲੇ ਬ੍ਰਹਿਮੰਡ ਵਿੱਚ, ਇੱਕ ਸੌ ਮਿਲੀਅਨ ਤੋਂ ਘੱਟ ਅਕਾਸ਼ ਗੰਗਾਵਾਂ ਨਹੀਂ ਹਨ, ਜਿਹਨਾਂ ਵਿੱਚੋਂ ਕੁੱਝ, ਸਾਡੀ ਆਕਾਸ਼-ਗੰਗਾ ਤੋਂ ਵੀ ਵੱਡੀਆਂ ਹਨ, ਜਿਸ ਵਿੱਚ ਕਿ ਸੂਰਜ ਮੰਡਲ ਕੇਵਲ ਇੱਕ ਛੋਟਾ ਜਿਹਾ ਕਣ ਹੈ। ਇਹ ਅਕਾਸ਼ ਗੰਗਾਵਾਂ ਬਹੁਤ ਹੀ ਤੇਜ਼ ਰਫਤਾਰ ਨਾਲ ਇੱਕ ਦੂਜੀ ਤੋਂ ਦੂਰ ਹਟ ਰਹੀਆਂ ਹਨ।

ਇਹ ਅਨੁਮਾਨ ਹੈ ਕਿ ਸਾਡੀ ਅਕਾਸ਼ ਗੰਗਾ ਵਿੱਚ ਹੀ ਦੱਸ ਲੱਖ ਤੋਂ ਵੱਧ ਸੂਰਜ ਮੰਡਲ ਹਨ। ਇਹਨਾਂ ਗ੍ਰਹਿਆਂ ਤੇ ਉਹੀ ਤੱਤ ਹਨ, ਜਿਹੜੇ ਸਾਡੀ ਧਰਤੀ ਤੇ ਹਨ। ਇਸ ਵਿਚਾਰ ਨੂੰ ਰੱਦ ਨਹੀਂ ਕੀਤਾ ਜਾ ਸਕਦਾ ਕਿ ਜੇਕਰ ਧਰਤੀ ਵਰਗੀਆਂ ਹਾਲਤਾਂ ਉਥੇ ਵੀ ਹਨ ਤਾਂ ਇਹਨਾਂ ਲੱਖਾਂ ਗ੍ਰਹਿਆਂ ਉੱਪਰ ਵੀ ਧਰਤੀ ਦੇ ਜੀਵਾਂ ਨਾਲ ਮਿਲਦੇ ਜੁਲਦੇ ਹੀ ਜੀਵ ਹੋਣ ਦੀ ਸੰਭਾਵਨਾ ਪਈ ਹੈ।

ਮਾਦੇ ਦੇ ਇਹਨਾਂ ਵਿਸ਼ਾਲ ਢੇਰਾਂ ਵਿੱਚ ਤੱਤ, ਲਗਾਤਾਰ ਟੁੱਟ ਅਤੇ ਬਣ ਰਹੇ ਹਨ। ਹੁਣ ਅਸੀਂ ਆਪ ਹੀ ਗੰਭੀਰਤਾ ਨਾਲ ਵਿਚਾਰ ਕਰ ਸਕਦੇ ਹਾਂ ਕਿ ਕੀ ਕੋਈ ਅਜਿਹਾ ਇੰਜਨੀਅਰ ਹੈ, ਜਿਸ ਨੇ ਬ੍ਰਹਿਮੰਡ ਦੇ ਇਸ ਮਾਦੇ ਦਾ ਆਕਾਰ ਬਣਾ ਕੇ ਸਮੁੱਚੀ ਰਚਨਾ ਕੀਤੀ ਹੈ ? ਇਸ ਦਾ ਸਿਰਫ ਇੱਕੋ ਹੀ ਜਵਾਬ ਹੈ- ਨਹੀਂ।

ਅਸੀਂ ਪੁੱਛ ਸਕਦੇ ਹਾਂ-ਕੁਦਰਤ ਦਾ ਕੀ ਉਦੇਸ਼ ਹੈ ? ਸਾਰੀ ਕੁਦਰਤ ਨੂੰ ਘੋਖਣ ਦੇ ਬਾਵਜੂਦ ਵੀ ਅਸੀਂ ਇਸ ਦਾ ਠੀਕ ਜਵਾਬ ਨਹੀਂ ਲੱਭ ਸਕਦੇ। ਇਸ ਬਰੀਕ ਕਣ ਦੇ ਉੱਤੇ, ਜਿਸ ਤੇ ਅਸੀਂ ਰਹਿੰਦੇ ਹਾਂ, ਘਟਨਾਵਾਂ ਇੰਜ ਘਟਦੀਆਂ ਹਨ ਜਿਵੇ ਸਾਡੇ ਜੰਗਲਾਂ ਵਿੱਚ ਦਰੱਖਤ ਉੱਗਦੇ ਹਨ। ਸਦੀਆਂ ਵਿੱਚ ਸਮੁੰਦਰੀ ਕਾਈ ਤੋਂ ਦਰੱਖਤ ਬਣੇ ਹਨ। ਇਹਨਾਂ ਨੇ ਸੂਰਜ ਤੋਂ ਸ਼ਕਤੀ ਪ੍ਰਾਪਤ ਕਰਕੇ, ਕਿੰਨੇ ਹੀ ਸਾਲਾਂ ਵਿੱਚ ਆਪਣੀ ਮੌਜੂਦਾ ਹਾਲਤ ਹਾਸਲ ਕੀਤੀ ਹੈ। ਫਿਰ ਕੁਦਰਤ ਦੀ ਹੀ, ਇੱਕ ਨਸ਼ਟ ਕਰਨ ਵਾਲੀ ਤਾਕਤ ਤੂਫਾਨ, ਇਹਨਾਂ ਨੂੰ ਨਸ਼ਟ ਕਰ ਦਿੰਦੀ ਹੈ। ਫਿਰ ਅਸੀ ਪੁੱਛਦੇ ਹਾਂ ਕਿ ਤੂਫਾਨ ਦੇ ਇਸ ਨੁਕਸਾਨ ਦਾ ਕੀ ਮੰਤਵ ਹੈ ? ਜਵਾਬ ਫੇਰ ਵੀ ਨਾਂਹ ਵਿੱਚ ਹੀ ਹੋਵੇਗਾ। ਹਾਲਤਾਂ ਹੀ ਅਜਿਹੀਆਂ ਹਨ ਜਿਨ੍ਹਾਂ ਦੇ ਨਤੀਜੇ ਵਜੋਂ ਦੋਹਾਂ ਤਰ੍ਹਾਂ ਦੀਆਂ ਘਟਨਾਵਾਂ ਸਭਵ ਹਨ।

ਪਿਛਲੇ ਲੱਗਭਗ 20 ਲੱਖ ਸਾਲਾਂ ਦੌਰਾਨ, ਮਨੁੱਖ ਜੰਗਲੀ ਜਾਨਵਰਾਂ ਵਾਂਗ ਰਹਿੰਦਾ ਸੀ, ਸ਼ਿਕਾਰ ਦੀ ਭਾਲ ਵਿੱਚ ਹੱਥਾਂ 'ਚ ਡੰਡੇ ਜਾਂ ਤਿੱਖੀ ਨੋਕਦਾਰ ਸੋਟੀ ਨਾਲ ਸ਼ਿਕਾਰ ਕਰ ਕੇ ਭੋਜਨ ਹਾਸਲ ਕਰਦਾ ਸੀ ਅਤੇ

ਚੰਦਰਮਾਂ, ਮਰਕਰੀ, ਵੀਨਸ, ਅਤੇ ਜੁਪੀਟਰ ਵਰਗੇ ਗ੍ਰਹਿਆਂ ਦੀ ਪੂਜਾ ਕਰਿਆ ਕਰਦਾ ਸੀ। ਭਾਵੇਂ ਅੱਜ ਦਾ ਬੁੱਧੀਮਾਨ ਆਦਮੀ ਉਸੇ ਚੰਦਰਮਾ ਤੇ ਆਪਣੇ ਪੈਰ ਪਾ ਆਇਆ ਹੈ, ਫਿਰ ਵੀ ਅੱਜ ਦੇ ਮਨੁੱਖ ਵਿੱਚ ਜਾਂਗਲੀਆਂ ਅਤੇ ਜਾਨਵਰਾਂ ਵਾਲੇ ਕੁੱਝ ਪੁਰਾਣੇ ਗੁਣ ਅੱਜ ਵੀ ਮੌਜੂਦ ਹਨ, ਜਿੰਨਾਂ ਤੋਂ ਵਿਕਸਿਤ ਹੋਇਆ ਹੈ।

ਸਾਇੰਸਦਾਨਾਂ ਨੇ ਧਰਤੀ ਦੀ ਸਭ ਤੋਂ ਪੁਰਾਣੀ ਚਟਾਨ ਦੀ ਠੀਕ ਉਮਰ 3 ਬਿਲੀਅਨ ਸਾਲ ਖੋਜੀ ਹੈ ਅਤੇ ਧਰਤੀ ਦੀ ਉਮਰ 3 ਬਿਲੀਅਨ ਸਾਲ ਤੋਂ ਵੱਧ ਅਰਥਾਤ 4.5 ਬਿਲੀਅਨ ਸਾਲ ਹੋਣੀ ਚਾਹੀਦੀ ਹੈ। ਬਾਈਬਲ ਅਨੁਸਾਰ ਧਰਤੀ ਦੀ ਉਮਰ 5975 ਸਾਲ ਹੈ। ਇਸ ਤਰ੍ਹਾਂ ਇਹ ਧਰਤੀ ਦੀ ਭੂਗੋਲਿਕ ਉਮਰ ਦਾ 1/20 ਲੱਖਵਾਂ ਭਾਗ ਤੋਂ ਵੀ ਘੱਟ ਹੈ।

ਅਸੀ ਸਾਰੇ ਕੁਦਰਤ ਦੀਆਂ ਚੀਜ਼ਾਂ ਦੀ ਸੁੰਦਰਤਾ ਤੇ ਹੈਰਾਨ ਹੁੰਦੇ ਹਾਂ। ਪ੍ਰੰਤੂ ਜੇ ਅਸੀਂ ਆਪਣੇ ਆਲੇ ਦੁਆਲੇ ਵੇਖੀਏ ਤਾਂ ਸਾਨੂੰ ਕੁਦਰਤ ਵਿੱਚ ਸੁੰਦਰ ਚੀਜ਼ਾਂ ਦੇ ਨਾਲ ਨਾਲ ਭੈੜੀਆਂ ਚੀਜ਼ਾਂ ਵੀ ਮਿਲਦੀਆਂ ਹਨ। ਜੇਕਰ ਇਹਨਾਂ ਦਾ ਕੋਈ ਸਿਰਜਣਹਾਰ ਹੈ, ਜਿਸ ਨੇ ਸੁੰਦਰ ਅਤੇ ਭੈੜੀਆਂ, ਚੰਗੀਆਂ ਤੇ ਬੁਰੀਆਂ ਚੀਜ਼ਾਂ ਬਣਾਈਆਂ ਹਨ, ਤਾਂ ਫਿਰ ਉਸ ਦਿਆਲੂ ਰੱਬ ਨੇ ਕਿਉਂ ਇਹ ਬੁਰੀਆਂ ਚੀਜ਼ਾਂ ਬਣਾਈਆਂ? ਜੇ ਬ੍ਰਹਿਮੰਡ ਵਿੱਚ ਵਾਪਰਨ ਵਾਲੀ ਹਰ ਗੱਲ ਪ੍ਰਮਾਤਮਾ ਵੱਲੋਂ ਪਹਿਲਾਂ ਹੀ ਨਿਸ਼ਚਿਤ ਹੈ ਤਾਂ ਫਿਰ ਰੱਬ ਨੂੰ ਸਾਰੀਆਂ ਬੁਰੀਆਂ ਗੱਲਾਂ, ਜਿਵੇਂ ਕਤਲ, ਤਸੀਹੇ, ਜੰਗ, ਤਬਾਹੀਆਂ, ਭੁਖ-ਮਰੀ, ਪਲੇਗ, ਬਲਾਤਕਾਰ ਅਤੇ ਡਾਕਿਆਂ ਆਦਿ ਦਾ ਵੀ ਜ਼ੁੰਮੇਵਾਰ ਹੋਣਾ ਚਾਹੀਦਾ ਹੈ, ਪ੍ਰੰਤੂ ਨਹੀ। ਸਾਰੇ ਧਰਮਾਂ ਨੇ ਇਸ ਨੂੰ ਦੋ ਢੰਗਾਂ ਨਾਲ ਹੀ ਲਿਆ ਹੈ। ਭਾਵੇ ਰੱਬ ਸਰਵ ਸ਼ਕਤੀਮਾਨ ਹੈ, ਪ੍ਰੰਤੂ ਮਨੁੱਖ ਵੀ ਜ਼ੁੰਮੇਵਾਰ ਹੈ। ਉਸ ਦੀ ਇੱਛਾ ਆਜ਼ਾਦ ਹੈ। ਇਸ ਲਈ ਉਹ ਆਪਣੀਆਂ ਬਰਾਈਆਂ ਅਤੇ ਭੈੜੇ ਕੰਮਾਂ ਦਾ ਆਪ ਜ਼ੁੰਮੇਵਾਰ ਹੈ। ਕੀ ਇਹ ਇਲਜ਼ਾਮ ਉਸ ਬੁੱਧੀਮਾਨ ਅਤੇ ਸਿਰਜਣਹਾਰ ਤੇ ਨਹੀ ਆਉਂਦਾ ਕਿ ਉਸ ਨੇ ਆਦਮੀ ਨੂੰ ਬੁਰੇ ਕੰਮ ਕਰਨ ਲਈ ਆਜ਼ਾਦ ਇੱਛਾ ਕਿਉਂ ਦਿੱਤੀ ਹੈ?

ਜੇਕਰ ਕਿਸੇ ਅਜਿਹੇ ਆਦਮੀ ਦੀ ਪਤਨੀ, ਜਿਹੜਾ ਲੇਟ ਹੋ ਜਾਣ ਕਰਕੇ ਹਵਾਈ ਹਾਦਸੇ ਤੋਂ ਬਚ ਗਿਆ ਹੈ, ਰੱਬ ਦਾ ਇਸ ਲਈ ਧੰਨਵਾਦ ਕਰਦੀ ਹੈ ਕਿ ਉਸ ਨੇ ਉਸ ਦੇ ਪਤੀ ਦੀ ਜਾਨ ਬਚਾ ਦਿੱਤੀ ਹੈ, ਤਾਂ ਕੀ ਉਹਨਾਂ ਔਰਤਾਂ ਨੂੰ, ਜਿਹਨਾਂ ਦੇ ਪਤੀ ਹਵਾਈ ਹਾਦਸੇ ਵਿੱਚ ਮਾਰੇ ਗਏ ਹਨ, ਰੱਬ ਨੂੰ ਲਾਹਨਤਾਂ ਨਹੀਂ ਪਾਉਣੀਆਂ ਚਾਹੀਦੀਆਂ ਕਿਉਂਕਿ ਉਹਨਾਂ ਦੀ ਮੌਤ ਦਾ ਜ਼ੁੰਮੇਵਾਰ ਰੱਬ ਹੀ ਹੈ? ਜੇਕਰ ਕੋਈ ਰਚਣਹਾਰ ਪ੍ਰਮਾਤਮਾ ਹੈ ਤਾਂ ਉਹ ਬੰਗਾਲੀ ਸ਼ਰਨਾਰਥੀਆਂ ਦੀਆਂ ਹੈਜ਼ੇ ਨਾਲ ਹੋਈਆਂ ਮੌਤਾਂ ਦਾ ਜ਼ੁੰਮੇਵਾਰ ਵੀ ਹੈ, ਕਿਉਂਕਿ ਇਹਨਾਂ ਨੂੰ ਉਸ ਨੇ ਆਪ ਪੈਦਾ ਕੀਤਾ ਸੀ।

ਅਸੀ ਮਨੁੱਖੀ ਅੱਖ ਦੁਆਰਾ ਵਸਤੂਆਂ ਦੇ ਪ੍ਰਤੀਬਿੰਬ ਲੈਣ ਤੇ ਅਤੇ ਜਿਹੜੀ ਨਾੜੀ ਦਿਮਾਗ ਨੂੰ ਇਹ ਪ੍ਰਤੀਬਿੰਬ ਪਹੁੰਚਾਉਂਦੀ ਹੈ, ਉਸ ਉੱਤੇ ਬਹੁਤ ਹੈਰਾਨ ਹੁੰਦੇ ਹਾਂ ਅਤੇ ਇਹ ਮਹਿਸੂਸ ਕਰਦੇ ਹਾਂ ਕਿ ਇਹ ਪ੍ਰਮਾਤਮਾ ਦੀ ਰਚਨਾ ਹੈ। ਜਿਹੜਾ ਮਨੁੱਖਾਂ ਦੀ ਭਲਾਈ ਵਿੱਚ ਦਿਲਚਸਪੀ ਰੱਖਦਾ ਹੈ। ਆਉ, ਅਸੀ ਸੱਪ ਦੇ ਦੰਦਾਂ ਨੂੰ ਵੀ ਦੇਖੀਏ, ਜਿਹੜੇ ਡਾਕਟਰ ਦੀਆਂ ਸੂਈਆਂ ਵਾਂਗ ਹੀ ਅੰਦਰੋਂ ਖੋਖਲੇ ਅਤੇ ਤਿੱਖੇ ਹੁੰਦੇ ਹਨ। ਤਾਂ ਜੋ ਆਪਣੇ ਬੇਸਹਾਰਾ ਸ਼ਿਕਾਰ ਦੇ ਅੰਦਰ ਜ਼ਹਿਰ ਪਹੁੰਚਾ ਸਕਣ। ਉਹਨਾਂ ਹਜ਼ਾਰਾਂ ਲੋਕਾਂ ਬਾਰੇ ਸੋਚੋ, ਜਿਹੜੇ ਹਰ ਸਾਲ ਭੂਚਾਲ, ਝੱਖੜਾਂ, ਵਾ-ਵਰੋਲੇ ਅਤੇ ਜਵਾਲਾਮੁੱਖੀ ਪਹਾੜਾਂ ਦੇ ਲਾਵਿਆਂ ਨਾਲ ਮਾਰੇ ਜਾਂਦੇ ਹਨ। ਜੇ ਇਹ ਇੱਕ ਸਿਰਜਣਹਾਰ ਦੇ ਕੰਮ ਹਨ ਤਾਂ ਕੀ ਉਸਨੂੰ ਇਹਨਾਂ ਕੁਦਰਤੀ ਆਫਤਾਂ ਨਾਲ ਮਾਰੇ ਜਾਣ ਵਾਲੇ ਭੋਲੇ ਭਾਲੇ ਅਤੇ ਬੇਵਸ ਲੋਕਾਂ ਦੀ ਮੌਤ ਦੀ ਜ਼ੁੰਮੇਵਾਰੀ ਨਹੀਂ ਲੈਣੀ ਚਾਹੀਦੀ?

ਕੀ ਟੀਲਹਾਰਡ ਡੀ ਚਾਰਡਿਨ ਦੇ ਇਹ ਵਿਚਾਰ ਠੀਕ ਹਨ ਕਿ ਜੀਵ ਵਿਕਾਸ ਇੱਕ ਬੁੱਧੀਮਾਨ ਸਰਵ-ਸ਼ਕਤੀਮਾਨ ਦੀ ਅਗਵਾਈ ਵਿੱਚ ਚਲਦਾ ਹੈ? ਕੁਦਰਤ ਦੇ ਬਾਕੀ ਸਾਰੇ ਵਿਕਾਸ ਵਾਂਗ, ਜੀਵ ਵਿਕਾਸ ਇਕ

ਸਹਿਜ ਪ੍ਰਕ੍ਰਿਆ ਹੈ, ਜਿਸ ਵਿੱਚ ਰੋਗੀ ਅਤੇ ਅਰੋਗ, ਦੋਵੇਂ ਕਿਸਮਾਂ ਦੇ ਜੀਵ ਪੈਦਾ ਹੁੰਦੇ ਹਨ, ਇਨਾਂ ਦੋਵੇਂ ਹਾਲਤਾਂ ਦੇ ਵਖਰੇਵੇਂ ਦਾ ਕਾਰਨ ਵਿਰਾਸਤੀ ਅਤੇ ਵਾਤਾਵਰਣੀ ਕਾਰਕ ਬਣਦੇ ਹਨ। ਇਸ ਲੰਮੇ ਜੀਵ-ਸੰਘਰਸ਼ ਵਿੱਚ ਅਰੋਗ ਜਿਉਂਦੇ ਰਹਿੰਦੇ ਹਨ ਅਤੇ ਰੋਗੀ ਮਰ ਜਾਂਦੇ ਹਨ। ਧਰਤੀ ਦੇ ਪੱਥਰ ਯੁੱਗ ਤੋਂ ਪ੍ਰਮਾਣ ਮਿਲਦਾ ਹੈ ਕਿ ਮੌਜੂਦਾ ਜਿਉਂ ਰਹੇ ਜੀਵਾਂ ਦੇ ਮੁਕਾਬਲੇ, ਬਹੁਤ ਸਾਰੇ ਜੀਵ ਅਲੋਪ ਹੋ ਗਏ ਹਨ। ਇਸ ਲਈ ਜੀਵ ਵਿਕਾਸ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਸਰਵ-ਸ਼ਕਤੀਮਾਨ ਅਤੇ ਸਰਬੱਗ ਪ੍ਰਮਾਤਮਾ ਅਜਿਹਾ ਕੁੱਝ ਨਹੀ ਕਰ ਸਕਦਾ। ਫਿਰ ਇਹ ਕਹਿਣਾ ਕਿ ਜੀਵ ਵਿਕਾਸ ਕਿਸੇ ਅਗਿਆਤ ਬੁੱਧੀਮਾਨ ਦੀ ਅਗਵਾਈ ਵਿੱਚ ਹੋ ਰਿਹਾ ਹੈ, ਬਿਲਕੁਲ ਮੂਰਖਤਾ ਹੈ।

ਵਰਤਮਾਨ ਯੁੱਗ ਦੇ ਕੁੱਝ ਉਦਾਰ ਅਧਿਆਤਮਵਾਦੀ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ ਕਿ ਬਾਈਬਲ ਵਿੱਚ ਦੱਸਿਆ ਗਿਆ ਹੈ ਕਿ ਪ੍ਰਮਾਤਮਾ ਦਾ ਇੱਕ ਦਿਨ, ਆਦਮੀ ਦੇ ਲੱਖਾਂ ਸਾਲਾਂ ਦੇ ਬਰਾਬਰ ਹੈ। ਉਹ ਲੋਕ ਬਾਬਾ ਆਦਮ ਦੀ ਉਸ ਹਾਸੋ-ਹੀਣੀ ਹਾਲਤ ਨੂੰ ਭੁੱਲ ਜਾਂਦੇ ਹਨ, ਜਦੋਂ ਉਸ ਨੂੰ ਆਪਣੀ ਪਤਨੀ ਈਵ ਨੂੰ ਪ੍ਰਾਪਤ ਕਰਨ ਲਈ ਲੰਬਾ ਸਮਾਂ ਇੰਤਜ਼ਾਰ ਕਰਨਾ ਪਿਆ ਸੀ, ਫਿਰ ਤਾਂ ਜ਼ਰੂਰ ਉਸਨੂੰ ਲੱਖਾਂ ਸਾਲ ਹੀ ਇੰਤਜ਼ਾਰ ਕਰਨਾ ਪਿਆ ਹੋਵੇਗਾ, ਕਿਉਂਕਿ ਉਸਨੂੰ (ਈਵ ਨੇ) ਆਦਮ ਦੇ ਨਾਲ ਉਸੇ ਦਿਨ ਹੀ ਪੈਦਾ ਨਹੀਂ ਸੀ ਕੀਤਾ ਗਿਆ। ਕਿਉਂਕਿ 'ਰਚਨਾ' ਦੇ ਦਿਨਾਂ ਵਿੱਚ ਸਵੇਰ ਤੇ ਸ਼ਾਮ ਹੁੰਦੀ ਸੀ, ਸਾਡੀ ਧਰਤੀ ਨੂੰ ਜਿਹੜੀ ਕੇਵਲ 24 ਘੰਟੇ ਵਿੱਚ ਇਕ ਚੱਕਰ ਪੂਰਾ ਕਰ ਲੈਂਦੀ ਹੈ, 'ਰਚਨਾ ਦੇ ਦਿਨਾਂ' ਵਿੱਚ ਅਜਿਹਾ ਕਰਨ ਲਈ ਲੱਖਾਂ ਸਾਲ ਲੱਗ ਜਾਣੇ ਚਾਹੀਦੇ ਸਨ।

ਟੀਲਹਾਰਡ ਡੀ ਚਾਰਡਿਨ ਦਾ ਵਿਚਾਰ ਹੈ ਕਿ ਆਦਮੀ, ਪ੍ਰਮਾਤਮਾ ਦੀ ਰਚਨਾ ਦਾ ਅੰਤਿਮ ਨਿਸ਼ਾਨਾ ਹੈ ਅਤੇ ਜੀਵ ਵਿਕਾਸ ਦਾ ਅੰਤਿਮ ਬਿੰਦੂ ਹੈ। ਬ੍ਰਹਿਮੰਡ ਬਾਰੇ ਉਸਦਾ ਵਿਚਾਰ ਸਿਰਫ ਪ੍ਰਮਾਤਮਾ ਪੱਖੀ ਹੀ ਨਹੀ, ਬਲਕਿ ਭੂ-ਕੇਂਦਰਤ ਅਤੇ ਮਾਨਵ-ਕੇਂਦਰੀ ਵੀ ਹੈ। ਚਾਰਡਿਨ ਭਾਵੇਂ ਇੱਕ ਪ੍ਰਸਿਧ ਜੀਵ ਵਿਗਿਆਨੀ ਹੈ, ਪਰ ਫਿਰ ਵੀ ਉਹ ਗਿਰਜੇ ਦੇ ਉਹਨਾਂ ਵਿਚਾਰਾਂ ਤੋਂ ਉੱਪਰ ਨਹੀ ਉੱਠ ਸਕਿਆ, ਜਿਹੜੇ ਬਚਪਨ ਵਿੱਚ ਉਸਦੇ ਮਨ ਵਿੱਚ ਭਰ ਦਿੱਤੇ ਗਏ ਸਨ। ਗਿਰਜੇ ਦੇ ਇਹ ਵਿਚਾਰ ਸਨ ਕਿ ਪ੍ਰਮਾਤਮਾ ਨੇ ਮਨੁੱਖ ਨੂੰ ਆਪਣਾ ਪ੍ਰਤੀਬਿੰਬ ਬਣਾਇਆ ਹੈ ਅਤੇ ਇਸ ਬ੍ਰਹਿਮੰਡ ਵਿੱਚ ਹਰ ਚੀਜ਼ ਉਸਦੇ ਲਾਭ ਲਈ ਹੈ।

ਜੇ ਮਨੁੱਖ ਇਸ ਗ੍ਰਹਿ ਉੱਤੇ ਸਾਰੇ ਜੀਵਾਂ ਤੋਂ ਸਿਖਰ ਤੇ ਹੈ, ਤਾਂ ਇਸ ਦਾ ਮਤਲਬ ਹੈ ਕਿ ਧਰਤੀ ਉੱਤੇ ਕੁਦਰਤ ਦੁਆਰਾ ਹੋਰ ਜੀਵ ਵਿਕਾਸ ਨਹੀਂ ਹੋਵੇਗਾ। ਇਹ ਸੋਚਣਾ ਹੀ ਗਲਤ ਹੈ ਕਿ ਇਹ ਬ੍ਰਹਿਮੰਡ ਆਪਣੇ ਜੀਵ ਵਿਕਾਸ ਦੇ ਅੰਤ ਤੱਕ ਪਹੁੰਚ ਗਿਆ ਹੈ ਅਤੇ ਇਥੇ ਆਦਮੀ ਹੀ ਪ੍ਰਮਾਤਮਾ ਦਾ ਪ੍ਰਤੀਬਿੰਬ ਹੈ। ਕੀ ਇਸ ਬ੍ਰਹਿਮੰਡ ਵਿੱਚ ਕੇਵਲ ਧਰਤੀ ਹੀ ਇੱਕ ਅਜਿਹਾ ਜਰੂਰੀ ਗ੍ਰਹਿ ਹੈ, ਜਿਸ ਉੱਤੇ ਪ੍ਰਮਾਤਮਾ ਨੇ ਆਪਣੀ ਵਿਸ਼ੇਸ਼ 'ਰਚਨਾ' ਦੇ ਤੌਰ ਤੇ ਦੇਵਤਿਆਂ ਵਰਗਾ ਆਦਮੀ ਰਹਿਣ ਲਈ ਛੱਡਿਆ ਹੈ ?

ਜਦ ਕੋਈ ਇਸ ਵਿਸ਼ਾਲ ਬ੍ਰਹਿਮੰਡ ਨੂੰ ਦੇਖਦਾ ਹੈ, ਜਿਸ ਵਿੱਚ ਧਰਤੀ ਇੱਕ ਧੂੜ ਦੇ ਕਣ ਜਿੰਨੀ ਹੈ, ਤਾਂ ਉਹ ਇਹ ਵੀ ਸੋਚਦਾ ਹੈ ਕਿ ਜਿਸ ਬੁੱਧੀਮਾਨ ਸ਼ਕਤੀ ਨੇ ਇੰਨਾ ਕੁੱਝ ਪੈਦਾ ਕੀਤਾ ਹੈ, ਉਸ ਨੂੰ ਧਰਤੀ ਅਤੇ ਇਸ ਵਿਚਲੇ ਮਨੁੱਖ ਵਿੱਚ ਘੱਟ ਹੀ ਦਿਲਚਸਪੀ ਹੋਵੇਗੀ। ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਸਰਵ ਗਿਆਤਾ ਪ੍ਰਮਾਤਮਾ ਨੇ ਮਨੁੱਖ ਲਈ ਐਨਾ ਵਿਸ਼ਾਲ ਬ੍ਰਹਿਮੰਡ ਇਉਂ ਕਿਉਂ ਬਣਾਇਆ ਹੈ, ਜਿਸ ਦਾ ਕਿ ਉਹ ਖਰਬਵਾਂ ਭਾਗ ਵੀ ਨਹੀਂ ਦੇਖ ਸਕਦਾ।

ਡਾਕਟਰੀ ਵਿੱਦਿਆ ਵਿੱਚ ਆਪਣੇ ਗਿਆਨ ਨੂੰ ਵਧਾ ਕੇ ਮਨੁੱਖ ਪ੍ਰਮਾਤਮਾ ਨੂੰ ਹਰ ਰੋਜ਼ ਹਰਾ ਰਿਹਾ ਹੈ। ਉਹਨਾਂ ਲੱਖਾਂ ਹੀ ਲੋਕਾਂ ਨੂੰ ਬਚਾ ਕੇ, ਜਿਹਨਾਂ ਨੂੰ ਪ੍ਰਮਾਤਮਾ ਨੇ ਮੌਤ ਦਾ ਫਰਮਾਨ ਜਾਰੀ ਕੀਤਾ ਹੈ, ਆਦਮੀ ਉਸ

ਦੀ ਅਵੱਗਿਆ ਕਰ ਰਿਹਾ ਹੈ। ਚੋਣਵੀਂ ਵਿਧੀ ਅਤੇ ਤੰਤੂ ਵਿਗਿਆਨ ਰਾਹੀਂ ਆਦਮੀ, ਵਧੀਆ ਮਨੁੱਖਾਂ ਨੂੰ, ਵਧੀਆ ਜਾਨਵਰਾਂ ਨੂੰ ਅਤੇ ਵਧੀਆ ਪੌਦਿਆਂ ਨੂੰ ਪੈਦਾ ਕਰ ਰਿਹਾ ਹੈ ਅਤੇ ਕੁਦਰਤ ਨਾਲ ਟੱਕਰ ਲੈ ਕੇ ਉਸ ਦੇ ਤਬਾਹਕੁੰਨ ਪ੍ਰਭਾਵਾਂ ਨੂੰ ਘਟਾ ਰਿਹਾ ਹੈ।

ਨਸਲ ਸੁਧਾਰ, ਟੈਸਟ-ਟਿਊਬ ਬੇਬੀ ਅਤੇ ਜਨਮ ਤੋਂ ਪਹਿਲਾ ਹੀ ਬੱਚੇ ਦੇ ਲਿੰਗ ਦੀ ਜਾਣਕਾਰੀ, ਅਜਿਹੀਆਂ ਨਵੀਆਂ ਖੋਜਾਂ ਹਨ, ਜਿਹਨਾਂ ਦਾ ਪ੍ਰਮਾਤਮਾ ਨੂੰ ਵੀ ਪਤਾ ਨਹੀਂ ਸੀ।

ਭਾਵੇਂ ਧਾਰਮਿਕ ਲੋਕ ਇਸ ਨੂੰ ਪਸੰਦ ਕਰਨ ਜਾਂ ਨਾ, ਪਰ ਉਹ ਦਿਨ ਦੂਰ ਨਹੀਂ, ਜਦੋ ਮਨੁੱਖੀ ਨਸਲ ਸੁਧਾਰ ਦੇ ਮਹਿਕਮੇ ਦਾ ਮੰਤਰੀ ਇਹ ਫੈਸਲਾ ਕਰਿਆ ਕਰੇਗਾ ਕਿ ਬੱਚੇ ਪੈਦਾ ਕਰਨ ਦੇ ਲਾਇਸੰਸ ਕਿਹੜੇ ਕਿਹੜੇ ਆਦਮੀਆਂ ਨੂੰ ਜਾਰੀ ਕੀਤੇ ਜਾਣ। ਭਾਵੇਂ ਭਵਿੱਖ ਵਿੱਚ ਰੋਗੀਆਂ ਨੂੰ ਜਿਨਸੀ-ਆਨੰਦ ਮਾਨਣ ਲਈ ਖੁੱਲ੍ਹ ਹੋਵੇਗੀ, ਪਰੰਤੂ ਉਹਨਾਂ ਨੂੰ ਬੱਚੇ ਪੈਦਾ ਦੀ ਖੁੱਲ੍ਹ ਓਨਾਂ ਚਿਰ ਨਹੀਂ ਹੋਵੇਗੀ, ਜਿੰਨਾਂ ਚਿਰ ਉਹ ਮਨੁੱਖੀ ਨਸਲ ਸੁਧਾਰ ਦੇ ਵਜ਼ੀਰ ਤੋਂ ਲਾਇਸੰਸ ਨਹੀਂ ਲੈ ਲੈਂਦੇ।

ਕੀ ਪ੍ਰਮਾਤਮਾ ਦੀ  ਹੋਂਦ ਹੈ ? ਕੀ ਪ੍ਰਮਾਤਮਾ ਜਾਂ ਦੇਵੀ ਦੇਵਤੇ ਹਨ ? ਇਸ ਗੱਲ ਨੂੰ ਸਿੱਧ ਕਰਨ ਲਈ ਕੋਈ ਵੀ ਠੋਸ ਸਬੂਤ ਨਹੀ ਹੈ।

# ਕੀ ਮੌਤ ਬਾਅਦ ਵੀ ਜਿੰਦਗੀ ਹੈ ?

ਮੈਂ ਇਸ ਵਿਚਾਰ ਨਾਲ ਸਹਿਮਤ ਨਹੀ ਹਾਂ ਕਿ ਮੇਰੀ ਜਾਨ, ਮੇਰੇ ਸਰੀਰ ਵਿੱਚ ਇਕ ਖਾਸ ਬਿੰਦੂ ਤੇ ਸਥਿਤ ਹੈ। ਮੇਰੇ ਸਰੀਰ ਦੇ ਸਾਰੇ ਜਿਉਂਦੇ ਸੈਲਾਂ ਵਿੱਚ ਜਾਨ ਹੈ ਅਤੇ ਇਸਨੂੰ ਆਕਸੀਜਨ ਦੀ ਸਹਾਇਤਾ ਨਾਲ ਸੈਲਾਂ ਵਿੱਚ ਹਮੇਸ਼ਾ ਹੁੰਦੀ ਰਸਾਇਣਿਕ ਕਿਰਿਆ ਨਾਲ ਕਇਮ ਰੱਖਿਆ ਜਾਂਦਾ ਹੈ। ਇਹ ਰਸਾਇਣਿਕ ਕਿਰਿਆ, ਖ਼ੂਨ ਦੇ ਦੌਰੇ ਅਤੇ ਸਾਹ ਦੁਆਰਾ ਚਾਲੂ ਰਹਿੰਦੀ ਹੈ। ਇਹ ਮੋਮਬੱਤੀ ਦੇ ਕਾਰਬਨਿਕ ਯੋਗਿਕਾਂ ਦੇ ਬਲਣ ਨਾਲ ਪੈਦਾ ਹੋਈ ਪ੍ਰਕਾਸ਼ੀ ਊਰਜਾ ਨਾਲੋਂ ਕਿਸੇ ਗੱਲੋ ਵੀ ਵੱਖਰੀ ਨਹੀ ਹੈ। ਮੋਮਬੱਤੀ ਨੂੰ ਬੁਝਾਉਣ ਨਾਲ ਇਉਂ ਜਾਪਦਾ ਹੈ ਕਿ ਗਰਮੀ ਅਤੇ ਪ੍ਰਕਾਸ਼ ਇਸ ਨਾਲੋ ਵੱਖ ਹੋ ਗਏ ਹਨ ਪਰੰਤੂ ਉਸ ਨੂੰ ਦੁਬਾਰਾ ਜਲਾਉਣ ਨਾਲ ਇਹ ਭੁਲੇਖਾ ਦੂਰ ਹੋ ਜਾਂਦਾ ਹੈ।

ਇਹ ਸਿਰਫ ਰਸਾਇਣਕ ਕਿਰਿਆ ਦਾ ਬੰਦ ਹੋਣਾ ਅਤੇ ਊਰਜਾ ਦਾ ਪੈਦਾ ਹੋਣਾ ਰੁਕਣਾ ਹੈ। ਜਦੋਂ ਸਾਹ ਅਤੇ ਖ਼ੂਨ ਦੇ ਦੌਰੇ ਦੇ ਰੁਕ ਜਾਣ ਕਾਰਨ ਮੇਰੀ ਮੌਤ ਹੋ ਜਾਵੇਗੀ ਤਾਂ ਮੇਰੇ ਸਰੀਰ ਵਿੱਚੋ ਕੁੱਝ ਵੀ ਨਹੀ ਨਿਕਲੇਗਾ। ਜੇ ਆਧੁਨਿਕ ਤਕਨੀਕ ਦੇ ਕਿਸੇ ਢੰਗ ਨਾਲ ਡਾਕਟਰਾਂ ਵੱਲੋਂ, ਮੇਰੇ ਮ੍ਰਿਤਕ ਸਰੀਰ ਨੂੰ ਦੁਬਾਰਾ ਜਿਉਂਦਾ ਕਰ ਲਿਆ ਜਾਵੇ ਤਾਂ ਇਹ ਸੋਚਣਾ ਬੇਵਕੂਫੀ ਹੋਵੇਗੀ ਕਿ ਵੱਖ ਹੋਈ ਆਤਮਾ ਜਾਂ ਜਾਨ ਮੇਰੇ ਸਰੀਰ ਵਿੱਚ ਦੁਬਾਰਾ ਪ੍ਰਵੇਸ਼ ਕਰ ਗਈ ਹੈ।

ਮੇਰੀ ਮੌਤ ਅਚਾਨਕ ਹੀ ਅਤੇ ਕਿਸੇ ਖਾਸ ਸਮੇਂ ਤੇ ਨਹੀਂ ਹੋਵੇਗੀ। ਮੈਂ 70 ਸਾਲ ਪਹਿਲਾਂ ਤੋਂ ਹੀ ਮਰਨਾ ਸ਼ੁਰੂ ਕੀਤਾ ਹੋਇਆ ਹੈ। ਮੈਂ ਆਪਣੀ ਜ਼ਿੰਦਗੀ ਆਪਣੀ ਮਾਂ ਦੇ ਗਰਭ ’ਚੋਂ ਇੱਕ ਪਰ-ਜੀਵੀ ਦੇ ਤੌਰ ਤੇ ਸ਼ੁਰੂ ਕੀਤੀ ਸੀ। ਜਿਸ ਦਿਨ ਮੈਂ ਪੈਦਾ ਹੋਇਆ ਸੀ ਮੇਰੇ ਸਰੀਰ ਦਾ ਅੱਠਵਾਂ ਭਾਗ ਤਾਂ ਉਸੇ ਦਿਨ ਹੀ ਨਾੜੂਆ ਅਤੇ ਔਲ ਦੇ ਰੂਪ ਵਿੱਚ ਖਤਮ ਹੋ ਗਿਆ ਸੀ। ਜਦੋਂ ਕਿ ਮੇਰੇ ਵਿੱਚ ਹਰ ਰੋਜ਼ ਲੱਖਾਂ ਹੀ ਸੈੱਲ ਪੈਦਾ ਹੋ ਜਾਂਦੇ ਹਨ ਅਤੇ ਲੱਖਾਂ ਹੀ ਮਰ ਜਾਂਦੇ ਹਨ। ਮੈਂ ਉਸੇ ਦਿਨ ਤੋਂ ਹੀ ਰੋਜ਼ ਮਰ ਰਿਹਾ ਹਾਂ ਅਤੇ ਰੋਜ਼ ਪੈਦਾ ਹੋ ਰਿਹਾ ਹਾਂ। ਮੇਰੇ ਸਰੀਰ ਦੇ ਮਰੇ ਹੋਏ ਸੈੱਲਾਂ ਦੀ ਵੱਡੀ ਗਿਣਤੀ ਵਾਲਾਂ ਰਾਹੀਂ, ਚਮੜੀ ਰਾਹੀਂ, ਨਹੁੰ ਕੱਟਣ ਰਾਹੀਂ ਅਤੇ ਦੰਦ ਨਿਕਲਣ ਰਾਹੀਂ ਮੇਰੇ ਸਰੀਰ ਵਿੱਚੋ ਨਿਕਲ ਜਾਂਦੀ ਹੈ ਅਤੇ ਲੱਖਾਂ ਹੀ ਹੋਰ ਅੰਦਰਲੇ ਸੈੱਲ ਪਿਸ਼ਾਬ ਅਤੇ ਪਸੀਨੇ ਰਾਹੀਂ ਫਾਲਤੂ ਬਣ ਜਾਂਦੇ ਹਨ।

ਮੇਰੇ ਸੱਤਰ ਸਾਲਾ ਸਰੀਰ ਦੇ ਬਹੁਤੇ ਭਾਗ ਦੁਰਘਟਨਾਵਾਂ ਦੇ ਜ਼ਖਮਾਂ, ਬੈਕਟੀਰੀਆ ਤੇ ਜੀਵਾਣੂਆਂ ਦੀਆਂ ਬੀਮਾਰੀਆਂ ਰਾਹੀਂ, ਜਿਸਮਾਨੀ ਅਤੇ ਮਾਨਸਿਕ ਕੰਮ ਰਾਹੀਂ, ਸੂਰਜ ਦੀਆਂ ਕਿਰਨਾਂ ਰਾਹੀਂ, ਪ੍ਰਯੋਗਸ਼ਾਲਾ ਵਿੱਚ ਕੰਮ ਕਰਦੇ ਸਮੇਂ ਖਾਰਾਂ ਅਤੇ ਤੇਜ਼ਾਬਾਂ ਰਾਹੀਂ ਨਸ਼ਟ ਹੋ ਚੁੱਕੇ ਹਨ।

ਇੱਕ ਵਾਰ ਮੇਰੇ ਸਰੀਰ ਦਾ ਇੱਕ ਭਾਗ ਅਪ੍ਰੇਸ਼ਨ ਰਾਹੀਂ ਕੱਟਿਆ ਗਿਆ ਸੀ। ਮੇਰੇ ਸਰੀਰ ਦਾ ਇੱਕ ਸੂਖਮ ਸੈੱਲ 40 ਸਾਲ ਪਹਿਲਾਂ ਮੇਰੇ ਸਰੀਰ ਤੋਂ ਵੱਖ ਹੋ ਕੇ ਇੱਕ ਬਾਹਰਲੇ ਸੈੱਲ ਨਾਲ ਮਿਲਕੇ ਮੇਰੇ ਸਰੀਰ ਤੋਂ ਬਾਹਰ ਹੀ ਵੱਡਾ ਹੋਣ ਲੱਗ ਪਿਆ। ਇਹ ਅਜੇ ਵੀ ਪੈਰਿਸ ਵਿੱਚ ਡਾਕਟਰ ਐਰੀਸ ਕਾਵੂਰ ਦੇ ਨਾਂ ਨਾਲ ਵੱਧ ਫੁੱਲ ਰਿਹਾ ਹੈ।

ਮੇਰੀ ਜਵਾਨੀ ਦੇ ਦਿਨਾਂ ਵਿੱਚ ਮੇਰੇ ਸਰੀਰ ਦੇ ਸੈੱਲਾਂ ਦੀ ਪੈਦਾ ਹੋਣ ਦੀ ਦਰ ਸੈੱਲਾਂ ਦੇ ਮਰਨ ਦੀ ਦਰ ਨਾਲੋਂ ਕਿਤੇ ਵੱਧ ਸੀ। ਇਸ ਲਈ ਮੈਂ ਵਧਦਾ ਫੁੱਲਦਾ ਰਿਹਾ ਅਤੇ 40 ਸਾਲ ਦੇ ਅੰਤ ਤੱਕ ਮੇਰਾ ਭਾਰ 185 ਪੌਂਡ ਸੀ। ਮੈਂ ਆਪਣੇ ਇਸ ਵੱਧ ਤੋਂ ਵੱਧ ਭਾਰ ਨੂੰ ਕੁੱਝ ਸਮਾਂ ਸਥਿਰ ਰੱਖਿਆ ਜਦੋਂ ਕਿ ਸੈੱਲਾਂ ਦੇ ਪੈਦਾ ਹੋਣ ਦੀ ਦਰ, ਸੈੱਲਾਂ ਦੇ ਮਰਨ ਦੀ ਦਰ ਬਰਾਬਰ ਸੀ। ਇਸ ਤੋਂ ਬਾਅਦ ਸੈੱਲਾਂ ਦੇ ਮਰਨ ਦੀ ਦਰ, ਪੈਦਾ ਹੋਣ ਦੀ ਦਰ ਤੋਂ ਵਧਦੀ ਗਈ ਅਤੇ ਹੁਣ ਮੇਰਾ ਭਾਰ ਸਿਰਫ 125 ਪੌਂਡ ਹੈ। ਉਹਨਾਂ ਸਾਰੇ ਸੈੱਲਾਂ ਦਾ ਕੁੱਲ ਭਾਰ, ਜਿਹੜੇ ਮਰ ਕੇ ਮੇਰੇ

ਸਰੀਰ ਨਾਲੋਂ ਵੱਖ ਹੋ ਗਏ ਹਨ, ਲੱਖਾਂ ਹੀ ਪੌਂਡ ਹੋਵੇਗਾ। ਮੌਤ ਦਾ ਇਹ ਅਮਲ ਉਦੋਂ ਤੱਕ ਜਾਰੀ ਰਹੇਗਾ, ਜਦੋਂ ਤੱਕ ਮੇਰੇ ਸਰੀਰ ਵਿੱਚ ਸੈੱਲਾਂ ਦੇ ਪੈਦਾ ਹੋਣ ਦੀ ਕਿਰਿਆ ਖਤਮ ਨਹੀਂ ਹੋ ਜਾਂਦੀ। ਇੱਥੋ ਤੱਕ ਕਿ ਮੇਰੇ ਸਰੀਰ ਦੇ ਸਾਰੇ ਸੈੱਲਾਂ ਦੀ ਮੌਤ ਹੋਣ ਤੋਂ ਬਾਅਦ ਮੇਰੀ ਅੱਖ ਦਾ ਕਾਰਨੀਆ (ਪੁਤਲੀ) ਕਿਸੇ ਖੁਸ਼-ਕਿਸਮਤ ਅਜਨਬੀ ਦੀ ਅੱਖ ਵਿੱਚ ਜ਼ਿੰਦਗੀ ਜਿਉਂ ਰਿਹਾ ਹੋਵੇਗਾ।

ਮੇਰੇ ਮੌਜੂਦਾ 125 ਪੌਂਡ ਭਾਰੇ ਸਰੀਰ ਦੀ ਮੌਤ, ਮੇਰੀ ਲਗਾਤਾਰ ਮਰਨ ਅਤੇ ਜਿਉਣ ਵਾਲੀ ਜ਼ਿੰਦਗੀ ਲਈ ਇੱਕ ਵੱਡੀ ਘਟਨਾ ਹੋਵੇਗੀ। ਕਿਉਂਕਿ ਮੇਰਾ ਦਿਮਾਗ ਅਤੇ ਮਨ ਕੰਮ ਕਰਨਾ ਬੰਦ ਕਰ ਦੇਣਗੇ ਅਤੇ ਮੇਰੀ ਸ਼ਖਸ਼ੀਅਤ ਅਤੇ ਉਮਰ ਦਾ ਅੰਤ ਹੋ ਜਾਵੇਗਾ।

ਮੇਰਾ ਆਖਰੀ ਸਾਹ, ਮੇਰੇ ਹੁਣ ਦੇ ਸਾਹ ਨਾਲੋਂ ਕਿਸੇ ਗੱਲੋ ਵੀ ਵੱਖਰਾ ਨਹੀਂ ਹੋਵੇਗਾ। ਉਦੋਂ ਵੀ ਮੈਂ ਹੁਣ ਦੀ ਤਰ੍ਹਾਂ ਹੀ ਸਾਹ ਰਾਹੀਂ ਕਾਬਨ ਡਾਈਆਕਸਾਈਡ ਅਤੇ ਪਾਣੀ ਦੇ ਕਣ ਬਾਹਰ ਕੱਢਾਂਗਾ।

ਮੇਰਾ ਇਹ ਵਿਸ਼ਵਾਸ ਨਹੀਂ ਹੈ ਕਿ ਮੇਰੀ ਮੌਤ ਪਿਛੋਂ ਮੇਰੇ ਵਿੱਚ ਜਿਉਂਦੀ ਰਹਿਣ ਵਾਲੀ ਕੋਈ ਰੂਹ ਜਾਂ ਆਤਮਾ ਹੈ, ਮੈਂ ਨਰਕ ਜਾਂ ਸੁਰਗ ਨੂੰ ਜਾਵਾਂਗਾ ਜਾਂ ਮੈ ਇਕ ਪ੍ਰੇਤ ਦੀ ਤਰ੍ਹਾਂ ਘੁੰਮਦਾ ਫਿਰਾਗਾਂ ਤਾਂ ਜੋ ਦੁਬਾਰਾ ਜਨਮ ਲੈ ਸਕਾਂ।

ਜੇਕਰ ਕਿਤੇ ਆਤਮਾ ਹੈ ਤਾਂ ਉਸ ਦਾ ਵੱਡਾ ਭਾਗ ਤਾਂ ਉਹਨਾਂ ਸੈੱਲਾਂ ਦੇ ਨਾਲ ਹੀ ਮੇਰੇ ਸਰੀਰ ਵਿੱਚੋਂ ਨਿਕਲ ਗਿਆ ਹੋਵੇਗਾ ਜਿਹੜੇ ਸੈੱਲ ਮੈਨੂੰ ਪਹਿਲਾਂ ਹੀ ਛੱਡ ਚੁੱਕੇ ਹਨ। ਕੁਝ ਭਾਗ ਉਸ ਆਦਮੀ ਦੇ ਕੋਲ ਚਲਿਆ ਜਾਵੇਗਾ, ਜਿਸ ਆਦਮੀ ਦੇ ਮੇਰੀ ਮੌਤ ਹੋਣ ਤੋਂ ਬਾਅਦ ਮੇਰੀ ਅੱਖ ਕੰਮ ਆਵੇਗੀ।

ਮੈਂ ਇਕ ਬਹੁਤ ਹੀ ਵਿਕਸਤ ਜੀਵ ਹਾਂ, ਕਿਉਂਕਿ ਮੇਰੇ ਅੰਦਰ ਦਿਮਾਗ, ਸਾਹ ਪ੍ਰਣਾਲੀ, ਖ਼ੂਨ ਚੱਕਰ ਪ੍ਰਬੰਧ ਅਤੇ ਇਲਾਜ ਕਰਨ ਵਾਲੀਆਂ ਪ੍ਰਣਾਲੀਆਂ ਹਨ। ਪ੍ਰੰਤੂ ਮੇਰੀ ਜ਼ਿੰਦਗੀ ਦੇ ਮੁਢਲੇ ਸਾਲਾਂ ਵਿੱਚ, ਜਦੋਂ ਮੈਂ ਆਪਣੀ ਮਾਂ ਦੇ ਗਰਭ ਦੌਰਾਨ, ਜੇਕਰ ਮੇਰੇ ਜਨਮ ਦਾ ਮੁਢਲਾ ਸੈੱਲ, ਦੋ ਭਾਗਾਂ ਵਿੱਚ ਟੁੱਟ ਜਾਂਦਾ ਤਾਂ ਮੇਰੇ ਇੱਕ ਜਾਂ ਦੋ ਜੁੜਵੇਂ ਭਰਾ ਹੋ ਜਾਣੇ ਸਨ ਅਤੇ ਮੇਰੀ ਪਹਿਲੀ ਆਤਮਾਂ ਜਾਂ ਸ਼ਖਸੀਅਤ ਦੋ ਜਾਂ ਤਿੰਨ ਭਾਗਾਂ ਵਿੱਚ ਵੰਡੀ ਜਾਣੀ ਸੀ।

ਭਾਵੇ ਇਹ ਸਿਧਾਂਤ ਪੂਰੀ ਤਰ੍ਹਾਂ ਠੀਕ ਅਤੇ ਤਰਕ-ਸੰਗਤ ਹਨ, ਪਰ ਫਿਰ ਵੀ ਉਹ ਲੋਕ ਜਿਨ੍ਹਾਂ ਦੇ ਦਿਮਾਗਾਂ ਨੂੰ ਆਤਮਾ ਤੇ ਪੁਨਰ ਜਨਮ ਨੇ ਪ੍ਰਭਾਵਿਤ ਕਰ ਰੱਖਿਆ ਹੈ, ਇਹਨਾਂ ਸਿਧਾਂਤਾਂ ਨੂੰ ਪੂਰੀ ਤਰ੍ਹਾਂ ਰੱਦ ਕਰ ਦੇਣਗੇ ਕਿਉਂਕਿ ਇਹ ਸਿਧਾਂਤ ਧਰਮ ਦੀਆਂ ਲੀਹਾਂ ਦੇ ਅਨੁਸਾਰ ਨਹੀਂ ਹਨ।

ਇਸ ਪ੍ਰਕਾਰ, ਬੇਸ਼ਕ ਸਾਰੀਆਂ ਧਾਰਮਿਕ ਸਿੱਖਿਆਵਾਂ ਇਹ ਕਹਿੰਦੀਆਂ ਹਨ ਕਿ ਮੌਤ ਪਿੱਛੋ ਵੀ ਜ਼ਿੰਦਗੀ ਹੈ, ਪ੍ਰੰਤੂ ਇਸ ਗੱਲ ਵਿੱਚ ਵਿਸ਼ਵਾਸ ਕਰਨ ਲਈ ਨਾ ਤਾਂ ਮੇਰੇ ਕੋਲ ਕੋਈ ਕਾਰਨ ਹੀ ਹੈ ਅਤੇ ਨਾ ਹੀ ਠੋਸ ਸਬੂਤ।

7 ਜੂਨ ਜਦੋਂ ਮੈਂ ਵੇਸਲੇ ਕਾਲਜ ਵਿੱਚ ਭਾਸ਼ਨ ਦਿੱਤਾ ਤਾਂ ਸਰੋਤਿਆਂ ਵਿੱਚੋ ਇਕ ਅਧਿਆਪਕ ਨੇ ਮੈਨੂੰ ਪੁੱਛਿਆ ਕਿ ਪੁਨਰ ਜਨਮ ਬਾਰੇ ਮੇਰੇ ਕੀ ਵਿਚਾਰ ਹਨ? ਮੇਰੀ ਬੇਨਤੀ ਤੇ ਇੱਕ ਆਦਮੀ ਮੇਰੀ ਕਾਰ ਵਿੱਚੋ ਸਿਗਰਟਾਂ ਦੀ ਡੱਬੀ ਉਠਾ ਲਿਆਇਆ। ਇਸ ਵਿੱਚ ਇੱਕ ਬਿਨਾਂ ਸਿਰ ਵਾਲਾ ਕੀੜਾ ਸੀ। 22 ਮਈ ਨੂੰ ਅਗਲੇ ਦਿਨ ਦੇ ਭਾਸ਼ਨ ਦੀ ਤਿਆਰੀ ਲਈ ਮੈ ਇਸ ਕੀੜੇ ਦਾ ਸਿਰ ਲਾਹ ਦਿੱਤਾ ਸੀ।

16 ਦਿਨ ਪਿੱਛੋ ਵੀ ਇਸ ਬਗੈਰ ਸਿਰ ਵਾਲੇ ਕੀੜੇ ਨੇ ਨੱਚਣਾ ਕੁੱਦਣਾ ਸ਼ੁਰੂ ਕਰ ਦਿੱਤਾ। ਜੇ ਪੁਨਰ ਜਨਮ ਕੋਈ ਸੱਚਾਈ ਹੁੰਦਾ ਤਾਂ ਕੀੜੇ ਦਾ 16 ਦਿਨ ਪਹਿਲਾਂ ਮਰ ਚੁੱਕਿਆ ਸਿਰ ਕਿਸੇ ਹੋਰ ਸਥਾਨ ਤੇ ਪੁਨਰ ਜਨਮ ਪ੍ਰਾਪਤ ਕਰਦਾ ਅਤੇ ਉਸਦੇ ਸਰੀਰ ਦਾ, ਜਿਹੜਾ ਕਿ ਅਜੇ ਕੁੱਝ ਦਿਨਾਂ ਤੱਕ ਮਰਨਾਂ ਹੈ, ਪੁਨਰ ਜਨਮ

ਕਿਤੇ ਹੋਰ ਹੋਣਾ ਹੈ। ਇੱਕ ਹੀ ਜੀਵ ਦਾ ਦੋ ਥਾਵਾਂ ਤੇ ਪੁਨਰ ਜਨਮ ਕਿਵੇਂ ?

ਮਿਸਟਰ ਸੇਨਾ ਨਾਂ ਦੇ ਇੱਕ ਵਿਅਕਤੀ ਅਨੁਸਾਰ- ਸੈੱਲਾਂ ਵਾਲੀ ਜ਼ਿੰਦਗੀ ਅਤੇ ਦੂਸਰੀ ਜ਼ਿੰਦਗੀ ਵਿੱਚ ਫਰਕ ਹੈ, ਜਿਸ ਨੂੰ ਉਹ ਜ਼ਿੰਦਗੀ ਦਾ 'ਅਰਕ' ਕਹਿੰਦਾ ਹੈ। ਇਸ ਜ਼ਿੰਦਗੀ ਬਾਰੇ ਉਸਦਾ ਵਿਚਾਰ ਹੈ ਕਿ ਇਹ ਸਮੇਂ ਅਤੇ ਸਥਾਨ ਤੋਂ ਪਾਰ ਲੰਘ ਸਕਦੀ ਹੈ ਅਤੇ ਆਖਿਰ ਵਿੱਚ ਅਜਿਹੀ ਹਾਲਤ ਵਿੱਚ ਪੁੱਜ ਜਾਂਦੀ ਹੈ, ਜਦੋਂ ਇਸ ਦੀ ਹੋਂਦ ਨਹੀ ਰਹਿ ਜਾਂਦੀ।

ਮੈਂ ਇਹ ਨਹੀ ਸਮਝ ਸਕਿਆ ਕਿ ਅਜਿਹੀ ਜ਼ਿੰਦਗੀ ਜਿਸਦੀ, "ਹੋਂਦ ਨਹੀ ਰਹਿ ਜਾਂਦੀ" ਨੂੰ "ਸਦੀਵੀ ਜ਼ਿੰਦਗੀ" ਕਿਵੇਂ ਕਿਹਾ ਜਾ ਸਕਦਾ ਹੈ ? ਜ਼ਿੰਦਗੀ ਭਾਵੇਂ ਇੱਕ ਸੈੱਲ ਵਿੱਚੋਂ ਪੈਦਾ ਹੋਈ ਹੋਵੇ ਭਾਵੇਂ ਬਹੁਤੇ ਸੈੱਲਾਂ ਵਿੱਚੋ ਇਹ ਉਹੀ ਹੁੰਦੀ ਹੈ। ਇੱਕ ਕੀੜੇ, ਆਦਮੀ ਅਤੇ ਪੌਦੇ ਦੀ ਜ਼ਿੰਦਗੀ ਵਿੱਚ ਕੋਈ ਫ਼ਰਕ ਨਹੀ ਹੈ। ਫ਼ਰਕ ਸਿਰਫ਼ ਮਾਨਸਿਕ ਵਿਕਾਸ ਦਾ ਹੈ, ਨਾ ਕਿ ਜ਼ਿੰਦਗੀ ਦਾ। ਜਿਉਂ-ਜਿਉਂ ਦਿਮਾਗ ਦਾ ਵਿਕਾਸ ਹੁੰਦਾ ਰਹਿੰਦਾ ਹੈ, ਮਨ ਦੇ ਗੁਣ ਬਦਲਦੇ ਰਹਿੰਦੇ ਹਨ। ਆਲੂ ਦੇ ਪੌਦੇ ਵਿੱਚ ਦਿਮਾਗ ਨਹੀਂ ਹੁੰਦਾ ਅਤੇ ਕੀੜਿਆਂ ਵਿੱਚ ਦਿਮਾਗ ਨਾ ਮਾਤਰ ਹੀ ਹੁੰਦਾ ਹੈ, ਜਦੋਂ ਕਿ ਆਦਮੀ ਦਾ ਦਿਮਾਗ ਪੂਰੀ ਤਰ੍ਹਾਂ ਵਿਕਸਤ ਹੁੰਦਾ ਹੈ। ਸਾਡੇ ਲਈ ਇਸ ਗੱਲ ਵਿੱਚ ਵਿਸ਼ਵਾਸ ਨਾ ਕਰਨ ਦਾ ਕੋਈ ਕਾਰਨ ਨਹੀ ਹੈ ਕਿ ਇਸ ਬ੍ਰਹਿਮੰਡ ਵਿੱਚ ਆਦਮੀ ਸਭ ਤੋਂ ਜ਼ਿਆਦਾ ਬੁੱਧੀਮਾਨ ਜੀਵ ਹੈ।

ਬੇ-ਸਿਰੇ ਕੀੜੇ ਜ਼ਿੰਦਗੀ ਪੈਦਾ ਕਰਨਾ ਹੀ ਜਾਰੀ ਨਹੀਂ ਰੱਖਦੇ, ਬਲਕਿ ਉਹਨਾਂ ਦਾ ਨਾ ਮਾਤਰ ਦਿਮਾਗ ਵੀ ਹੁੰਦਾ ਹੈ, ਕਿਉਂਕਿ ਇਹਨਾਂ ਦੇ ਸਰੀਰ ਵਿੱਚ ਇੱਕ ਦੀ ਜਗ੍ਹਾ ਬਹੁਤ ਸਾਰੇ ਨਾੜੀ ਕੇਂਦਰ ਹੁੰਦੇ ਹਨ। ਜੇ ਮੈਂ ਇਹਨਾਂ ਕੀੜਿਆਂ ਦੇ ਦੋ ਬੇ-ਸਿਰੇ, ਮਾਦਾ ਅਤੇ ਨਰ ਸਰੀਰ ਰੱਖੇ ਹੁੰਦੇ ਤਾਂ ਇਹਨਾਂ ਨੇ ਨਿਸ਼ੇਚਨਕ੍ਰਿਆ ਕੀਤੀ ਹੁੰਦੀ ਅਤੇ ਮਾਦਾ ਨੇ ਜਰੂਰ ਅੰਡੇ ਦਿੱਤੇ ਹੁੰਦੇ ਤੇ ਇਹਨਾਂ ਅੰਡਿਆਂ ਵਿੱਚੋ ਜ਼ਰੂਰ ਹੀ ਸਿਰਾਂ ਵਾਲੇ ਕੀੜੇ ਪੈਦਾ ਹੋਣੇ ਸਨ। ਉਹ ਨਿਸ਼ੇਚਣ ਕਿਰਿਆ ਤੋਂ ਜਾਣੂ ਹੁੰਦੇ ਹਨ, ਕਿਉਂਕਿ ਉਹਨਾਂ ਵਿੱਚ ਦਿਮਾਗ ਹੁੰਦਾ ਹੈ, ਭਾਵੇਂ ਨਾ-ਮਾਤਰ ਹੀ ਹੁੰਦਾ ਹੈ।

ਇੱਕ ਸ਼੍ਰੀਮਾਨ ਵੀਰਾਰਤਨੇ ਨੇ ਕਿਹਾ ਕਿ "ਜ਼ਿੰਦਗੀ ਦੀ ਪ੍ਰਾਰੰਭਕ ਹਾਲਤ ਵਿੱਚ ਨਿਸ਼ੇਚਣ ਕਿਰਿਆ ਰਾਹੀਂ ਜਨਮ ਪੁਨਰ-ਜਨਮ ਵਿੱਚ ਸ਼ਾਮਲ ਨਹੀ ਹੁੰਦਾ" ਇਹ ਨਹੀ ਪਤਾ ਕਿ ਉਸ ਦਾ ਇਸ ਵਿਆਖਿਆ ਦਾ ਵਿਗਿਆਨਕ ਆਧਾਰ ਕੀ ਹੈ। ਉਹ ਕਹਿੰਦਾ ਹੈ ਕਿ "ਪੁਨਰ ਜਨਮ ਤਾਂ ਉਹਨਾਂ ਜੀਵਾਂ ਵਿੱਚ ਹੀ ਹੁੰਦਾ ਹੈ ਜਿਹਨਾਂ ਦਾ ਦਿਮਾਗ ਵੱਧ ਵਿਕਸਤ ਹੁੰਦਾ ਹੈ।"

ਸ਼ਾਇਦ ਇਹ ਵਿਅਕਤੀ ਨਹੀ ਜਾਣਦਾ ਕਿ ਸੀਲੈਂਟਰੇਟਾ(coelenterate) ਨਾਂ ਦਾ ਇਕ ਅਜਿਹਾ ਜੀਵ ਹੁੰਦਾ ਹੈ, ਜਿਸ ਦੇ ਦਿਮਾਗੀ ਪ੍ਰਬੰਧ ਹੁੰਦਾ ਹੈ। ਇਸ ਨੂੰ ਬਹੁਤ ਸਾਰੇ ਟੁਕੜਿਆਂ ਵਿੱਚ ਕੱਟਿਆ ਜਾ ਸਕਦਾ ਹੈ। ਇਸ ਦਾ ਹਰ ਟੁਕੜਾ ਜਿਉਂਦਾ ਰਹਿੰਦਾ ਹੈ ਅਤੇ ਇੱਕ ਸੀਲੈਂਟਰੇਟਾ ਹੀ ਬਣ ਜਾਂਦਾ ਹੈ ਕੀ ਇਹਨਾਂ ਪੈਦਾ ਹੋਏ ਸੀਲੈਂਟਰੇਟਾ ਦੇ ਵਿੱਚ ਉਹਨਾਂ ਦੀ ਪੁਨਰ-ਜਨਮੀ ਆਤਮਾ ਦਾ ਕੁੱਝ ਭਾਗ ਹੀ ਹੋਵੇਗਾ ? ਜੇਕਰ ਮਨੁੱਖੀ ਅੰਡੇ ਨੂੰ ਚਾਰ ਭਾਗਾਂ ਵਿੱਚ ਵੰਡ ਦਿੱਤਾ ਜਾਵੇ, ਕੀ ਇਸ ਤਰ੍ਹਾਂ ਪੈਦਾ ਹੋਏ ਚਾਰ ਜੁੜਵੇ ਬੱਚਿਆਂ ਵਿੱਚ ਪੁਨਰ ਜਨਮੀ ਆਤਮਾ ਦਾ ਥੋੜ੍ਹਾ ਥੋੜ੍ਹਾ ਭਾਗ ਹੀ ਹੋਵੇਗਾ ? ਕਿੰਨੀ ਗਲਤ ਗੱਲ ਹੈ।

ਮਿਸਟਰ ਲਿਆਨੇਜ ਨਾਂ ਦੇ ਇੱਕ ਵਿਅਕਤੀ ਨੇ ਪੁਨਰ-ਜਨਮ ਨੂੰ ਬੱਚਿਆ ਵਿੱਚ ਅਨੋਖੇ ਅਤੇ ਜਮਾਂਦਰੂ ਵਿਲੱਖਣਤਾਵਾਂ ਰਾਹੀਂ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ।

ਜਮਾਂਦਰੂ ਵਿਲੱਖਣਤਾਵਾਂ ਦੀ ਵਿਆਖਿਆ, ਕਰਮ ਤੇ ਪੁਨਰ-ਜਨਮ ਦੀ ਬਜਾਏ (Genetics) ਜੈਨੇਟਿਕਸ ਤੇ ਵਿਰਾਸਤ ਰਾਹੀਂ ਵਧੀਆ ਢੰਗ ਨਾਲ ਕੀਤੀ ਜਾ ਸਕਦੀ ਹੈ। ਆਦਮੀ ਚੋਣਵੀਂ ਨਸਲ ਵਿਧੀ

ਰਾਹੀਂ ਘਰੇਲੂ ਡੰਗਰਾਂ ਵਿੱਚ ਬਹੁਤ ਸਾਰੀਆਂ ਤਬਦੀਲੀਆਂ ਕਰਨ ਵਿੱਚ ਸਫ਼ਲ ਹੋਇਆ ਹੈ। ਇਸ ਢੰਗ ਨਾਲ ਮੁਰਗੀਆਂ ਅਤੇ ਗਊਆਂ ਦੀਆਂ ਕਿਸਮਾਂ ਵਿੱਚ ਸੁਧਾਰ ਕੀਤਾ ਗਿਆ ਹੈ। ਇਹ ਸਾਰਾ ਕੁੱਝ ਜਣਨ-ਵਿੱਦਿਆ ਅਤੇ ਵਿਰਾਸਤ ਵਿਗਿਆਨ ਦੇ ਖੇਤਰ ਵਿੱਚ ਆਦਮੀ ਦੇ ਗਿਆਨ ਹੋਣ ਕਾਰਨ ਹੀ ਹੋਇਆ ਹੈ। ਪਸ਼ੂਆਂ ਵਿੱਚ ਇਹ ਤਬਦੀਲੀਆਂ ਦੇ ਗੁਣ ਜੀਨਜ਼ ਰਾਹੀਂ ਅਤੇ ਡੀ.ਐਨ.ਏ. (DNA) ਦੇ ਅਣੂਆਂ ਰਾਹੀਂ ਹੁੰਦੇ ਹਨ, ਨਾ ਕਿ ਕਰਮਾਂ ਰਾਹੀਂ।

ਉਹ ਸਮਾਂ ਦੂਰ ਨਹੀਂ ਜਦੋਂ ਮਨੁੱਖ ਜਣਨ ਵਿੱਦਿਆ ਦੇ ਆਪਣੇ ਗਿਆਨ ਨੂੰ ਆਪਣੀ ਹੀ ਨਸਲ ਸੁਧਾਰਨ ਲਈ ਵਰਤੇਗਾ। ਭਵਿੱਖ ਵਿੱਚ ਸਰਕਾਰਾਂ, ਜਣਨ ਵਿੱਚ ਦਿੱਤੀਆਂ ਅਜ਼ਾਦੀਆਂ ਤੇ ਪਾਬੰਦੀ ਲਾ ਸਕਦੀਆਂ ਹਨ। ਇਸ ਤੋਂ ਮੇਰਾ ਇਹ ਮਤਲਬ ਨਹੀਂ ਕਿ ਸਰੀਰਕ ਤੌਰ ਤੇ ਅਧੂਰੇ ਜਾਂ ਕਮਜ਼ੋਰ ਲੋਕਾਂ ਨੂੰ ਆਪਣੀ ਕਾਮ-ਵਾਸ਼ਨਾ ਦੀ ਤ੍ਰਿਪਤੀ ਤੋਂ ਰੋਕ ਦਿੱਤਾ ਜਾਵੇਗਾ ਬਲਕਿ ਸਰਕਾਰ ਅਜਿਹੇ ਕਦਮ ਪੁੱਟ ਸਕਦੀ ਹੈ ਕਿ ਇਸ ਕਿਸਮ ਦੇ ਲੋਕ ਸੰਤਾਨ ਪੈਦਾ ਨਾ ਕਰ ਸਕਣ।

ਮਨੁੱਖੀ ਜਣਨ ਕਿਰਿਆ ਸਭ ਤੋਂ ਵੱਧ ਜ਼ਰੂਰੀ ਕੌਮੀ ਮਸਲਾ ਬਣ ਸਕਦੀ ਹੈ ਪ੍ਰੰਤੂ ਇਸ ਨੂੰ ਯੋਗ ਅਗਵਾਈ ਤੇ ਕੰਟਰੋਲ ਦੀ ਸਭ ਤੋਂ ਵੱਧ ਲੋੜ ਹੈ। ਇਹ ਵੀ ਹੋ ਸਕਦਾ ਹੈ ਕਿ ਵਿਆਹੇ ਜੋੜਿਆਂ ਨੂੰ 'ਸੰਤਾਨ ਉਤਪਤੀ ਮੰਤਰਾਲੇ' ਤੋਂ ਬੱਚੇ ਪੈਦਾ ਕਰਨ ਲਈ ਲਾਇਸੈਂਸ ਲੈਣੇ ਪਿਆ ਕਰਨ।

ਖੂਨ ਦੇ ਬੈਕਾਂ ਦੀ ਤਰ੍ਹਾਂ ਵੀਰਜ਼-ਬੈਂਕ ਵੀ ਸਾਰੇ ਦੇਸ਼ ਵਿੱਚ ਖੋਲ੍ਹੇ ਜਾ ਸਕਦੇ ਹਨ ਤਾਂ ਜੋ ਚੰਗੇ ਗੁਣਾ ਵਾਲੇ ਮਰਦਾਂ ਦੇ ਵੀਰਜ਼ ਨੂੰ ਸੁਰੱਖਿਅਤ ਰੱਖਿਆ ਜਾ ਸਕੇ। ਇਸ ਤਰ੍ਹਾਂ ਜਦੋਂ ਆਦਮੀ ਆਪਣੇ ਬੱਚਿਆਂ ਦੀ ਨਸਲ ਨੂੰ ਸੁਧਾਰਨ ਲਈ ਚੋਣਵੀਂ ਨਸਲ ਵਿਧੀ ਦੀ ਵਰਤੋਂ ਕਰੇਗਾ ਤਾਂ ਹੁਣ ਨਾਲੋਂ ਵੀ ਵੱਧ ਅਨੋਖੇ ਅਤੇ ਚੰਗੇ ਬੱਚੇ ਪੈਦਾ ਹੋਣਗੇ। ਅੱਜ ਕੱਲ੍ਹ ਅਨੋਖੇ ਬੱਚੇ ਘੱਟ ਮੌਕਿਆਂ ਤੇ ਹੀ ਪੈਦਾ ਹੁੰਦੇ ਹਨ।

ਸ਼੍ਰੀ ਲੰਕਾ ਦੇ ਲੋਕਾਂ ਦੀ ਬਹੁ-ਸੰਮਤੀ, ਪੁਨਰ ਜਨਮ ਵਿੱਚ ਵਿਸ਼ਵਾਸ ਰੱਖਦੀ ਹੈ। ਕੀ ਸਾਡੀ ਸਰਕਾਰ ਇਹ ਸੋਚੇਗੀ ਅਤੇ ਖੇਤੀਬਾੜੀ ਤੇ ਪਸ਼ੂਆਂ ਸੰਬੰਧੀ ਖੋਜ ਦੇ ਮਹਿਕਮੇ ਨੂੰ ਇਹ ਹਦਾਇਤ ਕਰੇਗੀ ਕਿ ਮੌਜੂਦਾ ਨਸਲ ਸੁਧਾਰ ਦੇ ਢੰਗਾਂ ਦੀ ਬਜਾਏ ਉਹ ਪਿਛਲੇ ਕਰਮਾਂ ਅਨੁਸਾਰ ਉਹਨਾਂ ਦੀਆਂ ਨਸਲਾਂ ਦੀ ਚੋਣ ਕਰਨ।

ਇਹ ਕਹਿਣਾ ਕਿ ਬੱਚਿਆਂ ਵਿੱਚ ਪਿਛਲੇ ਜਨਮ ਦੀਆਂ ਯਾਦਾਂ ਹੁੰਦੀਆਂ ਹਨ, ਓਨਾ ਹੀ ਗਲਤ ਹੈ ਜਿੰਨਾ ਕਿ ਪੁਨਰ-ਜਨਮ ਸੰਬੰਧੀ ਖੋਜ ਕਰਨ ਵਾਲੇ ਪ੍ਰੋਫੈਸਰ ਆਇਨ ਸਟੀਵਨਸਨ, ਪ੍ਰੋਫੈਸਰ ਐਚ. ਐਨ. ਬੈਨਰਜੀ ਅਤੇ ਗੁਨਾਰਤਨੇ ਦੇ ਵਿਚਾਰ ਕਿ ਪੁਨਰ-ਜਨਮ ਵਿੱਚ ਚਿਹਰੇ ਦੇ ਨੈਣ-ਨਕਸ਼, ਰੰਗ, ਜ਼ਖ਼ਮਾਂ ਦੇ ਦਾਗ ਆਦਿ ਦੁਬਾਰਾ ਪੈਦਾ ਹੋ ਜਾਂਦੇ ਹਨ। ਜੇਕਰ ਇਹ ਸੱਚ ਹੈ ਤਾਂ ਅੱਖ ਦਾਨ ਕਰਵਾਉਣ ਵਾਲੀ ਸੁਸਾਇਟੀ ਲਈ ਤਾਂ ਇਹ ਬਹੁਤ ਹੀ ਘਾਤਕ ਸਿੱਧ ਹੋਵੇਗੀ। ਜਨਮ ਤੋਂ ਹੀ ਅੰਨ੍ਹੇ ਹੋਣ ਦਾ ਡਰ, ਲੋਕਾਂ ਨੂੰ ਅੱਖਾਂ ਦਾਨ ਕਰਨ ਤੋਂ ਰੋਕ ਦੇਵੇਗਾ।

ਜੇ ਇਹ ਦਾਅਵਾ ਸੱਚ ਹੋਇਆ ਕਿ ਹਿਸਾਬ ਦਾ ਗਿਆਨ ਪਿਛਲੇ ਜਨਮ ਵਿੱਚੋਂ ਹੀ ਪ੍ਰਾਪਤ ਹੁੰਦਾ ਹੈ, ਤਾਂ ਉਹ ਦਿਨ ਦੂਰ ਨਹੀਂ ਜਦੋਂ ਪਿਛਲੀ ਜੂਨ ਵਿੱਚ ਹਿਸਾਬ ਵਿਸ਼ੇ ਦਾ ਮਾਹਿਰ, ਭਾਵੇਂ ਅੱਜ ਦੀ ਜੂਨ ਵਿੱਚ ਉਹ ਗਧਾ ਹੀ ਕਿਉਂ ਨਾ ਹੋਵੇ ਲੰਕਾ ਵਿਸ਼ਵ ਵਿਦਿਆਲੇ ਦੀ ਹਿਸਾਬ ਦੇ ਪ੍ਰੋਫੈਸਰ ਦੀ ਕੁਰਸੀ ਤੇ ਬਿਰਾਜਮਾਨ ਹੋ ਸਕਦਾ ਹੈ।

ਬੱਚਿਆਂ ਦੇ ਪਿਛਲੇ ਜਨਮ ਦੀਆਂ ਯਾਦਾਂ ਸੰਬੰਧੀ ਕਹਾਣੀਆਂ ਨੂੰ ਬਿਲਕੁਲ ਕਲਪਿਤ ਕਹਿ ਕੇ ਰੱਦ ਕਰਨਾ ਹੋਵੇਗਾ। ਜਿਹੜੇ ਲੋਕਾਂ ਨੇ ਵਿਗਿਆਨਕ ਢੰਗ ਨਾਲ ਇਹਨਾਂ ਗੱਲਾਂ ਦੀ ਪੜਤਾਲ ਕੀਤੀ ਹੈ, ਉਹ ਇਸ ਸਿੱਟੇ ਤੇ ਪੁਜੇ ਹਨ ਕਿ ਇਹ ਕਹਾਣੀਆਂ ਬਿਲਕੁਲ ਝੂਠੀਆਂ ਹੁੰਦੀਆਂ ਹਨ, ਅਤੇ ਇਹਨਾਂ ਪਿੱਛੇ ਜ਼ਰੂਰ ਕੋਈ ਨਾ

ਕੋਈ ਧੋਖਾ ਹੁੰਦਾ ਹੈ।

ਅਮਰੀਕਾ ਦੇ ਪ੍ਰਸਿੱਧ ਖੋਜੀ ਸਪਰੇਗ ਡੀ ਕੈਂਪ ਨੇ ਆਪਣੀ ਪੁਸਤਕ ‘ਆਤਮਾਵਾਂ, ਸਿਤਾਰੇ ਤੇ ਜਾਦੂ-ਟੂਣੇ’ (SPIRITS, STARS AND SPELLS ) ਵਿੱਚ, ਬਰਾਈਡੇ, ਮਰਫੀ ਤੇ ਸਿਮੰਦਨੀ ਦੇ ਕੇਸਾਂ ਨੂੰ ਜਿਹੜੇ ਵਾਰ ਵਾਰ ਪੁਨਰ-ਜਨਮ ਦੇ ਸਬੂਤ ਦੇ ਤੌਰ ਤੇ ਮੰਨੇ ਜਾਂਦੇ ਰਹੇ ਹਨ ਧੋਖਾ ਸਿੱਧ ਕੀਤਾ ਹੈ।

ਮਿਸਟਰ ਲਿਆਨੇਜ, ਜਿਸ ਨੂੰ ਜੀਵ ਵਿਗਿਆਨ ਦਾ ਬਹੁਤ ਥੋੜ੍ਹਾ ਗਿਆਨ ਹੈ, ਇਹ ਵਿਚਾਰ ਰੱਖਦਾ ਹੈ, ਕਿ ਪੁਨਰ-ਜਨਮ ਲਈ ਪਹਿਲੀ ਸ਼ਰਤ, ਜਿਉਂਦਾ ਦਿਮਾਗ ਹੈ। ਇਕ ਬੈਕਟੀਰੀਆ ਵਿੱਚ, ਇੱਕ ਅੰਡੇ ਵਿੱਚ ਆਲੂ ਵਿੱਚ ਜਾਂ ਇੱਕ ਸੈੱਲ ਵਿੱਚ ਦਿਮਾਗ ਨੇ ਕੀ ਕਰਨਾ ਹੈ? ਨਵੀਆਂ ਖੋਜਾਂ ਦੁਆਰਾ, ਸਰੀਰ ਨੂੰ ਮੌਤ ਤੋ ਪਹਿਲਾਂ ਜਾਂ ਛੇਤੀ ਹੀ ਬਾਅਦ ਬਰਫ਼ ਵਿੱਚ ਜਮਾ ਕੇ ਸੈਕੜੇ ਸਾਲਾਂ ਬਾਅਦ ਵੀ ਦੁਬਾਰਾ ਜਿਉਂਦਾ ਕੀਤਾ ਜਾ ਸਕਦਾ ਹੈ। ਕੀ ਉਸ ਜੀਵ ਦੀ ਆਤਮਾ ਕਿਸੇ ਹੋਰ ਜੀਵ ਵਿੱਚ ਚਲੀ ਜਾਂਦੀ ਹੈ ਜਾਂ ਉਸੇ ਜੀਵ ਵਿੱਚ ਵਾਪਸ ਆ ਜਾਂਦੀ ਹੈ? ਕਿ ਜੰਮੀਆਂ ਹੋਈਆਂ ਵਸਤੂਆਂ ਦੇ ਦਿਮਾਗ ਸਦੀਆਂ ਤੱਕ ਜੀਉਂਦੇ ਰਹਿੰਦੇ ਹਨ? ਕਿੰਨੀ ਮੂਰਖਤਾ ਹੈ।

ਪੁਨਰ ਜਨਮ ਦੇ ਇਹ ਅੰਧ-ਵਿਸ਼ਵਾਸੀ ਇਹ ਦਲੀਲ ਦਿੰਦੇ ਹਨ ਕਿ ਮਰ ਰਹੇ ਆਦਮੀ ਦੇ ਵਿਚਾਰਾਂ ਦਾ ਅਗਲੀ ਜ਼ਿੰਦਗੀ ਨਾਲ ਸੰਬੰਧ ਹੁੰਦਾ ਹੈ। ਇਸ ਦਲੀਲ ਨੂੰ ਸਿੱਧ ਕਰਨ ਲਈ ਉਹ ਮਾਦੇ ਤੇ ਊਰਜਾ ਦੀ ਵਿਨਾਸ਼ਤਾ ਦੇ ਨਿਯਮ ਦੀ ਉਦਾਹਰਣ ਦਿੰਦੇ ਹਨ।

ਇਹ ਕਹਿਣਾ ਕਿ ਕਿਸੇ ਆਦਮੀ ਦੇ ਵਿਚਾਰ ਉਸ ਦੀ ਮੌਤ ਬਾਅਦ ਵੀ ਉਸਦੇ ਸਰੀਰ ਵਿੱਚ ਹੀ ਰਹਿੰਦੇ ਹਨ ਉਨਾ ਹੀ ਗਲਤ ਹੈ ਜਿਨਾ ਕਿ ਇਹ ਕਹਿਣਾ ਕਿ ਕਿਸੇ ਆਦਮੀ ਦੀ ਜਾਨ ਉਸਦੇ ਕੋਟ ਵਿੱਚ ਰਹਿੰਦੀ ਹੈ, ਜਿਹੜਾ ਉਸਦੇ ਮਰਨ ਤੋਂ ਪਹਿਲਾਂ ਪਾਇਆ ਹੁੰਦਾ ਹੈ ਜਾਂ ਇਹ ਕਹਿਣਾ ਕਿ ਇੱਕ ਚੂਚਾ ਖਾਣ ਪਿੱਛੋਂ ਖਾਣ ਵਾਲੇ ਦੇ ਪੇਟ ਵਿੱਚ ਜਿਉਂਦਾ ਰਹਿੰਦਾ ਹੈ।

ਜੇ ਆਤਮਾਵਾਂ, ਦਿਮਾਗ ਤੋਂ ਬਾਹਰ ਰਹਿਕੇ ਪੁਨਰ-ਜਨਮ ਲੈ ਸਕਦੀਆ ਹਨ ਤਾਂ ਸਾਡੇ ਗ੍ਰਹਿ ਉਪਰਲੀ ਜ਼ਿੰਦਗੀ ਦੇ ਸ਼ੁਰੂ ਹੋਣ ਤੋ ਪਹਿਲਾਂ ਕਿੱਥੇ ਸਨ? ਕੀ ਕਦੀ ਵਿਚਾਰ, ਵਿਚਾਰਵਾਨ, ਤੋਂ ਬਿਨਾਂ, ਯਾਦ-ਸ਼ਕਤੀ ਆਦਮੀ ਤੋਂ ਬਿਨਾਂ ਅਤੇ ਚੇਤਨਾ ਕਿਸੇ ਸੁਚੇਤ ਆਦਮੀ ਤੋਂ ਬਿਨਾਂ ਹੋ ਸਕਦੀ ਹੈ? ਜਿਵੇਂ ਅੱਗ ਬਾਲਣ ਤੋਂ ਬਿਨਾਂ ਨਹੀਂ ਹੋ ਸਕਦੀ, ਉਵੇਂ ਹੀ ਜ਼ਿੰਦਗੀ, ਦਿਮਾਗ, ਸਰੀਰ ਅਤੇ ਨਾੜੀ-ਪ੍ਰਬੰਧ ਤੋਂ ਬਿਨਾਂ ਨਹੀ ਹੋ ਸਕਦੀ। ਮੌਤ, ਜ਼ਿੰਦਗੀ ਦਾ ਅੰਤ ਹੈ।

ਕਥਿਤ ‘ਆਤਮਾ’ ਜ਼ਿੰਦਗੀ ਅਤੇ ਦਿਮਾਗ ਦਾ ਮੇਲ ਹੈ, ਕਿਉਂਕਿ ਜ਼ਿੰਦਗੀ ਅਤੇ ਦਿਮਾਗ, ਸਰੀਰ ਤੋਂ ਬਿਨਾਂ ਨਹੀਂ ਰਹਿ ਸਕਦੇ। ਇਸ ਲਈ ਨਾ-ਖਤਮ ਹੋਣ ਵਾਲੀ ਕਿਸੇ ਜ਼ਿੰਦਗੀ ਬਾਰੇ ਗੱਲ ਕਰਨਾ ਬਿਲਕੁਲ ਫਜ਼ੂਲ ਹੈ। ਗੌਤਮ ਇਹ ਸੱਚਾਈ ਜਾਣਦਾ ਸੀ, ਇਸੇ ਲਈ ਉਸ ਨੇ ਅੱਜ ਤੋਂ 25 ਸਦੀਆਂ ਪਹਿਲਾਂ ਇਸ ਦਾ ਪ੍ਰਚਾਰ ਕੀਤਾ ਸੀ।

ਇਹ ਇੱਕ ਬਦਕਿਸਮਤੀ ਦੀ ਗੱਲ ਹੈ ਕਿ ਪੁਨਰ-ਜਨਮ ਇੱਕ ਬ੍ਰਾਹਮਣਾਂ ਦਾ ਵਿਸ਼ਵਾਸ਼ ਹੈ, ਜਿਹੜਾ ਮਹਾਤਮਾ ਬੁੱਧ ਦੇ ਗਿਆਨ ਦਾ ਵਿਰੋਧੀ ਹੈ ਤੇ ਉਸ ਦੀ ਮੌਤ ਬਾਅਦ ਫੈਲਿਆ ਹੈ।

# ਜੋਤਿਸ਼

ਪ੍ਰਾਚੀਨ ਕਾਲ ਤੋਂ ਪਹਿਲਾਂ ਹੀ ਮਨੁੱਖ ਜੋਤਿਸ਼ ਤੋਂ ਜਾਣੂ ਸੀ, ਭਾਵੇਂ ਉਹਨਾਂ ਸਮਿਆਂ ਵਿੱਚ ਉਸ ਨੂੰ ਗ੍ਰਹਿਆਂ ਬਾਰੇ ਕੁੱਝ ਵੀ ਪਤਾ ਨਹੀਂ ਸੀ। ਜਦੋਂ ਕੋਈ ਵਿਅਕਤੀ ਪੈਦਾ ਹੁੰਦਾ ਸੀ, ਉਸ ਸਮੇਂ ਸੂਰਜ, ਚੰਦ ਅਤੇ ਗ੍ਰਹਿਆਂ ਦੀ ਸਥਿਤੀ ਵੇਖ ਕੇ, ਉਸ ਵਿਅਕਤੀ ਦੀ ਜ਼ਿੰਦਗੀ ਦੀਆਂ ਸਾਰੀਆਂ ਮਹੱਤਵਪੂਰਨ ਘਟਨਾਵਾਂ ਦਾ ਅੰਦਾਜ਼ਾ ਪਹਿਲਾਂ ਹੀ ਲਾਉਣ ਦੀ ਪ੍ਰੰਪਰਾ ਸੀ। ਇਤਿਹਾਸ ਅਨੁਸਾਰ ਮਨੁੱਖ ਪੰਜ ਹਜ਼ਾਰ ਸਾਲ ਪਹਿਲਾਂ ਤੋਂ ਜੋਤਿਸ਼ ਦੇ ਖੇਤਰ ਵਿੱਚ ਹੱਥ ਪੈਰ ਮਾਰ ਰਿਹਾ ਹੈ, ਜਦੋਂ ਕਿ ਉਸ ਸਮੇਂ ਬ੍ਰਹਿਮੰਡ ਬਾਰੇ ਉਸ ਦਾ ਗਿਆਨ ਉੱਘੜ-ਦੁੱਘੜਾ ਅਤੇ ਬਹੁਤ ਘੱਟ ਸੀ।

ਜੋਤਿਸ਼ ਵਿੱਚ ਵਿਸ਼ਵਾਸ, ਉਸੇ ਮੂਰਖਾਨਾ ਵਿਸ਼ਵਾਸ ’ਤੇ ਆਧਾਰਿਤ ਹੈ, ਕਿ ਮਨੁੱਖ ਦੀ ਹੋਣੀ ਅਤੇ ਕੁਦਰਤੀ ਗ੍ਰਹਿਆਂ ਦੀ ਚਾਲ ਦਾ ਕੰਟਰੋਲ, ਇੱਕ ਮਹਾਨ ਸ਼ਕਤੀ ਦੇ ਹੱਥ ਵਿੱਚ ਹੈ। ਜੋਤਿਸ਼, ਪ੍ਰਾਚੀਨ ਮਨੁੱਖ ਦੀ ਇਕ ਕੋਸ਼ਿਸ਼ ਸੀ, ਜਿਸ ਸਦਕਾ ਉਸਨੇ ਗ੍ਰਹਿਆਂ ਦੀ ਗਤੀ ਤੋਂ ਮਨੁੱਖ ਦੇ ਸੰਜੋਗਾਂ ਦਾ ਅੰਦਾਜ਼ਾ ਲਾਉਣ ਦੀ ਕੋਸ਼ਿਸ ਕੀਤੀ ਹੈ।

ਸੱਚਾਈ ਇਹ ਹੈ ਕਿ ਕੁਦਰਤ ਦੀਆਂ ਬਹੁਤ ਸਾਰੀਆਂ ਕਰੋਪੀਆਂ; ਜਿਵੇਂ ਝੱਖੜ, ਜਵਾਰ ਭਾਟੇ, ਭੂਚਾਲ, ਬਿਜਲੀ ਦੀ ਗਰਜ ਅਤੇ ਵਰਖਾ ਆਦਿ, ਧਰਤੀ ਤੋਂ ਬਾਹਰਲੀਆਂ ਸ਼ਕਤੀਆਂ ਦੇ ਨਤੀਜੇ ਵਜੋਂ ਵਾਪਰਦੀਆਂ ਸਨ। ਇਹਨਾਂ ਨੇ ਮਨੁੱਖ ਦਾ ਵਿਸ਼ਵਾਸ ਇਸ ਗੱਲ ਵਿੱਚ ਪੱਕਾ ਕਰ ਦਿੱਤਾ ਕਿ ਮਨੁੱਖ ਦੇ ਜੀਵਨ ਦੀਆਂ ਘਟਨਾਵਾਂ ਦੇ ਉੱਪਰ, ਸੂਰਜ, ਚੰਦ ਅਤੇ ਧਰਤੀ ਬਾਹਰਲੇ ਹੋਰ ਗ੍ਰਹਿਆਂ ਦਾ ਪ੍ਰਭਾਵ ਵੀ ਪੈਂਦਾ ਹੈ। ਸੂਰਜ ਦੀ ਸਥਿਤੀ ਦਾ ਮੌਸਮ ਤੇ ਅਸਰ ਅਤੇ ਚੰਦਰਮਾਂ ਦਾ ਜਵਾਰ-ਭਾਟਿਆਂ ਤੇ ਅਸਰ ਹੋਣ ਕਾਰਨ ਉਸ ਦਾ ਝੂਠਾ ਵਿਸ਼ਵਾਸ ਹੋਰ ਪੱਕਾ ਹੋ ਗਿਆ।

ਜਦੋਂ ਵੀ ਦੇਸ਼ ਅਤੇ ਇਸਦੇ ਰਾਜੇ ਉੱਪਰ ਪ੍ਰਭਾਵ ਪਾਉਣ ਵਾਲੀਆਂ ਜਾਂ ਹੋਰ ਘਟਨਾਵਾਂ ਵਾਪਰਦੀਆਂ ਤਾਂ ਪ੍ਰਾਚੀਨ ਜੋਤਸ਼ੀ ਉਸ ਸਮੇਂ ਸੂਰਜ, ਚੰਦ ਅਤੇ ਦਿਸਣਯੋਗ ਗ੍ਰਹਿਆਂ ਦੀ ਸਥਿਤੀ ਦਾ ਅਧਿਐਨ ਕਰਦੇ। ਹਰ ਵਾਰ ਜਦ ਗ੍ਰਹਿਆਂ ਦੀ ਮੁੜ ਸਥਿਤੀ ਉਹੀ ਹੁੰਦੀ ਤਾਂ ਉਹ ਉਹੋ ਜਿਹੀਆਂ ਹੀ ਘਟਨਾਵਾਂ ਦੇ ਮੁੜ ਹੋਣ ਦਾ ਅੰਦਾਜਾ ਲਾਉਂਦੇ। ਉਦਾਹਣ ਵਜੋਂ ਜੇ ਕਿਸੇ ਮੌਕੇ ’ਤੇ ਅਸਮਾਨ ਵਿੱਚ ਸਤਰੰਗੀ ਪੀਂਘ, ਗ੍ਰਹਿਣ, ਜਾਂ ਬੋਦੀ ਵਾਲਾ ਤਾਰਾ ਦਿਖਾਈ ਦਿੰਦੇ ਅਤੇ ਦੁਸ਼ਮਣ ਜੰਗ ਵਿੱਚ ਹਾਰ ਜਾਂਦਾ ਤਾਂ ਗ੍ਰਹਿਣ, ਸਤਰੰਗੀ ਪੀਂਘ ਅਤੇ ਬੋਦੀ ਵਾਲੇ ਤਾਰੇ ਨੂੰ ਸ਼ੁੱਭ ਮੰਨਿਆ ਜਾਂਦਾ। ਇਸੇ ਤਰ੍ਹਾਂ ਤਬਾਹੀ ਦੇ ਮੌਕੇ ਤੇ ਆਕਾਸ਼ ਵਿੱਚ ਹਾਜ਼ਰ ਚਿੰਨ੍ਹ ਨੂੰ ਬਦਸ਼ਗਨ ਮੰਨਿਆ ਜਾਂਦਾ ਸੀ। ਇਸ ਤਰ੍ਹਾਂ ਸੂਰਜ, ਚੰਦਰਮਾ ਅਤੇ ਗ੍ਰਹਿਆਂ ਦੀਆਂ ਸਥਿਤੀਆਂ ਹੀ ਚੰਗੇ ਅਤੇ ਮਾੜੇ ਸ਼ਗਨ ਬਣ ਗਈਆਂ। ਕਿਉਂਕਿ ਜਦੋ ਇਹ ਸਥਿਤੀਆਂ ਪਹਿਲਾਂ ਦੇਖੀਆਂ ਗਈਆਂ ਸਨ ਉਸ ਸਮੇਂ ਚੰਗੀਆਂ ਜਾਂ ਮਾੜੀਆਂ ਘਟਨਾਵਾਂ ਜੁ ਵਾਪਰੀਆਂ ਸਨ।

ਪਹਿਲਾਂ ਪਹਿਲ ਤਾਂ ਜੋਤਿਸ਼ ਸਿਰਫ ਰਾਜੇ ਦੇ ਕੰਮਾਂ ਦੀ ਭਵਿੱਖਬਾਣੀ ਕਰਨ ਲਈ ਹੀ ਵਰਤਿਆ ਜਾਂਦਾ ਸੀ, ਕਿਉਂਕਿ ਸਮਝਿਆ ਜਾਂਦਾ ਸੀ ਕਿ ਆਮ ਆਦਮੀ ਦੀ ਕਿਸਮਤ ਜਾਂ ਬਦਕਿਸਮਤੀ ਉਸ ਦੇ ਰਾਜੇ ਜਾਂ ਦੇਸ਼ ’ਤੇ ਹੀ ਨਿਰਭਰ ਕਰਦੀ ਹੈ।

ਈਸਾ ਮਸੀਹ ਤੋਂ 3000 ਸਾਲ ਪਹਿਲਾਂ ਜੋਤਿਸ਼ ਮੈਸੋਪੋਟਾਮੀਆ, ਬੇਬੀਲੋਨ, ਚਾਲਦੀਆ, ਚੀਨ ਅਤੇ ਭਾਰਤ ਵਿੱਚ ਫੈਲਿਆ ਹੋਇਆ ਸੀ। ਬੇਬੀਲੋਨ ਤੋ ਜੋਤਿਸ਼, ਅਸੀਰੀਆ, ਯੂਨਾਨ, ਮਿਸਰ ਤੇ ਰੋਮ ਵਿੱਚ ਭਾਰਤ ਤੋਂ ਇਹ ਲੰਕਾ ਸਮੇਤ, ਗੁਆਂਢੀ ਦੇਸ਼ਾਂ ਵਿੱਚ ਗਿਆ। ਜੋਤਿਸ਼ ਬਾਰੇ ਸਭ ਤੋ ਪਹਿਲੀ ਪੁਸਤਕ ‘ਟੈਟਰਾਬਿਬਲੀਅਸ’, ਮਿਸਰ ਵਾਸੀ ਕਲਾਡੀਅਸ ਪਟੋਲੋਮੀਅਸ ਦੁਆਰਾ ਲਿਖੀ ਗਈ ਸੀ। ਭਾਰਤੀ ਸੰਸਕ੍ਰਿਤ ਦੀ

ਕਿਤਾਬ ਹੋਰਾਂ ਸ਼ਾਸਤਰ ਦੇ ਲਿਖਣ ਦੇ ਸਮੇਂ ਅਤੇ ਲਿਖਾਰੀ ਦਾ ਪਤਾ ਨਹੀ ਹੈ।

ਈਸਾ ਮਸੀਹ ਤੋਂ ਪਹਿਲਾਂ ਜਨਮ ਪੱਤਰੀਆਂ ਅਤੇ ਕੁੰਡਲੀਆਂ ਆਦਿ ਦੀ ਤਿਆਰੀ ਉੱਪਰ ਸਿਰਫ ਪੁਜਾਰੀਆਂ ਦਾ ਗਲਬਾ ਸੀ ਅਤੇ ਚਾਰ ਚੁਫੇਰੇ ਇਹਨਾ ਦਾ ਹੀ ਬੋਲਬਾਲਾ ਸੀ। ਜੋਤਿਸ਼ ਦਾ ਕਿੱਤਾ, ਬਾਕੀ ਸਾਰੇ ਕਿੱਤਿਆਂ ਨਾਲੋ ਵੱਧ ਸਨਮਾਨਿਤ ਸੀ। ਹੌਲੀ ਹੌਲੀ ਜੋਤਿਸ਼, ਚੀਨ, ਇਸਲਾਮੀ ਤੇ ਇਸਾਈ ਦੇਸ਼ਾਂ ਵਿੱਚ, ਧਰਮ ਨਾਲੋ ਵੱਖਰਾ ਹੋ ਗਿਆ ਸੀ। ਇਸ ਦਾ ਮੁੱਖ ਕਾਰਨ ਕਨਫਿਊਸ਼ੀਅਸ, ਪੈਗੰਬਰ ਮੁੰਹਮਦ ਅਤੇ ਈਸਾ ਮਸੀਹ ਦੀਆਂ ਸਿਖਿਆਵਾਂ ਸਨ। ਪਰ ਮਹਾਤਮਾ ਬੁੱਧ ਦੀਆਂ ਸਿਖਿਆਵਾਂ, ਭਾਰਤ ਦੇ ਹਿੰਦੂਆਂ ਵਿੱਚੋ ਜੋਤਿਸ਼ ਨੂੰ ਖਤਮ ਨਾ ਕਰ ਸਕੀਆਂ। ਇਥੋਂ ਤੱਕ ਕਿ ਬ੍ਰਾਹਮਣਾਂ ਦੇ ਵਿਰੋਧ ਕਾਰਨ ਬੁੱਧ ਧਰਮ ਵੀ ਭਾਰਤ ਵਿੱਚ ਬਹੁਤਾ ਸਮਾਂ ਨਾ ਰਹਿ ਸਕਿਆ। ਭਾਵੇਂ ਲੰਕਾ ਵਿੱਚ ਬੁੱਧ ਧਰਮ ਹੀ ਮੁੱਖ ਧਰਮ ਹੈ, ਪ੍ਰੰਤੂ ਉਥੋਂ ਦੇ ਬੋਧੀਆਂ ਵਿੱਚ ਹਿੰਦੂਆਂ ਦੇ ਪ੍ਰਭਾਵ ਕਰਕੇ ਜੋਤਿਸ਼ ਵੀ ਕਾਫੀ ਫੈਲਿਆ ਹੋਇਆ ਹੈ। ਦੁਨੀਆਂ ਦੇ ਸਾਰੇ ਦੇਸ਼ਾਂ ਵਿੱਚੋ ਲੰਕਾ ਹੀ ਇੱਕ ਅਜਿਹਾ ਦੇਸ਼ ਹੈ, ਜਿੱਥੇ ਦੀ ਇੱਕ ਯੂਨੀਵਰਸਿਟੀ ਵਿੱਚ ਜੋਤਿਸ਼ ਵਿਗਿਆਨ ਨੂੰ ਇੱਕ ਕੁਰਸੀ ਮਿਲੀ ਹੋਈ ਹੈ। (ਹੁਣ ਭਾਰਤ ਸਰਕਾਰ ਨੇ ਯੂਨੀਵਰਸਿਟੀਆਂ ਵਿੱਚ ਜੋਤਿਸ਼ ਦੀ ਚੇਅਰ ਸਥਾਪਿਤ ਕਰਨ ਦਾ ਫੈਸਲਾ ਕਰ ਲਿਆ ਹੈ।)

ਭਾਰਤ ਵਿੱਚ ਪਿਛਲੇ 5000 ਸਾਲ ਤੋਂ ਧਰਮ ਅਤੇ ਜੋਤਿਸ਼ ਦੇ ਵਿਚਕਾਰ ਇੱਕ ਗੱਠਜੋੜ ਚੱਲ ਰਿਹਾ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਹਿੰਦੂ ਆਪਣੀਆ ਸਾਰੀਆਂ ਧਾਰਮਿਕ ਰਸਮਾਂ ਸ਼ੁਭ ਮੌਕਿਆਂ ਤੇ ਕਰਦੇ ਹਨ, ਜਿਹੜੀਆਂ ਜੋਤਿਸ਼ ਦੇ ਹਿਸਾਬ ਤੇ ਆਧਾਰਿਤ ਹਨ।

ਜਿਵੇਂ ਰਸਾਇਣ ਵਿੱਦਿਆ, ਰਸਾਇਣਕ ਵਿਗਿਆਨ ਦੀ ਅਤੇ ਟੂਣੇ ਡਾਕਟਰੀ ਵਿਗਿਆਨ ਦੇ ਪੂਰਬਗਾਮੀ ਹਨ, ਉਸੇ ਤਰਾਂ ਹੀ ਜੋਤਿਸ਼, ਤਾਰਾ ਵਿਗਿਆਨ ਦਾ ਪੂਰਬਗਾਮੀ ਹੈ। ਈਸਾ ਮਸੀਹ ਤੋਂ ਲਗਭਗ 3000 ਸਾਲ ਪਹਿਲਾਂ ਵੀ, ਜੋਤਸ਼ੀ ਜੰਤਰੀਆ ਤਿਆਰ ਕਰਦੇ ਸਨ। ਇਹ ਯੋਗਤਾ, ਉਹਨਾਂ ਨੇ ਦੂਰਬੀਨਾਂ ਦੀ ਸਹਾਇਤਾ ਤੋਂ ਬਿਨਾਂ, ਨੰਗੀ ਅੱਖ ਨਾਲ ਆਕਾਸ਼ੀ ਪਿੰਡਾਂ ਨੂੰ ਦੇਖ ਕੇ ਹੀ ਪ੍ਰਾਪਤ ਕੀਤੀ। ਪ੍ਰਾਚੀਨ ਕਾਲ ਦੇ ਜੋਤਸ਼ੀਆਂ ਅਤੇ ਤਾਰਾ ਵਿਗਿਆਨੀਆਂ ਵੱਲੋ ਤਿਆਰ ਕੀਤੇ ਗਏ ਗ੍ਰਹਿਆਂ ਦੇ ਚਾਰਟਾਂ ਨੂੰ ਪੜ੍ਹ ਕੇ ਅੰਦਾਜ਼ਾ ਲਾਇਆ ਗਿਆ ਸੀ ਕਿ ਗ੍ਰਹਿਆਂ ਦੀਆਂ ਘਟਨਾਵਾਂ ਹਰ 18 ਸਾਲ 11 ਮਹੀਨੇ ਅਤੇ 13 ਦਿਨਾਂ ਵਿੱਚ ਵਾਪਰਦੀਆਂ ਹਨ। ਗ੍ਰਹਿਆਂ ਦੇ ਇਸ ਚੱਕਰ ਦੇ ਆਧਾਰ ਤੇ ਜੋਤਸ਼ੀਆਂ ਅਤੇ ਤਾਰਾ ਵਿਗਿਆਨੀਆਂ ਨੇ ਆਪਣੀਆਂ ਭਵਿਖ ਬਾਣੀਆਂ ਅਤੇ ਜੰਤਰੀਆਂ ਤਿਆਰ ਕੀਤੀਆਂ।

ਕਿਉਂਕਿ ਬੋਦੀ ਵਾਲੇ ਤਾਰੇ ਇਸ ਚੱਕਰ ਦੇ ਪਾਬੰਦ ਨਹੀ ਸਨ, ਇਸ ਲਈ ਜੋਤਸ਼ੀ ਇਸਦੇ ਪ੍ਰਗਟ ਹੋਣ ਦਾ ਅੰਦਾਜ਼ਾ ਨਾ ਲਾ ਸਕੇ। ਭਾਵੇਂ ਉਨ੍ਹਾਂ ਨੇ ਬੋਦੀ ਵਾਲੇ ਤਾਰੇ ਦੇ ਨਜ਼ਰ ਆਉਣ ਨੂੰ ਬਹੁਤ ਸਾਰੇ ਸ਼ਗਨਾਂ ਅਤੇ ਬਦ-ਸ਼ਗਨਾਂ ਨਾਲ ਜੋੜਿਆ। ਹੁਣ ਵੀ ਜੋਤਸ਼ੀ ਬੋਦੀ ਵਾਲੇ ਤਾਰੇ ਨੂੰ ਬਹੁਤ ਸਾਰੀਆਂ ਦੁਰਘਟਨਾਵਾਂ ਦੀ ਨਿਸ਼ਾਨੀ ਸਮਝਦੇ ਹਨ, ਦੂਜੇ ਪਾਸੇ ਤਾਰਾ ਵਿਗਿਆਨੀ, ਅਨੇਕਾਂ ਬੋਦੀ ਵਾਲੇ ਤਾਰਿਆ ਦੇ ਨਜ਼ਰ ਆਉਣ ਦੇ ਸਮੇਂ ਨੂੰ ਪਹਿਲਾਂ ਹੀ ਜਾਨਣ ਵਿੱਚ ਸਫਲ ਹੋ ਗਏ ਹਨ।

ਜਿਸ ਤਰ੍ਹਾਂ ਰਸਾਇਨਿਕ ਵਿਗਿਆਨ ਦੀ ਪੜ੍ਹਾਈ ਨੇ ਰਸਾਇਣ ਵਿੱਦਿਆ ਨੂੰ ਅਤੇ ਡਾਕਟਰੀ ਵਿਗਿਆਨ ਦੀ ਪੜ੍ਹਾਈ ਨੇ ਜਾਦੂ ਟੂਣੇ ਨੂੰ ਰੱਦ ਕਰ ਦਿੱਤਾ ਹੈ, ਉਸੇ ਤਰ੍ਹਾਂ ਹੀ ਤਾਰਾ ਵਿਗਿਆਨ ਦੀ ਪੜ੍ਹਾਈ ਨੇ ਜੋਤਿਸ਼ ਨੂੰ ਇੱਕ ਵਿਗਿਆਨ ਮੰਨਣ ਤੋਂ ਇਨਕਾਰ ਕਰ ਦਿੱਤਾ ਹੈ।

ਸੋਲ੍ਹਵੀਂ ਸਦੀ ਤੋਂ ਪਹਿਲਾਂ ਬਹੁਤ ਸਾਰੇ ਤਾਰਾ ਵਿਗਿਆਨੀ, ਜੋਤਸ਼ੀ ਵੀ ਹੁੰਦੇ ਸਨ। ਉਸ ਸਮੇ ਤੱਕ ਪਟੋਲਮੀ ਦੇ ਇਸ ਵਿਚਾਰ ਨੂੰ ਕਿ ਧਰਤੀ ਸਾਰੇ ਗ੍ਰਹਿਆਂ ਦੀ ਧੁਰੀ ਹੈ, ਠੀਕ ਮੰਨਿਆ ਜਾਂਦਾ ਸੀ। ਸਭ ਤੋਂ ਪਹਿਲਾਂ, ਸੋਲ੍ਹਵੀਂ ਸਦੀ ਵਿੱਚ ਕਾਪਰਨੀਕਸ ਨੇ ਇਹ ਕਹਿ ਕੇ, ਕਿ ਸਾਰੇ ਗ੍ਰਹਿ ਸੂਰਜ ਦੁਆਲੇ ਘੁੰਮਦੇ ਹਨ,

ਜੋਤਿਸ਼ ਵਿਗਿਆਨ ਤੇ ਕਰਾਰੀ ਸੱਟ ਮਾਰੀ। 17ਵੀਂ ਸਦੀ ਵਿੱਚ ਜਦੋਂ ਨਿਊਟਨ ਦੇ ਗਰੂਤਾ ਖਿੱਚ ਦੇ ਸਿਧਾਂਤ ਨੂੰ ਮੰਨ ਲਿਆ ਗਿਆ ਤਾਂ ਤਾਰਾ ਵਿਗਿਆਨੀਆਂ ਦਾ, ਜੋਤਿਸ਼ ਵਿੱਚੋ ਮੁਕੰਮਲ ਤੌਰ ਤੇ ਵਿਸ਼ਵਾਸ ਉਠ ਗਿਆ। ਪਰ ਜਿਵੇਂ ਕਹਾਵਤ ਹੈ ਕਿ, 'ਬਿੱਲੀ ਦੀਆਂ 9 ਜਿੰਦਗੀਆਂ ਹੁੰਦੀਆਂ ਹਨ' ਉਸੇ ਤਰ੍ਹਾਂ ਵਹਿਮਾਂ ਦੀਆਂ 99 ਜਿੰਦਗੀਆਂ ਹੁੰਦੀਆਂ ਹਨ।

ਅੱਜ ਦੇ ਜੋਤਸ਼ੀ ਇਹ ਕਹਿ ਕੇ ਆਪਣੀ ਗੱਲ ਵਿੱਚ ਵਿਸ਼ਵਾਸ ਬੰਨ੍ਹਣ ਦੀ ਕੋਸ਼ਿਸ਼ ਕਰਦੇ ਹਨ ਕਿ ਪੁਰਾਣੇ ਤਾਰਾ ਵਿਗਿਆਨੀ ਕੈਪਲਰ, ਗੈਲੀਲੀਓ ਅਤੇ ਨਿਊਟਨ ਵੀ ਜੋਤਿਸ਼ ਵਿੱਚ ਵਿਸ਼ਵਾਸ ਰੱਖਦੇ ਸਨ। ਜੇਕਰ ਕੈਪਲਰ ਨੇ ਆਪਣੇ ਜੋਤਿਸ਼ ਵਿਗਿਆਨ ਦੇ ਕੰਮ ਨੂੰ ਤਾਰਾ ਵਿਗਿਆਨ ਦੇ ਮੁਕਾਬਲੇ ਤੇ ਜਾਰੀ ਰੱਖਿਆ ਹੁੰਦਾ ਤਾਂ ਉਹ ਪੈਸੇ ਪੈਸੇ ਤੋਂ ਤੰਗ ਆ ਕੇ ਨਾ ਮਰਦਾ। ਇਸ ਵਿੱਚ ਕੋਈ ਸ਼ੱਕ ਨਹੀ ਕਿ ਗੈਲੀਲੀਓ ਨੇ ਟਸਕੈਨੀ ਦੇ ਬਾਦਸ਼ਾਹ ਦੀ ਜਨਮ ਪੱਤਰੀ ਬਣਾਈ ਸੀ ਅਤੇ ਇਸ ਵਿੱਚ ਉਸ ਨੇ ਬਾਦਸ਼ਾਹ ਦੀ ਲੰਮੀ ਉਮਰ ਦਾ ਅੰਦਾਜ਼ਾ ਲਾਇਆ ਸੀ, ਪਰੰਤੂ ਉਹ ਬਾਦਸ਼ਾਹ ਕੁੱਝ ਹਫਤਿਆਂ ਬਾਦ ਹੀ ਮਰ ਗਿਆ ਸੀ। ਨਿਊਟਨ ਦੀ ਕਿਸੇ ਕਿਤਾਬ ਜਾਂ ਕਿਸੇ ਖ਼ਤ ਵਿੱਚੋ ਅਜਿਹਾ ਕੋਈ ਸਬੂਤ ਨਹੀ ਮਿਲਦਾ ਕਿ ਉਸ ਨੂੰ ਜੋਤਿਸ਼ ਵਿਗਿਆਨ ਵਿੱਚ ਭੋਰਾ ਭਰ ਵੀ ਵਿਸ਼ਵਾਸ ਸੀ। ਮੈਂ ਇਸ ਦੇ ਸੰਬੰਧ ਵਿੱਚ ਤੁਹਾਡੇ ਅੱਗੇ ਵੋਲਟੇਅਰ ਦੀ ਉਦਾਹਰਣ ਦਿੰਦਾ ਹਾਂ ਜੋ ਕਿ ਦੋ ਜੋਤਸ਼ੀਆਂ ਦਾ ਸ਼ਿਕਾਰ ਸੀ। ਉਹਨਾਂ ਨੇ ਉਸ ਦੀ ਉਮਰ ਬਾਰੇ ਭਵਿੱਖਬਾਣੀ 32 ਸਾਲ ਦੀ ਕੀਤੀ ਸੀ, ਪਰੰਤੂ ਉਹ 84 ਸਾਲ ਦੀ ਉਮਰ ਵਿੱਚ ਮਰਿਆ।

ਇਹ ਨਿਰਵਿਵਾਦੀ ਸੱਚ ਹੈ ਕਿ ਕੈਪਲਰ ਅਤੇ ਨਿਊਟਨ ਦੇ ਨਿਯਮਾਂ ਦੀ ਖੋਜ ਤੋਂ ਬਾਅਦ ਇੱਕ ਵੀ ਪ੍ਰਸਿੱਧ ਤਾਰਾ ਵਿਗਿਆਨੀ ਨੇ ਜੋਤਿਸ਼ ਦੀ ਮੂਰਖਤਾ ਤੇ ਵਿਸ਼ਵਾਸ ਨਹੀ ਕੀਤਾ। ਜਿਵੇਂ ਕਿ ਮਹਾਨ ਤਾਰਾ ਵਿਗਿਆਨੀ ਫਲੇਮੇਰੀਅਨ ਨੇ ਕਿਹਾ ਹੈ ਕਿ ਅਜਿਹਾ ਕੋਈ ਸਬੂਤ ਨਹੀਂ ਹੈ, ਜਿਹੜਾ ਇਹ ਸਿੱਧ ਕਰ ਸਕੇ ਕਿ ਗ੍ਰਹਿਆਂ ਅਤੇ ਤਾਰਿਆਂ ਦਾ ਮਨੁੱਖੀ ਸੰਯੋਗਾਂ ਨਾਲ ਕੋਈ ਸੰਬੰਧ ਹੈ।

ਉਹ ਅੰਕੜੇ ਜਿਹਨਾਂ 'ਤੇ ਜੋਤਸ਼ੀਆਂ ਨੇ ਆਪਣੀਆਂ ਭਵਿੱਖ ਬਾਣੀਆਂ ਤਿਆਰ ਕੀਤੀਆਂ ਹਨ, ਪੂਰੀ ਤਰ੍ਹਾਂ ਗਲਤ ਅਤੇ ਗੈਰ ਵਿਗਿਆਨਕ ਹਨ। ਗਲਤ ਅੰਕੜਿਆਂ ਤੋਂ ਕੱਢੇ ਨਤੀਜਿਆਂ ਨੂੰ ਵਿਗਿਆਨਕ ਮੰਨਣਾ ਮੂਰਖਤਾ ਹੈ। ਉਨ੍ਹਾਂ ਦਾ ਹਿਸਾਬ ਕਿਤਾਬ ਅਜੇ ਤੱਕ ਵੀ, ਧਰਤੀ ਨੂੰ ਹੀ ਗ੍ਰਹਿਆਂ ਦੀ ਧੁਰੀ ਮੰਨ ਕੇ, ਲਗਾਇਆ ਜਾਂਦਾ ਹੈ। ਉਹਨਾਂ ਲਈ ਤਾਂ ਸੂਰਜ ਅਤੇ ਚੰਦ ਅਜੇ ਤੱਕ ਗ੍ਰਹਿ ਹੀ ਹਨ। ਉਹ ਇਹ ਨਹੀ ਜਾਣਦੇ ਕਿ ਰਾਸ਼ੀ ਮੰਡਲ ਦੁਆਰਾ ਮੰਨੇ ਗਏ ਕੇਵਲ ਬਾਰ੍ਹਾਂ ਘਰਾਂ ਵਿੱਚ ਕੋਈ ਸੱਚਾਈ ਨਹੀਂ ਹੈ। ਰਾਸ਼ੀ ਮੰਡਲ ਤਾਂ ਕੇਵਲ ਆਪਣੀ ਮਰਜ਼ੀ ਅਨੁਸਾਰ ਆਕਾਸ਼ ਦੀ ਵੰਡ ਹੀ ਹੈ। ਤਾਰਾ-ਖਿਤੀਆਂ ਤੋਂ ਹਟਕੇ ਗ੍ਰਹਿਆਂ ਦੀ ਸਥਿਤੀ, ਆਦਮੀ ਦੇ ਅੰਤਰਮੁਖੀ ਚਿਤਰਣ ਦਾ ਹੀ ਰੂਪ ਹੈ, ਜਿਹੜਾ ਉਸ ਆਦਮੀ ਦੀ ਆਪਣੀ ਸਥਿਤੀ ਦੇ ਨਿਰਭਰ ਹੈ। ਜੇ ਉਹ ਪੁਲਾੜ ਵਿੱਚ ਕਿਸੇ ਰਾਕਟ ਤੇ ਉੱਡ ਰਿਹਾ ਹੋਵੇ, ਤਾਂ ਉਸ ਲਈ ਗ੍ਰਹਿਆਂ ਦੀ ਸਥਿਤੀ ਕੁਝ ਹੋਰ ਹੀ ਹੋਵੇਗੀ। ਇਕ ਜੋਤਸ਼ੀ ਲਈ ਇਹ ਅਸੰਭਵ ਹੈ ਕਿ ਉਹ ਜੋਤਸ਼ ਰਾਹੀਂ ਕਿਸੇ ਅਜਿਹੇ ਬੱਚੇ ਦੀ ਜਨਮ ਕੁੰਡਲੀ ਤਿਆਰ ਕਰੇ, ਜਿਹੜਾ ਪੁਲਾੜ ਵਿੱਚ ਉਡ ਰਹੀ ਕਿਸੇ ਔਰਤ ਦੇ ਹੋਇਆ ਹੋਵੇ।

ਜੋਤਸ਼ੀਆਂ ਦੇ ਅੰਕੜਿਆਂ ਅਤੇ ਚਾਰਟਾਂ ਵਿੱਚ ਕਿਤੇ ਵੀ ਨੈਪਚੂਨ, ਯੂਰੇਨਸ ਅਤੇ ਪਲੂਟੋ ਨਾਂ ਦੇ ਗ੍ਰਹਿ ਨਹੀਂ ਲੱਭਦੇ। ਜੋਤਿਸ਼ ਦੇ ਜਨਮ ਦਾਤਿਆਂ ਨੂੰ ਇਹਨਾਂ ਗ੍ਰਹਿਆਂ ਦਾ ਗਿਆਨ ਨਹੀਂ ਸੀ। ਇਸ ਤੋਂ ਇਲਾਵਾ ਉਹਨਾਂ ਨੇ ਦੋ ਕਲਪਿਤ ਗ੍ਰਹਿਆਂ ਰਾਹੂ ਅਤੇ ਕੇਤੂ ਦੀ ਵੀ ਕਲਪਨਾ ਕੀਤੀ ਹੈ। ਰਾਹੂ ਅਤੇ ਕੇਤੂ ਬਾਰੇ ਪ੍ਰਾਚੀਨ ਵਿਚਾਰ ਇਹ ਸਨ ਕਿ ਉਹ ਕਈ ਖਾਸ ਦਿਨਾਂ 'ਤੇ ਸੂਰਜ ਅਤੇ ਚੰਦ ਨੂੰ ਨਿਗਲ ਜਾਣ ਦੀ ਕੋਸ਼ਿਸ਼ ਕਰਦੇ ਹਨ ਤੇ ਇਸ ਤਰ੍ਹਾਂ ਸੂਰਜ ਅਤੇ ਚੰਦਰਮਾਂ ਨੂੰ ਗ੍ਰਹਿਣ ਲਗਦਾ ਹੈ, ਬਾਅਦ ਵਿੱਚ ਜਦੋਂ ਜੋਤਸ਼ੀਆਂ ਨੂੰ ਅਹਿਸਾਸ ਹੋਇਆ

ਕਿ ਅਜਿਹਾ ਅਸੰਭਵ ਹੈ ਤਾਂ ਉਹਨਾਂ ਨੇ ਕਿਹਾ ਕਿ ਇਹ (ਰਾਹੂ ਤੇ ਕੇਤੂ) ਅਜਿਹੇ ਕਾਲੇ ਗ੍ਰਹਿ ਹਨ, ਜਿਹੜੇ ਸਾਨੂੰ ਦਿਖਾਈ ਨਹੀਂ ਦਿੰਦੇ, ਭਾਵੇਂ ਉਹ (ਸੂਰਜ ਤੇ ਚੰਦਰਮਾਂ) ਗ੍ਰਹਿਆਂ 'ਤੇ ਅਸਰ ਪਾਉਂਦੇ ਹਨ।

ਸੱਚਾਈ ਇਹ ਹੈ ਕਿ ਆਕਾਸ਼ ਵਿੱਚ, ਉਹ ਕੇਵਲ ਕਲਪਿਤ ਥਾਵਾਂ ਜਾਂ ਬਿੰਦੂ ਹਨ, ਜਿੱਥੇ ਸੂਰਜ ਅਤੇ ਚੰਦਰਮਾ ਦੇ ਦਿਖਾਈ ਦੇਣ ਵਾਲੇ ਰਸਤੇ, ਧਰਤੀ ਉੱਤੇ ਖੜ੍ਹੇ ਮਨੁੱਖ ਨੂੰ ਕੱਟਦੇ ਦਿਖਾਈ ਦਿੰਦੇ ਹਨ। ਕਿਉਂਕਿ ਰਾਹੂ ਅਤੇ ਕੇਤੂ ਤਾਂ ਸਿਰਫ ਕਲਪਿਤ ਬਿੰਦੂ ਹੀ ਹਨ, ਇਸ ਲਈ ਜੋਤਸ਼ੀਆਂ ਦਾ ਇਹ ਕਹਿਣਾ ਕਿ ਇਹਨਾਂ ਦਾ ਮਨੁੱਖੀ ਜੀਵਨ ਤੇ ਕੋਈ ਅਸਰ ਹੁੰਦਾ ਹੈ, ਬਿਲਕੁਲ ਗਲਤ ਹੈ।

ਕਿਉਂਕਿ ਸੂਰਜ, ਚੰਦਰਮਾ ਤੋਂ ਲੱਖਾਂ ਮੀਲ ਦੂਰ ਹੈ ਅਤੇ ਸੂਰਜ ਤੇ ਚੰਦਰਮਾ ਦੇ ਪੱਥ ਇਕ ਦੂਜੇ ਨੂੰ ਕੱਟਦੇ ਨਹੀ, ਇਸ ਲਈ ਪੁਲਾੜ ਯਾਤਰੀਆਂ ਨੂੰ ਰਾਹੂ ਅਤੇ ਕੇਤੂ ਕਿਤੇ ਵੀ ਨਹੀ ਲੱਭਣਗੇ। ਕੀ ਆਕਾਸ਼ ਵਿੱਚ ਅਜਿਹਾ ਕੋਈ ਬਿੰਦੂ ਹੋ ਸਕਦਾ ਹੈ, ਜਿਥੋ ਕਿ ਇੱਕ ਜੰਬੋ ਜੈਟ, ਇੱਕ ਸੜਕ ਤੇ ਜਾ ਰਹੀ ਬੱਸ ਦਾ ਰਸਤਾ ਕੱਟ ਦੇਵੇ ?

ਜੋਤਸ਼ੀ, ਜਿਹੜੇ ਇਹ ਦਾਅਵਾ ਕਰਦੇ ਹਨ ਕਿ ਸਮੇਂ ਦੇ ਇੱਕ ਸੈਕਿੰਡ ਦੇ ਫ਼ਰਕ ਨਾਲ ਵੀ ਜਨਮ ਕੁੰਡਲੀ ਵਿੱਚ ਫ਼ਰਕ ਪੈ ਜਾਂਦਾ ਹੈ, ਸਾਪੇਖੀ ਪ੍ਰਕਾਸ਼ੀ ਸਮੇਂ ਵਿੱਚ ਲੋੜੀਂਦੀ ਸ਼ੁੱਧੀ ਨਹੀ ਕਰ ਸਕਦੇ, ਜਿਵੇਂ ਕਿ ਤਾਰਾ ਵਿਗਿਆਨੀ ਕਰਦੇ ਹਨ।

ਜੋਤਿਸ਼ ਦੀਆਂ ਪੁਰਾਣੀਆਂ ਕਿਤਾਬਾਂ ਦੇ ਲਿਖਾਰੀ ਇਹ ਵੀ ਨਹੀ ਜਾਣਦੇ ਸਨ ਕਿ ਸੂਰਜ ਇੱਕ ਤਾਰਾ ਹੈ, ਗ੍ਰਹਿ ਨਹੀਂ। ਸੂਰਜੀ ਕਿਰਨਾਂ ਦੀ ਊਰਜਾ ਨੂੰ ਪੁਲਾੜ ਵਿਚਲੇ ਅਕਾਸ਼ੀ ਪਿੰਡਾਂ 'ਚੋਂ ਲੰਘਣ ਲਈ ਸਮਾਂ ਲੱਗਦਾ ਹੈ। ਚੰਦਰਮਾ ਇੱਕ ਗ੍ਰਹਿ ਨਹੀਂ ਹੈ ਅਤੇ ਤਾਰਿਆਂ ਦੀਆਂ ਸਥਿਤੀਆਂ ਜਿਹੜੀਆਂ ਬੱਚੇ ਦੇ ਜਨਮ ਸਮੇਂ ਦੇਖੀਆਂ ਜਾਂਦੀਆਂ ਹਨ, ਉਹ ਸਿਰਫ ਨਕਲੀ ਹੀ ਹੁੰਦੀਆਂ ਹਨ, ਅਸਲੀ ਨਹੀ। ਰਾਸ਼ੀ ਮੰਡਲ ਦੇ 12 ਘਰਾਂ ਵਿੱਚ ਇੱਕ ਵੀ ਤਾਰਾ ਅਜਿਹਾ ਨਹੀਂ ਜਿੱਥੋਂ ਊਰਜਾ ਆਉਣ ਵਿੱਚ ਸਾਢੇ ਚਾਰ ਸਾਲ ਤੋਂ ਘੱਟ ਸਮਾਂ ਲੱਗਦਾ ਹੋਵੇ। ਉਹ ਇਹ ਵੀ ਨਹੀ ਜਾਣਦੇ ਕਿ ਉਸ ਰਾਸ਼ੀ ਮੰਡਲ ਦੇ ਤਾਰਿਆਂ ਵਿੱਚੋਂ ਬਹੁਤੇ ਧਰਤੀ ਤੋ ਲੱਖਾਂ ਹੀ ਪ੍ਰਕਾਸ਼ -ਵਰ੍ਹੇ ਦੂਰ ਹਨ। ਉਹ ਇਹ ਵੀ ਨਹੀਂ ਜਾਣਦੇ ਕਿ ਜੇਕਰ ਰਾਸ਼ੀ ਮੰਡਲ ਦੇ ਤਾਰਿਆਂ ਵਿੱਚੋ ਇਕ ਤਾਰਾ ਵੀ ਟੁੱਟ ਜਾਵੇ ਜਾਂ ਅਲੋਪ ਹੋ ਜਾਵੇ ਤਾਂ ਧਰਤੀ ਤੋਂ ਉਸ ਦੀ ਦੂਰੀ ਦੇ ਹਿਸਾਬ ਨਾਲ ਅਸੀਂ ਲੱਖਾਂ ਹੀ ਸਾਲ ਉਸ ਬਾਰੇ ਜਾਣ ਨਹੀ ਸਕਾਂਗੇ।

ਉਹ ਇਹ ਵੀ ਨਹੀਂ ਸੀ ਜਾਣਦੇ ਕਿ ਖਤਮ ਹੋਏ ਤਾਰਿਆਂ ਦੀ ਰੋਸ਼ਨੀ, ਕਿੰਨੇ ਹੀ ਸਾਲਾਂ ਤੱਕ ਸਾਡੇ ਤੱਕ ਪਹੁੰਚਦੀ ਰਹੇਗੀ, ਜਿੰਨਾਂ ਚਿਰ ਕਿ ਉਸ ਤੋਂ ਚੱਲੀ ਹੋਈ ਆਖਰੀ ਕਿਰਨ, ਸਾਡੇ ਤੱਕ ਨਹੀਂ ਪਹੁੰਚ ਜਾਂਦੀ। ਉਹ ਅਜਿਹੇ ਅਗਿਆਨੀ ਸਨ, ਜਿਹਨਾਂ ਨੇ ਜੋਤਿਸ਼ ਦੇ ਨਕਲੀ ਵਿਗਿਆਨ ਦੀ ਕਾਢ ਕੱਢੀ। ਅੱਜ ਦੇ ਜੋਤਸ਼ੀਆਂ ਵਿੱਚੋ ਕਿੰਨੇ ਕੁ ਇਹ ਪੱਕਾ ਕਰਦੇ ਹਨ ਕਿ ਉਹ ਤਾਰੇ ਜਿਹੜੇ ਬੱਚੇ ਦੇ ਜਨਮ ਸਮੇਂ ਵੇਖੇ ਗਏ ਹਨ, ਕੀ ਅਸਲ ਵਿੱਚ ਉਸ ਸਮੇਂ ਪੁਲਾੜ ਵਿੱਚ ਮੌਜੂਦ ਸਨ ਜਾਂ ਨਹੀਂ ?

ਪ੍ਰਕਾਸ਼ ਦੀ ਰਫ਼ਤਾਰ ਦੇ ਹਿਸਾਬ ਨਾਲ ਸ਼ੁੱਕਰ ਗ੍ਰਹਿ ਦੀ ਅਸਲ ਸਥਿਤੀ ਅਤੇ ਵਿਖਾਈ ਦੇਣ ਵਾਲੀ ਸਥਿਤੀ ਵਿੱਚ, 6 ਪ੍ਰਕਾਸ਼ ਮਿੰਟ ਦਾ ਫ਼ਰਕ ਹੈ। ਸੂਰਜ, ਚੰਦਰਮਾ, ਗ੍ਰਹਿਆਂ ਅਤੇ ਰਾਸ਼ੀ-ਮੰਡਲ ਦੇ ਤਾਰਿਆਂ ਵਿੱਚ ਅਸਲੀ ਦੂਰੀਆਂ ਤੇ ਵਿਖਾਈ ਦੇਣ ਵਾਲੀਆਂ ਦੂਰੀਆਂ ਵਿੱਚ ਵੀ ਇਹੀ ਨਿਯਮ ਹੈ। ਇਸ ਲਈ ਇਹਨਾਂ ਧੋਖੇਬਾਜ਼ਾਂ ਵੱਲੋ ਤਿਆਰ ਕੀਤੇ ਗਏ ਜੋਤਿਸ਼ ਦੇ ਚਾਰਟ ਬੇਕਾਰ ਹਨ।

ਕੀ ਆਦਮੀ ਦੀ ਕਿਸਮਤ ਉਸ ਦੇ ਜਨਮ ਸਮੇਂ ਤੇ ਨਿਰਭਰ ਕਰਦੀ ਹੈ ? ਬੱਚੇ ਦਾ ਜਨਮ, ਗਰਭ-ਧਾਰਣ ਤੋਂ 280 ਦਿਨ ਪਿੱਛੋ ਮਸ਼ੀਨੀ ਢੰਗ ਰਾਹੀਂ ਹੁੰਦਾ ਹੈ। ਸਮੇਂ ਤੋਂ ਪਹਿਲਾਂ ਜਾਂ ਪਿੱਛੋ ਆਪ੍ਰੇਸ਼ਨ ਰਾਹੀਂ ਜਾਂ ਸੁਭਾਵਿਕ

ਹੀ ਬੱਚੇ ਪੈਦਾ ਹੋ ਸਕਦੇ ਹਨ। ਜੇ ਕਿਸੇ ਆਦਮੀ ਦੀ ਕਿਸਮਤ, ਉਸ ਦੇ ਜਨਮ ਤੇ ਹੀ ਨਿਰਭਰ ਕਰਦੀ ਹੈ ਤਾਂ ਬੱਚੇ ਦੇ ਜਨਮ ਨੂੰ ਡਾਕਟਰੀ ਢੰਗਾਂ ਨਾਲ ਅੱਗੇ ਪਿੱਛੇ ਕਰਦੇ ਸ਼ਗਨਾਂ ਜਾਂ ਬਦ-ਸ਼ਗਨਾਂ ਵਾਲੇ ਦਿਨਾਂ ਤੇ ਪੈਦਾ ਕੀਤਾ ਜਾ ਸਕਦਾ ਹੈ। ਜੇ ਅਜਿਹਾ ਹੀ ਹੈ ਤਾਂ ਆਉਣ ਵਾਲੇ ਸਮੇਂ ਵਿੱਚ ਜਣਨ-ਮਾਹਿਰ ਡਾਕਟਰਾਂ ਦੀ ਆਮਦਨੀ ਵੱਧ ਜਾਵੇਗੀ।

ਬੇਬੀਲੋਨ ਤੇ ਯੂਨਾਨ ਦੇ ਜੋਤਸ਼ੀ ਤਾਂ, ਜਨਮ-ਮਿਤੀ ਤੋਂ ਪਿੱਛੇ ਨੂੰ ਗਿਣ ਕੇ, ਗਰਭ ਧਾਰਨ ਕਰਨ ਦੀ ਮਿਤੀ ਤੋ ਜਨਮ-ਕੁੰਡਲੀ ਤਿਆਰ ਕਰਦੇ ਸਨ। ਹਿੰਦੂ ਪੁਰਾਣ-ਕਥਾ ਅਨੁਸਾਰ, ਪੂਨਾਥਨਮ ਦਾ ਜਨਮ, ਇੱਕ ਬ੍ਰਾਹਮਣ ਦੁਆਰਾ ਕਿਸੇ ਅਜਨਬੀ ਔਰਤ ਨੂੰ ਇਹ ਵਿਸ਼ਵਾਸ ਦਿਵਾਉਣ ਤੋ ਬਾਅਦ ਕਿ ਗ੍ਰਹਿਆਂ ਦੀ ਹੁਣ ਦੀ ਸਥਿਤੀ ਨਾਲ ਇੱਕ ਚਮਤਕਾਰੀ ਸ਼ਕਤੀ ਵਾਲਾ ਬੱਚਾ ਪੈਦਾ ਹੋਵੇਗਾ, ਕੀਤੇ ਗਏ ਸੰਭੋਗ ਕਾਰਨ ਹੋਇਆ ਸੀ।

ਇੱਕ ਵਿਗਿਆਨ ਦੇ ਤੌਰ ਤੇ, ਜੋਤਿਸ਼ ਅਸਫਲ ਹੋ ਚੁੱਕਿਆ ਹੈ। ਇਸ ਦੀਆਂ ਮਨੌਤਾਂ ਕਲਪਿਤ ਹਨ। ਇੱਕ ਗ੍ਰਹਿ, ਰਾਤ ਨੂੰ ਆਕਾਸ਼ ਵਿੱਚ ਨਹੀਂ ਚੜ੍ਹਦਾ। ਬਜਾਏ ਇਸਦੇ ਧਰਤੀ ਹੀ ਗ੍ਰਹਿ ਵੱਲ ਘੁੰਮਦੀ ਹੈ। ਗ੍ਰਹਿਆਂ ਦਾ ਅਸਲ ਵਿੱਚ ਸੰਯੋਗ ਨਹੀਂ ਹੁੰਦਾ। ਉਹ ਇੱਕ ਦੂਜੇ ਤੋਂ ਲੱਖਾਂ ਹੀ ਮੀਲ ਦੂਰ ਰਹਿੰਦੇ ਹਨ, ਭਾਵੇਂ ਉਹ ਕਿੰਨਾ ਹੀ ਨੇੜੇ ਦਿਖਾਈ ਦੇਣ। ਸੂਰਜ, ਚੰਦਰਮਾਂ ਅਤੇ ਗ੍ਰਹਿ ਕੁੱਝ ਹਲਕੀਆਂ ਤਬਦੀਲੀਆਂ, ਜਿਵੇਂ ਪ੍ਰਕਾਸ਼, ਚੁੰਬਕੀ ਅਤੇ ਗੁਰੂਤਾ ਆਦਿ ਤੋਂ ਬਿਨਾਂ, ਧਰਤੀ ਤੇ ਹੋਰ ਕੋਈ ਪ੍ਰਭਾਵ ਨਹੀ ਪਾਉਂਦੇ। ਜੋਤਸ਼ੀ ਦੁਆਰਾ ਦੱਸੀਆਂ ਗਈਆਂ ਕੰਬਣੀਆਂ ਨੇ, ਧਰਤੀ ਤੇ ਕਿਸੇ ਔਜ਼ਾਰ ਦੀ ਸੂਈ ਤੱਕ ਨੂੰ ਨਹੀ ਕੰਬਾਇਆ। ਸੰਖੇਪ ਵਿੱਚ ਜੋਤਿਸ਼ ਦੇ ਨਤੀਜੇ, ਇੱਕ ਸਧਾਰਣ ਅਨੁਮਾਨ ਨਾਲੋ ਵੱਧ ਭਰੋਸੇ ਯੋਗ ਨਹੀ ਹਨ।

ਇਹੀ ਕਾਰਨ ਹੈ ਕਿ ਮੈਂ ਦੁਨੀਆਂ ਦੇ ਸਾਰੇ ਜੋਤਸ਼ੀਆਂ ਨੂੰ ਖੁੱਲ੍ਹੀ ਚੁਣੌਤੀ ਦਿੱਤੀ ਹੋਈ ਹੈ, ਜਿਸਨੇ ਮੇਰੀ ਮੌਤ ਤੱਕ ਖੁੱਲ੍ਹੇ ਰਹਿਣਾ ਹੈ। ਜੋਤਸ਼ੀਆਂ ਨੂੰ ਆਪ ਵੀ ਇਸ ਗੱਲ ਦਾ ਪਤਾ ਹੁੰਦਾ ਹੈ ਕਿ ਉਹਨਾਂ ਦੀਆਂ ਭਵਿੱਖ-ਬਾਣੀਆਂ ਤਾਂ ਸਿਰਫ ਅਟਕਲ-ਪੱਚੂ ਹੀ ਹਨ। ਇਹੀ ਕਾਰਨ ਹੈ ਕਿ ਇੱਕ ਵੀ ਜੋਤਸ਼ੀ ਮੇਰੀ ਚੁਣੌਤੀ ਕਬੂਲ ਕਰਨ ਲਈ ਤਿਆਰ ਨਹੀ ਹੈ।

ਫਿਰ ਜੋਤਿਸ਼ ਜਿਉਂਦਾ ਕਿਵੇਂ ਰਹਿ ਰਿਹਾ ਹੈ ? ਇਸ ਦੇ ਯੰਤਰ, ਸੰਕੇਤ, ਰਹੱਸਮਈ ਚਾਰਟ ਤੇ ਗੁਝਲਦਾਰ ਹਿਸਾਬ, ਇਸ ਦੀ ਵਿਗਿਆਨ ਵਰਗੀ ਦਿੱਖ ਬਣਾ ਦਿੰਦੇ ਹਨ, ਜਿਹੜੀਆਂ ਬਹੁਤ ਸਾਰੇ ਲੋਕਾਂ ਨੂੰ ਘੁੰਮਣ ਘੇਰੀ ਵਿੱਚ ਪਾ ਲੈਂਦੀ ਹੈ। ਅਗਲੀ ਗੱਲ, ਬਹੁਤੇ ਜੋਤਸ਼ੀ, ਲੋਕਾਂ ਨੂੰ ਅਜਿਹੀਆਂ ਗੱਲਾਂ ਦੱਸਣ ਵਿੱਚ ਮਾਹਰ ਹੁੰਦੇ ਹਨ, ਜਿਹੜੀਆਂ ਉਹ ਸੁਣਨਾ ਚਾਹੁੰਦੇ ਹਨ। ਕੌਣ ਸੁਣਨਾ ਨਹੀਂ ਚਾਹੇਗਾ ਕਿ ਉਹ ਕਾਬਲ ਅਤੇ ਚੰਗੇ ਦਿਮਾਗ ਦਾ ਹੈ ਜਾਂ ਅਗਲੇ ਕੁੱਝ ਮਹੀਨਿਆਂ ਨੂੰ ਉਸ ਦੀ ਕਿਸਮਤ ਚਮਕੇਗੀ। ਕਿਸ ਬਾਰੇ ਇਹ ਸੱਚ ਨਹੀ ਹੁੰਦਾ ਕਿ ਬੰਦੇ ਨੂੰ ਉਹੀ ਮੌਕਾ ਸਭ ਤੋਂ ਚੰਗਾ ਲੱਗਦਾ ਹੈ, ਜਦੋ ਉਸ ਨੂੰ ਆਪਣੀ ਯੋਗਤਾ ਦਿਖਾਉਣ ਦਾ ਮੌਕਾ ਮਿਲੇ। ਇਸ ਢੰਗ ਨਾਲ ਜੋਤਿਸ਼ੀ ਆਪਣੀਆਂ ਭਵਿੱਖ-ਬਾਣੀਆਂ ਅਤੇ ਅੰਦਾਜ਼ੇ ਲਾਉਂਦਾ ਹੈ। ਸੱਚਾਈ ਭਾਵੇਂ ਕੁੱਝ ਵੀ ਹੋਵੇ, ਪਰ ਉਹ ਦਲੀਲ ਹਮੇਸ਼ਾਂ ਇਹੀ ਦੇਵੇਗਾ ਕਿ ਉਹ ਠੀਕ ਹੈ। ਉਸਦੀਆ ਭਵਿੱਖ-ਬਾਣੀਆਂ ਅਜਿਹੇ ਢੰਗਾਂ ਨਾਲ ਗੋਲ ਮੋਲ ਕੀਤੀਆਂ ਹੁੰਦੀਆਂ ਹਨ ਕਿ ਘਟਨਾ ਵਾਪਰਨ ਤੋਂ ਪਿੱਛੋ ਉਹਨਾਂ ਦਾ ਮੇਲ ਖਾਂਦਾ ਮਤਲਬ ਕੱਢਿਆ ਜਾ ਸਕੇ। ਹਰ ਮਨੁੱਖ ਚਾਹੁੰਦਾ ਹੈ ਕਿ ਉਹ ਆਪਣੀ ਅਸਫ਼ਲਤਾ ਦਾ ਇਲਜ਼ਾਮ, ਉਹਨਾਂ ਗੱਲਾਂ ਤੇ ਲਾ ਸਕੇ, ਜਿਹੜੀਆਂ ਉਸ ਦੇ ਕੰਟਰੋਲ ਤੋਂ ਬਾਹਰ ਹਨ। ਇਹ ਦੱਸੇ ਜਾਣਾ ਇੱਕ ਦਿਲਾਸਾ ਹੀ ਹੈ ਕਿ ਤੁਸੀ ਆਪਣੀ ਨੌਕਰੀ ਜਾਂ ਆਪਣਾ ਸਾਥੀ, ਅਤੇ ਆਚਰਣ ਦੀ ਕਮਜ਼ੋਰੀ ਜਾਂ ਮੂਰਖਤਾ ਕਰਕੇ ਨਹੀ ਖੋ ਬੈਠੇ ਹੋ, ਬਲਕਿ ਇਹ ਤਾਂ ਰੱਬੀ ਭਾਣਾ ਹੈ। ਇਹ ਦੱਸੇ ਜਾਣਾ ਹੋਰ ਵੀ ਸੁਖਦਾਈ ਹੁੰਦਾ ਹੈ ਕਿ ਤੇਰੀਆਂ ਸਮੱਸਿਆਵਾਂ ਛੇਤੀ ਹੀ ਹੱਲ ਹੋ ਜਾਣਗੀਆਂ।

ਭਾਵੇ ਜੋਤਿਸ਼, ਆਦਮੀ ਦੀ ਕਿਸਮਤ ਜਾਂ ਉਸਦੇ ਆਚਰਣ ਬਾਰੇ ਕੋਈ ਸੱਚੀ ਭਵਿੱਖ ਬਾਣੀ ਨਹੀਂ ਕਰਦਾ, ਭਾਵੇਂ ਇਸ ਦੇ ਵਿਗਿਆਨਕ ਹੋਣ ਦੇ ਸਾਰੇ ਦਾਅਵੇ ਝੂਠੇ ਹਨ, ਫਿਰ ਵੀ ਜਿੰਨਾ ਚਿਰ ਦੁਨੀਆਂ ਵਿੱਚ ਲਾਈਲੱਗ ਮੂਰਖ ਲੋਕ ਹਨ, ਇਹ ਜੋਤਸ਼ ਚਲਦਾ ਹੀ ਰਹੇਗਾ। ਜੋਤਸ਼ੀ ਆਪਣੇ ਸ਼ਰਧਾਲੂਆਂ ਨੂੰ ਬੀਤੇ ਸਮੇਂ ਲਈ ਬਹਾਨੇ, ਵਰਤਮਾਨ ਲਈ ਪ੍ਰਸ਼ੰਸਾ ਅਤੇ ਭਵਿੱਖ ਲਈ ਉਮੀਦਾਂ ਬਖਸ਼ਦੇ ਹਨ।

ਵਿਗਿਆਨਕ ਢੰਗ ਨਾਲ ਪੜਤਾਲ ਕਰਨ ਤੋਂ ਪਤਾ ਲੱਗਿਆ ਹੈ ਕਿ ਜੋਤਿਸ਼ ਦੀਆਂ ਸਿਰਫ 6 ਪ੍ਰਤੀਸ਼ਤ ਭਵਿੱਖ ਬਾਣੀਆਂ ਹੀ ਸੱਚੀਆਂ ਹੁੰਦੀਆਂ ਹਨ। ਇੰਨੀ ਕੁ ਪ੍ਰਾਪਤੀ ਤਾਂ ਸਾਨੂੰ 'ਮੌਕੇ ਦੇ ਨਿਯਮ' (Law Of Chance) ਕਰਕੇ ਹੀ ਹੋ ਜਾਂਦੀ ਹੈ। ਇੱਕ ਸਾਧਾਰਣ ਆਦਮੀ ਜਿਹੜਾ ਕਿ ਜੋਤਸ਼ੀ ਨਹੀਂ, ਵੀ ਅਜਿਹਾ ਕੁੱਝ ਸਫਲਤਾ ਨਾਲ ਕਰਨ ਦੇ ਯੋਗ ਹੋ ਸਕਦਾ ਹੈ।

ਯੂਨੀਵਰਸਿਟੀ ਦੇ ਦਿਨਾਂ ਵਿੱਚ ਮੈਂ ਲਗਾਤਾਰ ਦੋ ਸਾਲ, ਹੋਰਾ ਸ਼ਾਸਤਰ 'ਚੋਂ ਜੋਤਿਸ਼ ਸਿੱਖਦਾ ਰਿਹਾ। 1927 ਵਿੱਚ, ਜਦੋਂ ਮੇਰੇ ਘਰ ਪੁੱਤਰ ਪੈਦਾ ਹੋਇਆ ਤਾਂ ਉਸ ਦਾ ਨਾਮ ਐਰੀਸ ਰੱਖਿਆ ਕਿਉਂਕਿ ਉਸ ਦੇ ਜਨਮ ਦਾ ਲਗਨ ਮੇਖ ਰਾਸ਼ੀ (Aries) ਸੀ। ਮੈਂ ਬੱਚੇ ਦੀ ਜਨਮ ਕੁੰਢਲੀ ਆਪ ਤਿਆਰ ਕੀਤੀ। ਉਸ ਜਨਮ ਕੁੰਢਲੀ ਅਨੁਸਾਰ ਬੱਚੇ ਦੇ ਕੋਈ ਭੈਣ ਭਰਾ ਨਹੀਂ ਸੀ ਹੋਣਾ ਚਾਹੀਦਾ। ਮੇਰੇ ਹੋਰ ਕੋਈ ਜਾਇਜ਼ ਜਾਂ ਨਜਾਇਜ਼ ਬੱਚਾ ਨਹੀ ਹੈ। ਕਿਸੇ ਆਮ ਆਦਮੀ ਲਈ ਇਹੀ ਭਵਿੱਖ ਬਾਣੀ ਕਾਫੀ ਹੈ ਤਾਂ ਕਿ ਉਹ ਆਪਣੇ ਮਕਾਨ ਦੀ ਛੱਤ ਤੇ ਖੜ੍ਹ ਦੇ ਉੱਚੀ ਉੱਚੀ ਕਹੇ ਕਿ ਜੋਤਸ਼ ਠੀਕ ਹੈ। ਮੇਰੇ ਲਈ ਉਪਰੋਕਤ "ਮੌਕੇ ਦੇ ਨਿਯਮ" ਤੋਂ ਵੱਧ ਕੁੱਝ ਨਹੀਂ ਸੀ।

ਭਾਵੇਂ ਮੈਂ ਆਪਣੇ ਆਪ ਬਾਰੇ ਇਕ ਸਾਇੰਸਦਾਨ ਹੋਣ ਦਾ ਦਾਅਵਾ ਨਹੀਂ ਕਰਦਾ, ਪ੍ਰੰਤੂ ਫਿਰ ਵੀ ਮੇਰੇ ਵਿਗਿਆਨਕ ਮਨ ਨੇ, ਮੈਨੂੰ ਜੋਤਿਸ਼ ਦੀਆਂ ਆਪਣੀਆਂ ਭਵਿੱਖ ਬਾਣੀਆਂ ਵਿੱਚੋ ਇਸ ਇੱਕੋ ਸਫ਼ਲਤਾ ਦਾ ਪ੍ਰਚਾਰ ਕਰਨ ਦੀ ਇਜਾਜ਼ਤ ਨਹੀ ਦਿੱਤੀ, ਕਿਉਂਕਿ ਜਨਮ ਪੱਤਰੀ ਵਿੱਚ ਦਿੱਤੀਆਂ ਹੋਰ ਭਵਿੱਖ ਬਾਣੀਆਂ ਵਿੱਚੋ ਇਕ ਵੀ ਸੱਚੀ ਸਿੱਧ ਨਹੀ ਹੋਈ। ਮਨੁੱਖੀ ਮਨ ਦੀ ਇਹ ਕਮਜ਼ੋਰੀ ਹੈ ਕਿ ਉਹ ਸਾਰੀਆਂ ਝੂਠੀਆਂ ਸਿੱਧ ਹੋਈਆਂ ਗੱਲਾਂ ਨੂੰ ਤਾਂ ਭੁੱਲ ਜਾਂਦਾ ਹੈ, ਪਰੰਤੂ ਕੁੱਝ ਕੁ ਸੱਚੀਆਂ ਵਾਪਰੀਆਂ ਗੱਲਾਂ ਨੂੰ ਯਾਦ ਰੱਖਦਾ ਹੈ। ਜਦੋਂ ਜੋਤਿਸ਼ ਹੋਂਦ ਵਿੱਚ ਆਇਆ ਉਸ ਸਮੇਂ ਇਹ ਮੰਨਿਆ ਜਾਂਦਾ ਸੀ ਕਿ ਧਰਤੀ ਇੱਕ ਸਮਤਲ ਪਲੇਟ ਦੀ ਤਰ੍ਹਾਂ ਹੈ, ਜਿਸ ਨੂੰ ਇੱਕ ਅਰਧ ਗੋਲਾਕਾਰ ਗੁੰਬਦ ਆਕਾਸ਼ ਨੇ ਢੱਕਿਆ ਹੋਇਆ ਹੈ। ਇਹ ਵੀ ਅਨੁਮਾਨ ਸੀ ਕਿ ਉਥੇ ਦੇਵਤਿਆਂ ਦੇ ਘਰ ਹਨ। ਨਾਲ ਹੀ ਇਹ ਸੋਚਣਾ ਵੀ ਕੁਦਰਤੀ ਸੀ ਕਿ ਗੁੰਬਦ ਦੇ ਉੱਪਰ ਗ੍ਰਹਿਆਂ ਦੀ ਗਤੀ ਦੇਵਤਿਆਂ ਨੇ ਨਿਯਮ ਬੱਧ ਕੀਤੀ ਹੋਈ ਹੈ। ਜਦੋ ਆਦਮੀ ਦੀ ਜ਼ਿੰਦਗੀ ਤੇ ਦੇਵਤਿਆਂ ਦਾ ਰਾਜ ਮੰਨਿਆ ਜਾਂਦਾ ਸੀ ਤਾਂ ਇਹ ਵੀ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਗ੍ਰਹਿਆਂ ਦੀ ਸਥਿਤੀ ਦੇ ਅਧਿਐਨ ਤੋਂ ਉਹਨਾਂ ਦੀ ਕਿਸਮਤ ਬਾਰੇ ਪਤਾ ਲਗਾਇਆ ਜਾ ਸਕਦਾ ਹੈ। ਹੁਣ ਅਸੀ ਜਾਣਦੇ ਹਾਂ ਕਿ ਧਰਤੀ ਇੱਕ ਗੋਲਾ ਹੈ ਅਤੇ ਇਸਦੇ ਉੱਪਰ ਆਕਾਸ਼ ਵਿੱਚ, ਹਵਾਈ ਜਹਾਜ਼ ਅਤੇ ਰਾਕਟਾਂ ਦੇ ਨਿਸ਼ਚਿਤ ਰਸਤੇ ਹਨ। ਅਸੀ ਇਹ ਵੀ ਜਾਣਦੇ ਹਾਂ ਕਿ ਗ੍ਰਹਿਆਂ ਦੀ ਗਤੀ ਦੇਵਤਿਆਂ ਦੁਆਰਾ ਨਹੀ ਹੁੰਦੀ, ਬਲਕਿ ਕੁਦਰਤ ਦੇ ਉਹਨਾਂ ਨਿਯਮਾਂ ਕਰਕੇ ਹੁੰਦੀ ਹੈ, ਜਿਹਨਾਂ ਦੀ ਖੋਜ ਕੈਪਲਰ ਅਤੇ ਨਿਊਟਨ ਨੇ ਕੀਤੀ ਸੀ। ਇਸ ਤੋਂ ਇਲਾਵਾ, ਮਨੁੱਖ ਨੇ ਚੰਦਰਮਾਂ ਦੀ ਬਹੁਤ ਵਾਰ ਯਾਤਰਾ ਕੀਤੀ ਹੈ ਅਤੇ ਮਨੁੱਖ ਰਹਿਤ ਰਾਕਟਾਂ ਨੇ ਮੰਗਲ (Mars) ਅਤੇ ਸ਼ੁੱਕਰ (Venus) ਗ੍ਰਹਿਆਂ ਦੀ, ਬਿਲਕੁਲ ਨੇੜਿਉਂ ਘੋਖ ਕੀਤੀ ਹੈ। ਚੰਦਰਮਾਂ ਦੀ ਮਿੱਟੀ ਦੇ ਨਮੂਨੇ ਤਾਂ ਸਾਡੇ ਕੋਲ ਹਨ। ਇਸ ਤਰ੍ਹਾਂ ਸਾਡੀ ਵਿਗਿਆਨਕ ਪੜਤਾਲ, ਪ੍ਰਾਚੀਨ ਜੋਤਸ਼ੀਆਂ ਦੇ ਵਿਸ਼ਵਾਸ਼ ਨੂੰ ਗਲਤ ਸਿੱਧ ਕਰ ਰਹੀ ਹੈ।

ਮੇਰੇ ਕੋਲ ਬਹੁਤ ਸਾਰੇ ਦੇਸ਼ਾਂ ਦੇ ਪ੍ਰਸਿੱਧ ਜੋਤਸ਼ੀਆਂ ਦੀਆਂ ਭਵਿੱਖ ਬਾਣੀਆਂ ਹਨ। ਇਹਨਾਂ ਭਵਿੱਖ ਬਾਣੀਆਂ ਦੀ ਮੇਰੇ ਦੁਆਰਾ ਕੀਤੀ ਗਈ ਜਾਂਚ ਇਹ ਸਿੱਧ ਕਰਦੀ ਹੈ ਕਿ ਇਹਨਾਂ ਜੋਤਸ਼ੀਆਂ ਵਿੱਚੋ ਕਿਸੇ ਨੇ ਵੀ

ਸਿਰਫ 'ਮੌਕੇ ਦੇ ਸੁਮੇਲ' (ਇਤਫਾਕ) ਤੋ ਵੱਧ, ਕੋਈ ਵੀ ਪ੍ਰਾਪਤੀ ਨਹੀ ਕੀਤੀ।

ਫਰਵਰੀ 1966 ਦੀ ਗੱਲ ਹੈ, ਜਦੋ ਮੈ ਆਪਣੀ ਪਤਨੀ ਸਮੇਤ, ਦੱਖਣੀ ਭਾਰਤ ਦੇ ਸ਼ਹਿਰ ਤਰਿੱਚੀ ਦੀ ਮੁੱਖ ਸੜਕ ਉੱਤੇ ਸੈਰ ਕਰ ਰਿਹਾ ਸੀ ਤਾਂ ਇੱਕ ਜੋਤਸ਼ੀ ਦੇ ਫੱਟੇ ਨੇ ਮੇਰਾ ਧਿਆਨ ਆਪਣੇ ਵੱਲ ਖਿੱਚ ਲਿਆ। ਅਲੌਕਿਕ ਘਟਨਾਵਾਂ ਦੀ ਦਿਲਚਸਪੀ ਨਾਲ ਪੜਤਾਲ ਕਰਨ ਵਾਲੇ ਦੇ ਨਾਤੇ ਮੈ ਉਸ ਜੋਤਸ਼ੀ ਕੋਲ ਚਲਾ ਗਿਆ। ਉਥੇ ਮੈ ਇੱਕ ਦਾੜ੍ਹੀ ਵਾਲੇ ਬਜ਼ੁਰਗ ਨੂੰ ਦੇਖਿਆ, ਜਿਸ ਨੇ ਆਪਣੇ ਪਿੰਡੇ ਤੇ ਰਾਖ ਮਲੀ ਹੋਈ ਸੀ ਅਤੇ ਫਰਸ਼ ਤੇ ਚੌਕੜੀ ਮਾਰੀ ਬੈਠਾ ਸੀ। ਉਸਦੇ ਮੱਥੇ ਤੇ ਤ੍ਰਿਸ਼ੂਲ ਦਾ ਨਿਸ਼ਾਨ ਇਹ ਦੱਸਦਾ ਸੀ ਕਿ ਉਹ ਵਿਸ਼ਨੂੰ ਦਾ ਭਗਤ ਹੈ। ਉਸ ਦੇ ਕੋਲ ਤਾੜ ਦੇ ਪੁਰਾਣੇ ਪੱਤਿਆਂ ਦੀ ਇੱਕ ਢੇਰੀ ਅਤੇ ਪਿੰਜਰੇ ਵਿੱਚ ਬੰਦ ਇੱਕ ਤੋਤਾ ਸੀ। ਫਰਸ਼ ਤੇ ਸੈਕੜੇ ਹੀ ਗੱਤੇ ਦੇ ਚੌਰਸ ਟੁਕੜੇ ਖਿੰਡੇ ਹੋਏ ਸਨ ਜਿਹਨਾਂ ਤੇ ਨੰਬਰ ਲੱਗੇ ਹੋਏ ਸਨ।

ਮੈ ਉਸ ਜੋਤਸ਼ੀ ਨਾਲ ਕਾਫੀ ਗੱਲਾਂ ਬਾਤਾਂ ਕੀਤੀਆਂ ਅਤੇ ਉਸ ਕੋਲੋ ਉਸ ਦੇ ਵਪਾਰ ਬਾਰੇ ਜਾਣਕਾਰੀ ਹਾਸਿਲ ਕੀਤੀ। ਜੋਤਸ਼ੀ ਨੇ ਦੱਸਿਆ ਕਿ ਇਹ ਖੂੰਜਿਆਂ ਤੋ ਭੁਰੇ ਹੋਏ ਤਾੜ ਦੇ ਪੱਤੇ, ਉਸ ਨੂੰ ਆਪਣੇ ਵਡੇਰਿਆ ਤੋਂ ਵਿਰਾਸਤ ਵਿੱਚ ਪ੍ਰਾਪਤ ਹੋਏ ਹਨ। ਇਹ ਪੁਰਾਣੇ ਸੰਤਾਂ ਦੇ ਲਿਖੇ ਹੋਏ ਹਨ ਅਤੇ ਇਹਨਾਂ ਉਤੇ, ਜੰਮੇ ਅਤੇ ਅਣਜੰਮੇ ਸਾਰੇ ਮਨੁੱਖਾਂ ਦੀਆਂ ਜਨਮ ਕੁੰਡਲੀਆਂ ਹਨ। ਉਸਨੇ ਕਿਹਾ ਕਿ ਤੁਹਾਡੀ ਜਨਮ ਕੁੰਡਲੀ, ਜਿਸ ਵਿੱਚ ਤੁਹਾਡਾ ਭੂਤ ਵਰਤਮਾਨ ਤੇ ਭਵਿੱਖ ਹੈ, ਵੀ ਇਸ ਪੰਗਤੀ ਵਿੱਚੋ ਲੱਭ ਸਕਦੀ ਹੈ। ਇਹ ਜਾਂ ਤਾਂ ਜਨਮ ਮਿਤੀ ਰਾਹੀਂ ਅਤੇ ਜਾਂ ਤੋਤੇ ਦੀ ਸਹਾਇਤਾ ਨਾਲ ਲੱਭੀ ਜਾ ਸਕਦੀ ਹੈ।

ਉਸਨੇ ਦੱਸਿਆ ਕਿ ਜਨਮ ਕੁੰਡਲੀ ਕੁੱਝ ਨਕਦੀ ਭੇਟਾ ਦੇ ਕੇ ਲੱਭੀ ਜਾ ਸਕਦੀ ਹੈ। ਭਾਵੇਂ ਮੇਰੇ ਦੁਆਰਾ ਦਿੱਤੀ ਗਈ ਇੱਕ ਰੁਪਏ ਦੀ ਭੇਟਾ ਤੇ ਖੁਸ਼ ਨਹੀਂ ਸੀ, ਫਿਰ ਵੀ ਉਸ ਨੇ ਭੇਟਾ ਮੰਨਜ਼ੂਰ ਕਰ ਹੀ ਲਈ। ਉਸ ਨੇ ਪਿੰਜਰਾ ਖੋਲ੍ਹ ਦਿੱਤਾ। ਤੋਤੇ ਨੇ ਚੁੰਝ ਨਾਲ 37 ਨੰਬਰ ਵਾਲਾ ਗੱਤਾ ਚੁੱਕ ਲਿਆ। ਉਸ ਨੇ ਗੱਤੇ ਨੂੰ ਆਪ ਫੜ ਲਿਆ ਅਤੇ ਪੰਛੀ ਨੂੰ ਇੱਕ ਚਾਵਲ ਦਾ ਦਾਣਾ ਇਨਾਮ ਵਜੋ ਦੇ ਦਿੱਤਾ। ਉਸ ਨੇ ਤੋਤੇ ਨੂੰ ਵਾਪਿਸ ਪਿੰਜਰੇ ਵਿੱਚ ਪਾ ਕੇ ਗੱਤੇ ਉੱਤੇ ਲਿਖੇ ਨੰਬਰ ਨੂੰ ਦੇਖਿਆ ਅਤੇ ਉਸ ਮੁਤਾਬਿਕ ਤਾੜ ਦਾ ਪੱਤਾ ਚੁੱਕਿਆ ਜਿਸ ਤੇ ਮੇਰੀ ਜਨਮ ਕੁੰਡਲੀ ਲਿਖੀ ਸੀ। ਮੈ ਪੱਤੇ ਨੂੰ ਹੱਥ ਵਿੱਚ ਫੜਿਆ। ਇਸ ਉੱਤੇ ਤਾਮਿਲ ਭਾਸ਼ਾ ਵਿੱਚ ਕੁੱਝ ਲਿਖਿਆ ਹੋਇਆ ਸੀ ਜਿਸ ਨੂੰ ਮੈ ਪੜ੍ਹ ਨਹੀ ਸੀ ਸਕਦਾ। ਭਾਵੇਂ ਜੋਤਸ਼ੀ ਇਸ ਨੂੰ ਪੜ੍ਹਨ ਅਤੇ ਇਸ ਦਾ ਮਤਲਬ ਕੱਢਣ ਨੂੰ ਤਿਆਰ ਸੀ, ਫਿਰ ਵੀ ਮੈਂ ਉਸ ਨੂੰ ਇਹ ਪੱਤਾ ਵਾਪਿਸ ਕਤਾਰ ਵਿੱਚ ਰੱਖਣ ਲਈ ਕਿਹਾ।

ਮੈ ਜੋਤਸ਼ੀ ਨੂੰ ਇੱਕ ਰੁਪਿਆ ਹੋਰ ਦਿੱਤਾ ਅਤੇ ਤੋਤੇ ਨੂੰ ਪੱਤਾ ਦੁਬਾਰਾ ਕੱਢਣ ਲਈ ਕਿਹਾ। ਭਾਵੇ ਜੋਤਸ਼ੀ ਅਜਿਹਾ ਕਰਨ ਨੂੰ ਤਿਆਰ ਨਹੀ ਸੀ, ਪਰੰਤੂ ਮੇਰੇ ਵਾਰ ਵਾਰ ਕਹਿਣ ਤੇ ਉਸ ਨੂੰ ਦੋਬਾਰਾ ਤੋਤਾ ਪਿੰਜਰੇ ਵਿੱਚੋ ਕੱਢਣਾ ਪਿਆ। ਇਸ ਵਾਰ ਤੋਤੇ ਨੇ 109 ਨੰਬਰ ਦਾ ਗੱਤਾ ਚੁੱਕ ਲਿਆ। ਇਸ ਤਰ੍ਹਾਂ ਤਰਿੱਚੀ ਦੇ ਜੋਤਸ਼ੀ ਦੀ ਤਾੜ ਪੱਤਰ ਪੜ੍ਹਨ ਦੀ ਇਹ ਖੇਡ ਖਤਮ ਹੋ ਗਈ।

ਜੋਤਸ਼ੀ ਦਾ ਕੰਮ ਕਰਨ ਵਾਲੇ ਧੋਖੇਬਾਜ਼ ਹੀ ਹੁੰਦੇ ਹਨ। ਕੁੱਲ ਅਜਿਹੇ ਵਿਗਿਆਨੀ ਜਿਹੜੇ ਤਾੜ-ਪੱਤਰ, ਭ੍ਰਿਗੂ ਗ੍ਰੰਥ ਜਾਂ ਸਪਤ ਰਿਸ਼ੀ ਵਾਕਿਅਮ ਗ੍ਰੰਥ (ਪੁਰਾਣੇ ਰਿਸ਼ੀਆਂ ਦੀਆਂ ਲਿਖਤਾਂ, ਜਿਹਨਾਂ ਵਿੱਚ ਮ੍ਰਿਤਕ, ਜੀਵਤ ਅਤੇ ਭਵਿੱਖ ਵਿੱਚ ਜਨਮ ਲੈਣ ਵਾਲੇ ਜੀਵਾਂ ਆਦਿ ਦਾ ਵਰਨਣ ਹੈ) 'ਤੇ ਅਧਾਰਿਤ ਭੂਤ-ਭਵਿੱਖ ਦੀ ਬਿਆਨਬਾਜ਼ੀ ਦਾ ਦਾਅਵਾ ਕਰਦੇ ਹਨ, ਉਹ ਪੂਰੀ ਤਰ੍ਹਾਂ ਧੋਖੇਬਾਜ਼ ਹੁੰਦੇ ਹਨ ਕਿਉਂਕਿ ਅਜਿਹੀਆਂ ਗੱਲਾਂ ਬਿਲਕੁਲ ਅਸੰਭਵ ਹਨ।

## ਭਰਮ-ਭੁਲੇਖੇ

ਹੁਣੇ ਹੁਣੇ ਮੈਂ ਇੱਕ ਭਾਰਤੀ ਪੱਤਰਕਾਰ ਸ਼੍ਰੀ ਕੇ. ਪੀ. ਕੇਸ਼ਵਾਮੈਨਨ ਦੀ ਲਿਖਤ, ਜਿਹੜੀ ਉਸਨੇ ਆਪਣੇ 83ਵੇਂ ਜਨਮ ਦਿਨ ਤੇ ਲਿਖੀ ਹੈ, ਇੱਕ ਭਾਰਤੀ ਰਸਾਲੇ ਵਿੱਚ ਪੜ੍ਹੀ ਹੈ। ਸ਼੍ਰੀ ਮੈਨਨ, ਜਿਹੜੇ ਲੰਕਾ ਵਿਖੇ, ਭਾਰਤ ਦੇ ਹਾਈ ਕਮਿਸ਼ਨਰ ਸਨ, ਭਾਰਤ ਦੇ ਪਹਿਲੇ ਦਰਜੇ ਦੇ ਪੱਤਰਕਾਰ, ਇੱਕ ਲਿਖਾਰੀ ਅਤੇ ਦੇਸ਼ ਭਗਤ ਵੀ ਹਨ। ਇਸ ਉਮਰ ਵਿੱਚ ਵੀ ਉਹਨਾਂ ਦੇ ਲਿਖੇ ਨੂੰ ਲੱਖਾਂ ਹੀ ਭਾਰਤੀਆਂ ਵੱਲੋ ਬੜੀ ਉਤਸੁਕਤਾ ਨਾਲ ਉਸ ਨੂੰ ਪੜ੍ਹਿਆ ਜਾਂਦਾ ਹੈ। ਉਸਦੇ ਸ਼ਬਦਾਂ ਨੂੰ ਸਿਆਣਪ ਭਰੇ ਸਮਝਿਆ ਜਾਂਦਾ ਹੈ। ਉਸ ਦੀ ਲਿਖਤ ਦੇ ਇੱਕ ਛੋਟੇ ਪਹਿਰੇ ਦਾ ਅਨੁਵਾਦ ਹੇਠਾਂ ਦਿੱਤਾ ਜਾ ਰਿਹਾ ਹੈ।

'ਕਿਸੇ ਆਦਮੀ ਦਾ ਵਿਸ਼ਵਾਸ ਆਪਣੇ ਤਜ਼ਰਬੇ ਤੋਂ ਬੱਝਦਾ ਹੈ। ਕੀ ਕਿਸੇ ਆਦਮੀ ਦੁਆਰਾ ਗ੍ਰਹਿਣ ਕੀਤੇ ਅਨੁਭਵ ਨੂੰ ਇਸ ਲਈ ਛੱਡ ਦੇਣਾ ਠੀਕ ਹੈ ਕਿ ਉਹੀ ਅਨੁਭਵ ਤੁਸੀਂ ਹਾਸਲ ਨਹੀਂ ਕਰ ਸਕੇ ? ਰਾਤ ਨੂੰ ਜਦੋਂ ਮੈਂ ਅਸਮਾਨ ਵੱਲ ਵੇਖਦਾ ਹਾਂ ਤਾਂ ਮੈਨੂੰ ਇੱਕ ਤਾਰਾ ਵੀ ਦਿਖਾਈ ਨਹੀ ਦਿੰਦਾ, ਕਿਉਂਕਿ ਮੈਂ ਬਿਲਕੁਲ ਅੰਨ੍ਹਾਂ ਹਾਂ। ਮੈਥੋਂ ਅਗਲੀ ਸੀਟ ਤੇ ਬੈਠਾ ਵਿਅਕਤੀ ਜੇਕਰ ਅਸਮਾਨ ਵਿੱਚ ਲੱਖਾਂ ਹੀ ਤਾਰੇ ਵੇਖ ਸਕਦਾ ਹੈ ਤਾਂ ਮੈਂ ਉਸ ਤੇ ਇਹ ਇਲਜ਼ਾਮ ਲਾਵਾਂ ਕਿ ਉਹ ਝੂਠ ਬੋਲ ਰਿਹਾ ਹੈ, ਤਾਂ ਕੀ ਇਹ ਠੀਕ ਹੋਵੇਗਾ ? ਜੇਕਰ ਕੋਈ ਆਦਮੀ ਦੂਰਬੀਨ ਰਾਹੀਂ ਹੋਰ ਤਾਰੇ ਵੇਖ ਕੇ ਮੈਨੂੰ ਉਹਨਾਂ ਬਾਰੇ ਦੱਸੇ ਤੇ ਮੈਂ ਕਹਾਂ ਕਿ ਇਹ ਉਸਦੀ ਕਲਪਨਾ ਹੀ ਹੈ, ਤਾਂ ਕੀ ਮੈਂ ਠੀਕ ਹੋਵਾਂਗਾ ? ਸਧਾਰਣ ਵਿਅਕਤੀ ਵਿੱਚ ਜੋਈ ਲੂਈਸ ਜਾਂ ਸੈਂਡੋ ਜਿੰਨੀ ਸਰੀਰਕ ਤਾਕਤ ਨਹੀ ਹੁੰਦੀ। ਇਹਨਾਂ ਤਾਕਤਵਰ ਆਦਮੀਆਂ ਵਿੱਚ ਰਾਮਾਨੁਜਨ ਜਾਂ ਆਈਨਸਟਾਈਨ ਜਿੰਨੀ ਬੁੱਧੀ ਨਹੀਂ ਹੁੰਦੀ। ਜੇਕਰ ਇਹ ਹੋ ਸਕਦਾ ਹੈ, ਤਾਂ ਕੀ ਫਿਰ ਇਹ ਕਿਉਂ ਨਹੀਂ ਹੋ ਸਕਦਾ ਕਿ ਕੁੱਝ ਵਿਅਕਤੀਆਂ ਵਿੱਚ ਦੂਜਿਆਂ ਦੇ ਮੁਕਾਬਲੇ ਗੈਬੀ ਸ਼ਕਤੀਆਂ ਅਤੇ ਅਧਿਆਤਮਕ ਅਨੁਭਵ ਵੱਧ ਹੋਣ ? ਇਹੀ ਮੇਰਾ ਵਿਸ਼ਵਾਸ ਹੈ, ਜੋ ਮੈਨੂੰ ਸ਼ਾਂਤੀ ਅਤੇ ਖੁਸ਼ੀ ਦਿੰਦਾ ਹੈ। ਇਸ ਤਰ੍ਹਾਂ ਜੇਕਰ ਦੂਸਰੇ ਵੀ ਆਪਣੀ ਸ਼ਾਂਤੀ ਤੇ ਖੁਸ਼ੀ ਕਿਸੇ ਹੋਰ ਵਿੱਚੋ ਪ੍ਰਾਪਤ ਕਰਦੇ ਹਨ ਤਾਂ ਮੈਂ ਉਹਨਾਂ ਨੂੰ ਹਿਲਾਉਣ ਦੀ ਕੋਸ਼ਿਸ਼ ਕਿਉਂ ਕਰਾਂ ?'

ਸ਼੍ਰੀ ਮੈਨਨ ਜੋ ਕੁੱਝ ਵੀ ਕਹਿੰਦਾ ਹੈ, ਭਾਵੇਂ ਕਿੰਨਾ ਹੀ ਗੁਮਰਾਹ ਕਰਨ ਵਾਲਾ ਹੈ, ਫਿਰ ਵੀ ਬਹੁਤ ਸਾਰੇ ਬੁੱਧੀਮਾਨ ਵਿਚਾਰਸ਼ੀਲਾਂ ਨੂੰ ਇਹ ਇੱਕ ਚੰਗੀ ਦਲੀਲ ਲੱਗ ਸਕਦੀ ਹੈ।

ਆਓ ਅਸੀਂ ਮਨੋਵਿਗਿਆਨਕ ਢੰਗ ਨਾਲ ਆਦਮੀ ਦੇ ਵਿਸ਼ਵਾਸ਼ ਅਤੇ ਮਾਨਸਿਕ ਅਨੁਭਵਾਂ ਦੀ ਜਾਂਚ ਪੜਤਾਲ ਕਰੀਏ।

ਅਨੁਭਵ ਜਾਂ ਤਜ਼ਰਬੇ ਦੋ ਕਿਸਮ ਦੇ ਹੁੰਦੇ ਹਨਃ ਕਾਲਪਨਿਕ ਅਤੇ ਵਾਸਤਵਿਕ। ਬਾਹਰਮੁਖੀ ਅਨੁਭਵ ਅਜਿਹੇ ਹੁੰਦੇ ਹਨ, ਜਿਵੇਂ ਕੋਈ ਅਸਮਾਨ ਵਿੱਚ ਨੰਗੀ ਅੱਖ ਨਾਲ ਜਾਂ ਦੂਰਬੀਨ ਰਾਹੀਂ ਤਾਰੇ ਵੇਖ ਰਿਹਾ ਹੁੰਦਾ ਹਾਂ, ਇਹ ਸੱਚੇ ਅਤੇ ਹਕੀਕੀ ਹੁੰਦੇ ਹਨ, ਕਿਉਂਕਿ ਇਹ ਦੂਸਰਿਆਂ ਦੁਆਰਾ ਪਰਖੇ ਜਾ ਸਕਦੇ ਹਨ। ਅੰਤਰਮੁਖੀ ਅਨੁਭਵ ਬੇਸ਼ਕ ਸੱਚੇ ਹੋਣ ਪਰ ਜਰੂਰੀ ਨਹੀ ਕਿ ਸੱਚੇ ਹੋਣ ਅਤੇ ਇਹ ਹਮੇਸ਼ਾ ਤਰਕ ਨਾਲ ਘੋਖ ਪੜਤਾਲ ਜਾਂ ਨਿਰੀਖਣ ਕਰਨ ਦੇ ਯੋਗ ਨਹੀ ਹੁੰਦੇ।

ਮਿਸਾਲ ਦੇ ਤੌਰ ਤੇ ਇੱਕ ਛੋਟੇ ਲੜਕੇ ਨੂੰ ਨੀਂਦ ਦੌਰਾਨ ਬਿਸਤਰੇ ਵਿੱਚ ਪਿਸ਼ਾਬ ਕਰਨ ਦੀ ਬਿਮਾਰੀ ਹੁੰਦੀ ਹੈ। ਉਸਦੇ ਭੋਲੇ ਮਾਪੇ ਇਸ ਗੱਲ ਨੂੰ ਲੈ ਕੇ ਰੋਜ਼ ਸਵੇਰੇ ਉਸ ਨੂੰ ਮਾਰਦੇ ਕੁੱਟਦੇ ਹਨ। ਇਸ ਲੜਕੇ ਦੇ ਕੇਸ ਵਿੱਚ ਅਸਲੀਅਤ ਕੀ ਹੈ ? ਗੁਰਦਿਆਂ ਦੁਆਰਾ ਤੁਪਕਾ ਤੁਪਕਾ ਪਿਸ਼ਾਬ ਮਸਾਨੇ ਵਿੱਚ ਭੇਜ ਦਿੱਤਾ ਜਾਂਦਾ ਹੈ। ਜਦੋ ਮਸਾਨਾ ਭਰ ਜਾਂਦਾ ਹੈ ਤਾਂ ਇਹ ਖਬਰ ਨਾੜੀ ਸੈੱਲਾਂ ਦੁਆਰਾ ਦਿਮਾਗ ਨੂੰ ਪਹੁੰਚਦੀ ਹੈ। ਇਹ ਮਾਨਸਿਕ ਪ੍ਰੇਰਣਾ ਬੱਚੇ ਵਿੱਚ ਇੱਕ ਸੁਪਨਾ ਪੈਦਾ ਕਰਦੀ ਹੈ। ਸੁਪਨੇ ਵਿੱਚ ਬੱਚਾ ਆਪਣੇ ਮੰਜੇ ਤੋਂ ਉੱਠ ਕੇ ਪਿਸ਼ਾਬ-ਘਰ ਵਿੱਚ

ਜਾਂਦਾ ਹੈ ਅਤੇ ਪਿਸ਼ਾਬ ਕਰਦਾ ਹੈ। ਸਾਰੀ ਘਟਨਾ ਸੁਪਨਾ ਹੀ ਹੁੰਦੀ ਹੈ। ਸੱਚਾਈ ਇਹ ਹੈ ਕਿ ਬੱਚਾ ਆਪਣੇ ਬਿਸਤਰੇ ਵਿੱਚ ਹੀ ਪਿਸ਼ਾਬ ਕਰ ਦਿੰਦਾ ਹੈ।

ਜੇ ਇੱਕ ਸਵੇਰ ਲੜਕੇ ਦੇ ਜਾਗਣ ਤੋ ਪਹਿਲਾਂ ਹੀ ਘਰ ਦਾ ਕੋਈ ਮੈਂਬਰ ਬੱਚੇ ਨੂੰ ਚੁੱਕ ਕੇ ਗਿੱਲੇ ਬਿਸਤਰੇ ਦੀ ਥਾਂ ਸੁੱਕਾ ਬਿਸਤਰਾ ਵਿਛਾ ਦੇਵੇ ਅਤੇ ਬੱਚੇ ਨੂੰ ਉਸੇ ਤਰ੍ਹਾਂ ਸੰਵਾ ਦੇਵੇ ਤਾਂ ਜਾਗਣ ਤੇ ਬੱਚਾ ਉਤਸੁਕਤਾ ਨਾਲ ਆਪਣੇ ਬਿਸਤਰੇ ਨੂੰ ਦੇਖੇਗਾ। ਸਾਰੇ ਕੱਪੜੇ ਖੁਸ਼ਕ ਦੇਖਕੇ ਉਹ ਖੁਸ਼ੀ ਨਾਲ ਛਲਾਂਗਾ ਮਾਰਦਾ ਹੋਇਆ ਆਪਣੀ ਮੰਮੀ ਕੋਲ ਜਾ ਕੇ ਕਹੇਗਾ- "ਮੰਮੀ, ਰਾਤ ਮੈਂ ਮੰਜੇ ਤੇ ਪਿਸ਼ਾਬ ਨਹੀਂ ਕੀਤਾ, ਬਾਹਰ ਜਾ ਕੇ ਪਿਸ਼ਾਬ ਘਰ ਵਿੱਚ ਪਿਸ਼ਾਬ ਕੀਤਾ ਸੀ ।"

ਇਹ ਲੜਕਾ ਪੂਰਾ ਸੱਚ ਬੋਲ ਰਿਹਾ ਹੈ, ਪਰ ਇਹ ਅਸਲੀਅਤ ਨਹੀ। ਇਹ ਸੱਚ ਇਸ ਲਈ ਹੈ, ਕਿਉਂਕਿ ਇਹ ਬੱਚੇ ਦਾ ਅੰਤਰਮੁਖੀ ਅਨੁਭਵ ਹੈ। ਇਹ ਹਕੀਕੀ ਨਹੀਂ, ਕਿਉਂਕਿ ਜਾਂਚ ਪੜਤਾਲ ਕਰਨ ਤੇ ਸੱਚਾਈ ਇਹ ਨਿਕਲੇਗੀ ਕਿ ਬੱਚੇ ਨੇ ਬਿਸਤਰੇ ਤੇ ਪਿਸ਼ਾਬ ਕੀਤਾ ਹੈ। ਇਹ ਇੱਕ ਭੁਲੇਖਾ ਪਾਊ ਤਜ਼ਰਬਾ ਹੈ, ਜਿਸ ਤੇ ਕੋਈ ਯਕੀਨ ਨਹੀਂ ਕਰਨਾ ਚਾਹੀਦਾ।

ਭੁਲੇਖਾ ਪਾਊ ਅਨੁਭਵ ਤਿੰਨ ਪ੍ਰਕਾਰ ਦਾ ਹੁੰਦਾ ਹੈ: ਗਿਆਨ ਇੰਦਰੀਆਂ ਤੋਂ ਪੈਦਾ ਹੋਏ ਭਰਮ, ਮਾਨਸਿਕ ਭਰਮ ਅਤੇ ਝੂਠੇ ਵਿਸ਼ਵਾਸ। ਆਓ ਸਭ ਤੋਂ ਪਹਿਲਾਂ ਗਿਆਨ ਇੰਦਰੀਆਂ ਤੋਂ ਪੈਦਾ ਹੋਣ ਵਾਲੇ ਭਰਮਾਂ ਨੂੰ ਲਈਏ। ਪੰਜ ਗਿਆਨ-ਇੰਦਰੀਆਂ ਹੋਣ ਕਾਰਨ ਇਹ ਵੀ ਪੰਜ ਪ੍ਰਕਾਰ ਦੇ ਹੁੰਦੇ ਹਨ। ਵਿਖਾਈ ਦੇਣ ਵਾਲੇ ਭਰਮ, ਸੁਆਦ ਦੇਣ ਵਾਲੇ ਭਰਮ, ਸੁਣਨ ਵਾਲੇ ਭਰਮ, ਛੋਹ ਸੰਬੰਧੀ ਭਰਮ, ਸੁੰਘਣ ਵਾਲੇ ਭਰਮ।

ਗਰਮੀ ਦੇ ਦਿਨਾਂ ਵਿੱਚ ਲੁੱਕ ਵਾਲੀਆਂ ਸੜਕਾਂ ਉੱਪਰ ਪਾਣੀ ਦੇ ਭੁਲੇਖੇ ਪੈਣੇ-ਨਜ਼ਰ ਦਾ ਭਰਮ ਹੈ। ਇਹ ਦੂਰ ਤੋਂ ਅਸਲੀ ਵਿਖਾਈ ਦਿੰਦਾ ਹੈ, ਪ੍ਰੰਤੂ ਮ੍ਰਿਗ ਤ੍ਰਿਸ਼ਨਾ ਦਾ ਇਹ ਭੁਲੇਖਾ ਨੇੜੇ ਜਾ ਕੇ ਦੂਰ ਹੁੰਦਾ ਹੈ।

ਜਦੋਂ ਕਿੱਕਰ ਦੇ ਪੱਤੇ ਖਾਣ ਤੋ ਬਾਅਦ ਪਾਣੀ ਪੀਤਾ ਜਾਂਦਾ ਹੈ ਤਾਂ ਇਹ ਮਿੱਠਾ ਪ੍ਰਤੀਤ ਹੁੰਦਾ ਹੈ। ਅਸਲ ਵਿੱਚ ਪਾਣੀ ਮਿੱਠਾ ਨਹੀ ਹੁੰਦਾ। ਇਹ ਕੇਵਲ ਸੁਆਦ ਦਾ ਹੀ ਭੁਲੇਖਾ ਹੈ। ਇਸ ਦੀ ਜਾਂਚ ਪੜਤਾਲ ਦੂਸਰੇ ਬੰਦਿਆਂ ਨੂੰ ਪਾਣੀ ਪਿਲਾ ਕੇ ਕੀਤੀ ਜਾ ਸਕਦੀ ਹੈ ਜਿਨਾਂ ਨੇ ਕਿੱਕਰ ਦੇ ਪੱਤੇ ਨਾ ਖਾਧੇ ਹੋਣ।

ਬਹੁਤ ਸਾਰੇ ਲੋਕ ਜਿਹਨਾਂ ਨੂੰ ਭੂਤ-ਪਰੇਤ, ਦੇਵੀ-ਦੇਵਤੇ, ਪਰੀਆਂ ਫਰਿਸ਼ਤਿਆਂ ਅਤੇ ਦਿਉਆਂ ਆਦਿ ਵਿੱਚ ਦ੍ਰਿੜ ਵਿਸ਼ਵਾਸ਼ ਹੁੰਦਾ ਹੈ ਉਹਨਾਂ ਨੂੰ ਇਹੀ ਚੀਜ਼ਾਂ ਹਨੇਰੇ ਵਿੱਚ ਕੇਵਲ ਨਜ਼ਰ ਦੇ ਭਰਮ ਕਰਕੇ ਵਿਖਾਈ ਦਿੰਦੀਆਂ ਹਨ। ਉਸ ਡਰ ਦੇ ਕਾਰਨ ਜਿਹੜਾ ਕਿ ਬਚਪਨ ਦੇ ਵਿੱਚ ਉਹਨਾਂ ਦੇ ਮਨਾਂ ਵਿੱਚ ਭਰ ਦਿੱਤਾ ਜਾਂਦਾ ਹੈ, ਬਹੁਤੇ ਲੋਕ ਇਸਦੇ ਨੇੜੇ ਜਾ ਕੇ ਜਾਂਚ ਪੜਤਾਲ ਕਰਨ ਦਾ ਹੌਸਲਾ ਨਹੀਂ ਕਰਦੇ। ਉਹ ਲੋਕ ਜਿਹਨਾਂ ਨੇ ਇਹਨਾਂ ਗੱਲਾਂ ਦੀ ਹੌਸਲੇ ਨਾਲ ਅਤੇ ਵਿਗਿਆਨਕ ਢੰਗ ਨਾਲ ਜਾਂਚ ਪੜਤਾਲ ਕੀਤੀ ਹੁੰਦੀ ਹੈ ਜਾਣਦੇ ਹਨ ਕਿ ਇਹ ਗੱਲਾਂ ਨਜ਼ਰ ਦੇ ਭਰਮ ਕਰਕੇ ਹੀ ਹੁੰਦੀਆਂ ਹਨ।

ਜਾਦੂਗਰਾਂ ਦੇ ਤਮਾਸ਼ੇ ਅਤੇ ਚਮਤਕਾਰੀ ਵਿਅਕਤੀਆਂ ਦੇ ਚਮਤਕਾਰ ਸਭ ਨਜ਼ਰ ਦੇ ਭਰਮ ਹਨ। ਜਾਦੂਗਰ ਅਤੇ ਚਮਤਕਾਰੀ ਆਦਮੀ ਆਪਣੇ ਪਾਖੰਡਾਂ ਦੇ ਨੰਗੇ ਹੋਣ ਦੇ ਡਰ ਤੋਂ ਕਦੇ ਵੀ ਆਪਣੇ ਸਰੀਰ ਜਾਂ ਕੱਪੜਿਆਂ ਦੀ ਤਲਾਸ਼ੀ ਨਹੀ ਲੈਣ ਦਿੰਦੇ।

ਆਉ ਹੁਣ ਅਸੀਂ ਆਪਣਾ ਧਿਆਨ ਮਾਨਸਿਕ ਭਰਮਾਂ ਵੱਲ ਮੋੜੀਏ। ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਮਾਨਸਿਕ ਭਰਮ ਭੁਲੇਖਾ ਪਾਊ, ਮਾਨਸਿਕ ਅਨੁਭਵ ਹੀ ਹੁੰਦੇ ਹਨ, ਜਿਨਾਂ ਦਾ ਅਹਿਸਾਸ ਭੌਤਿਕ, ਰਸਾਇਣਕ, ਜੀਵ ਵਿਗਿਆਨਕ ਅਤੇ ਮਾਨਸਿਕ ਕਾਰਨਾਂ ਕਰਕੇ ਹੁੰਦਾ ਹੈ।

ਭੌਤਿਕ ਉਕਸਾਵੇ ਸਵਿਟਜ਼ਰਲੈਂਡ ਦੇ ਡਾਕਟਰ ਵਾਲਟਰ ਹੈੱਸ, ਯੇਲ ਯੂਨਿਵਰਸਿਟੀ ਦੇ ਜੇ ਡੀਲਗਾਡੋ

ਅਤੇ ਮਿਸ਼ੀਗਨ ਯੂਨਿਵਰਸਿਟੀ ਦੇ ਜੇਮਸ ਓਲਡਜ਼ ਆਦਿ ਡਾਕਟਰ ਨਕਲੀ ਭਾਵਨਾਵਾਂ ਜਿਵੇਂ ਡਰ, ਭੁੱਖ, ਦੁੱਖ, ਨੀਂਦ, ਪਿਆਰ, ਉਤਸੁਕਤਾ, ਦੋਸਤੀ, ਨਫ਼ਰਤ, ਚੀਸ ਅਤੇ ਖ਼ੁਸ਼ੀ ਆਦਿ ਨੂੰ ਪੈਦਾ ਕਰਨ ਵਿੱਚ ਸਫ਼ਲ ਹੋਏ ਹਨ। ਉਹਨਾਂ ਨੇ ਇਹ ਭਾਵਨਾਵਾਂ ਬਿਜਲੀ ਤਰੰਗਾਂ ਰਾਹੀਂ ਦਿਮਾਗ ਦੇ ਨਾੜੀ ਸੈੱਲਾਂ ਵਿੱਚ ਉਤਸੁਕਤਾ ਪੈਦਾ ਕਰਕੇ ਉਸੇ ਤਰ੍ਹਾਂ ਹੀ ਪੈਦਾ ਕੀਤੀਆਂ ਹਨ, ਜਿਵੇਂ ਆਮ ਜ਼ਿੰਦਗੀ ਵਿੱਚ ਵਾਪਰਦੀਆਂ ਹਨ।

ਗਿਆਨ ਇੰਦਰੀਆਂ ਨੂੰ ਲੈਅਬੱਧ ਉਤੇਜਨਾ ਦੇਣੀ- ਜਿਵੇਂ ਢੋਲ ਦੀ ਤਾਲ, ਤੁੱਕਾਂ ਦੀ ਵਾਰ-ਵਾਰ ਦੁਹਰਾਈ, ਗੀਤ ਗਾਉਣੇ, ਕਾਵਿਮਈ ਟੁਕੜੀਆਂ ਬੋਲਣੀਆਂ, ਨਾਹਰੇ ਲਾਉਣੇ, ਨੱਚਣਾ, ਜਾਗਦੀਆਂ ਬੁਝਦੀਆਂ ਰੋਸ਼ਨੀਆਂ ਦੀ ਵਰਤੋਂ, ਕਿਸੇ ਚਮਕਦਾਰ ਲਾਟ ਜਾਂ ਕਾਲੇ ਨਿਸ਼ਾਨ ਉੱਤੇ ਨਿਗ੍ਹਾ ਟਿਕਾਉਣੀ ਆਦਿ- ਇਹ ਸਭ ਸਾਧਾਂ ਚੇਲਿਆਂ, ਪੁੱਛਾਂ ਦੇਣ ਜਾਂ ਹਜਰਾਇਤ ਕੱਢਣ ਵਾਲਿਆਂ ਵੱਲੋਂ ਆਮ ਵਰਤੇ ਜਾਂਦੇ ਢੰਗ ਹਨ, ਜੋ ਵਿਅਕਤੀ ਵਿੱਚ ਭਰਮਿਕ ਅਨੁਭਵ ਪੈਦਾ ਕਰਦੇ ਹਨ।

ਤਾਂਤਰਿਕਾਂ ਕੋਲ ਅਤੇ ਧਾਰਮਿਕ ਉਤਸਵਾਂ ਵਿੱਚ ਨਚਦੇ ਹੋਏ ਜਾਂ ਕ੍ਰਿਕਟ ਮੈਚ ਜਾਂ ਪੌਪ ਸੰਗੀਤ ਦੇ ਪ੍ਰੋਗ੍ਰਾਮਾਂ ਦੌਰਾਨ ਵਿਅਕਤੀਆਂ ਦੀਆਂ ਅਜੋਬੋ-ਗਰੀਬ ਹਰਕਤਾਂ, ਨਾੜੀ ਪ੍ਰਬੰਧ ਨੂੰ ਲੈਅਬੱਧ ਉਤੇਜਨਾ ਮਿਲਣ ਦਾ ਹੀ ਸਿੱਟਾ ਹੁੰਦਾ ਹੈ। ਫਿਰ ਰਸਾਇਣਕ ਉਤੇਜਕ ਆਉਂਦੇ ਹਨ। ਪ੍ਰਾਚੀਨ ਸਮੇਂ ਤੋਂ ਸਾਡੇ ਵੱਡ-ਵਡੇਰੇ ਅਫੀਮ, ਗਾਂਜਾ, ਧਤੂਰਾ ਆਦਿ ਖਾ ਕੇ ਮਾਨਸਿਕ ਭਰਮ ਪੈਦਾ ਕਰਨਾ ਜਾਣਦੇ ਹਨ।

ਮਦਰਾਸ ਦੀ ਮੁਥੂਮੁਦਾਲੀ ਗਲੀ ਵਿੱਚ ਬਾਲਾਗੀ ਮੰਦਿਰ ਮਦਰਾਸ ਦੇ ਹਿੰਦੂਆਂ ਵਿੱਚ ਇਸ ਲਈ ਪ੍ਰਸਿੱਧ ਹੈ ਕਿਉਂਕਿ ਜਿਹੜੇ ਭਗਤ ਉਥੇ ਪੂਜਾ ਤੋਂ ਬਾਦ ਪ੍ਰਸ਼ਾਦ ਖਾਂਦੇ ਹਨ ਉਹਨਾਂ ਵਿੱਚ ਧਾਰਮਿਕ ਪਰਮ-ਅਨੰਦ ਪੈਦਾ ਹੋ ਜਾਂਦਾ ਹੈ।

ਪ੍ਰਸ਼ਾਦ ਇੱਕ ਪਵਿੱਤਰ ਦੇਵ ਭੋਜਨ ਹੁੰਦਾ ਹੈ ਜਿਹੜਾ ਭੇਟਾ ਪ੍ਰਾਪਤ ਕਰਨ ਤੋਂ ਬਾਦ ਪੁਜਾਰੀਆਂ ਦੁਆਰਾ ਭਗਤਾਂ ਵਿੱਚ ਵੰਡਿਆਂ ਜਾਂਦਾ ਹੈ। 7 ਮਈ 1963 ਨੂੰ ਇਥੋਂ ਦੇ ਮੁੱਖ ਪੁਜਾਰੀ ਨੂੰ ਗਾਂਜਾ ਰੱਖਣ ਦੇ ਅਪਰਾਧ ਵਿੱਚ ਗ੍ਰਿਫ਼ਤਾਰ ਕਰ ਲਿਆ ਗਿਆ। ਮੁਕੱਦਮੇ ਦੌਰਾਨ ਪਤਾ ਲੱਗਿਆ ਕਿ ਇਸ ਪੁਜਾਰੀ ਨੂੰ ਪ੍ਰਸ਼ਾਦ ਵਿੱਚ ਗਾਂਜਾ ਮਿਲਾਉਣ ਦੀ ਆਦਤ ਸੀ। ਪੁਜਾਰੀ ਗਾਂਜੇ ਦੀ ਸਹਾਇਤਾ ਨਾਲ ਧਾਰਮਿਕ ਅਨੁਭਵ ਪੈਦਾ ਕਰਨ ਦਾ ਢੰਗ ਜਾਣਦਾ ਸੀ।

ਮਾਨਸਿਕ ਨਸ਼ਾ ਦੇਣ ਵਾਲੀਆਂ ਅਨੇਕਾਂ ਦਵਾਈਆਂ ਜਿਵੇਂ ਐਲ. ਐਸ. ਡੀ (L.S.D.) ਹੀਰੋਇਨ ਆਦਿ ਅੱਜ ਕੱਲ੍ਹ ਮਾਨਸਿਕ ਉਤੇਜਕ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ। ਲਾਰਜੈਕਟਿਲ, ਲਿਬਰੀਅਮ, ਵੈਲੀਅਮ, ਮਿਲਟਨ ਅਤੇ ਅਮਿਟਲ-ਸੋਡੀਅਮ ਆਦਿ ਦਵਾਈਆਂ ਮਾਨਸਿਕ ਸੁਸਤੀ ਪੈਦਾ ਕਰਨ ਵਾਸਤੇ ਹਨ। ਡਾਕਟਰ ਅਲਬਰਟ ਹੌਫ਼ਮੈਨ ਐਲ. ਐਸ. ਡੀ (L.S.D.) ਦੀ ਥੋੜ੍ਹੀ ਜਿਹੀ ਮਾਤਰਾ ਖਾ ਕੇ ਆਪਣਾ ਤਜ਼ਰਬਾ ਹੇਠ ਲਿਖਿਆ ਦਾਸਦਾ ਹੈ "ਮੈਂ ਆਪਣੀ ਆਤਮਾ ਨੂੰ ਆਪਣੇ ਸਰੀਰ ਵਿੱਚੋ ਬਾਹਰ ਨਿਕਲਦੇ ਵੇਖਿਆ, ਇਹ ਆਕਾਸ਼ ਵਿੱਚ ਲਟਕ ਗਈ। ਮੈਂ ਆਪਣੇ ਮਰੇ ਹੋਏ ਸਰੀਰ ਵੱਲ ਵੇਖ ਰਿਹਾ ਸੀ ਅਤੇ ਚੀਕਾਂ ਮਾਰ ਰਿਹਾ ਸੀ।"

ਐਲ. ਐਸ. ਡੀ (L.S.D.) ਦੇ ਇੱਕ ਗਰੇਨ ਦਾ 1/10 ਲੱਖਵਾਂ ਭਾਗ ਇੱਕ ਆਦਮੀ ਵਿੱਚ ਮਾਨਸਿਕ ਭਰਮ ਜਾਂ ਧਾਰਮਿਕ ਮਸਤੀ ਪੈਦਾ ਕਰਨ ਲਈ ਕਾਫੀ ਹੁੰਦਾ ਹੈ ਅਤੇ ਇਹ ਧਾਰਮਿਕ ਅਨੁਭਵ ਪੈਦਾ ਕਰ ਦਿੰਦਾ ਹੈ। ਐਲ. ਐਸ. ਡੀ (L.S.D.) ਵਰਗੇ ਰਸਾਇਣਕ ਪਦਾਰਥ, ਧਾਰਮਿਕ ਸ਼ੈਦਾਈਆਂ ਅਤੇ ਮਾਨਸਿਕ ਵਿਕਾਰ ਵਾਲੇ ਲੋਕਾਂ ਦੇ ਖ਼ੂਨ ਵਿੱਚ ਪਾਏ ਜਾਂਦੇ ਹਨ। ਡਾਕਟਰ ਕੁਆਸਟਲ ਅਤੇ ਡਾਕਟਰ ਵ੍ਹੀਟਲੇ ਨੇ ਇਹ ਨਤੀਜਾ ਕੱਢਿਆ ਹੈ ਕਿ ਸਾਧੂਆਂ, ਸੰਤਾਂ, ਰਿਸ਼ੀਆਂ ਅਤੇ ਗੈਬੀ ਸ਼ਕਤੀ ਵਾਲੇ ਆਦਮੀਆਂ ਵਿੱਚ ਜਿਹੜੇ ਕਿ

ਧਾਰਮਿਕ ਰਸਮਾਂ ਜਾਂ ਧਾਰਮਿਕ ਨਾਚ ਵਿੱਚ ਇਕੱਠੇ ਹੁੰਦੇ ਹਨ, ਇਹ ਮਾਨਸਿਕ ਭਰਮ ਹੁੰਦਾ ਹੈ। ਇਹ ਮਾਨਸਿਕ ਭਰਮ, ਉਹਨਾਂ ਦੇ ਸਰੀਰ ਦੀ ਰਸਾਇਣਕ ਤਬਦੀਲੀ ਕਰਕੇ ਹੁੰਦਾ ਹੈ।

ਹੁਣ ਅਸੀ ਉਤੇਜਨਾ ਵਧਾਉਣ ਵਾਲੇ ਤੀਸਰੇ ਪਦਾਰਥ ਜੀਵ-ਵਿਗਿਆਨਕ ਕਾਰਣਾਂ ਬਾਰੇ ਵਿਚਾਰਾਂਗੇ। ਕੈਨੇਡਾ ਦੇ ਪ੍ਰੋਫ਼ੈਸਰ ਆਰਲੈਂਡੋ ਮਿਲਰ ਅਤੇ ਐਲਨ ਫਿਸ਼ਰ ਨੇ ਇਹ ਖੋਜ ਕੀਤੀ ਹੈ ਕਿ ਕੁੱਝ ਮਨੁੱਖਾਂ ਵਿੱਚ ਮਾਨਸਿਕ ਵਿਕਾਰ, ਉਹਨਾਂ ਦੇ ਸ਼ੁਕਰਾਣੂਆਂ ਵਿੱਚ ਵਿਕਾਰ ਹੋਣ ਕਾਰਨ ਹੁੰਦਾ ਹੈ। ਅਜਿਹੇ ਆਦਮੀ ਜਿਹਨਾਂ ਵਿੱਚ ਕਾਮੁਕ ਭੁੱਖ ਜ਼ਿਆਦਾ ਹੁੰਦੀ ਹੈ, ਉਹਨਾਂ ਵਿੱਚ XX ਕਰੋਮੋਸੋਮਜ਼ ਦੇ 22 ਜੋੜੇ ਅਤੇ ਇੱਕ XYY ਕਰੋਮੋਸੋਮਜ਼ (Chromosome) ਹੁੰਦਾ ਹੈ। ਜਦੋਂ ਕਿ ਆਮ ਆਦਮੀ ਵਿੱਚ XX ਕਰੋਮੋਸੋਮਜ਼ ਦੇ 22 ਜੋੜੇ ਅਤੇ XY ਕਰੋਮੋਸੋਮ ਦਾ ਇੱਕ ਜੋੜਾ ਹੁੰਦਾ ਹੈ।

ਸਰੀਰ ਵਿੱਚ, ਕੁੱਝ ਵਿਟਾਮਿਨਾਂ ਅਤੇ ਪਾਚਕ ਰਸਾਂ ਦੀ ਕਮੀ ਵੀ ਮਾਨਸਿਕ ਵਿਕਾਰ ਪੈਦਾ ਕਰਨ ਦਾ ਕਾਰਨ ਬਣ ਸਕਦੀ ਹੈ। ਬੇਰੀ-ਬੇਰੀ ਰੋਗ ਵਿਟਾਮਿਨ ਬੀ ਦੀ ਕਮੀ ਕਰਕੇ ਹੁੰਦਾ ਹੈ। ਪਾਗਲਾਂ ਵਾਲਾ ਵਰਤਾਉ ਇਸ ਰੋਗ ਦੀ ਪੱਕੀ ਨਿਸ਼ਾਨੀ ਹੈ। ਵਿਟਾਮਿਨ ਦੀ ਕਮੀ ਕਰਕੇ ਪੈਦਾ ਹੋਈ ਬਿਮਾਰੀ ਪਿਲਾਗਰਾ ਵੀ ਮਾਨਸਿਕ ਵਿਕਾਰ ਦਾ ਕਾਰਨ ਬਣ ਸਕਦੀ ਹੈ ਇਹੋ ਜਿਹੇ ਲੋਕਾਂ ਨੂੰ ਵਿਟਾਮਿਨ ਪੂਰੀ ਮਾਤਰਾ ਵਿੱਚ ਦੇ ਕੇ ਪਹਿਲੀ ਹਾਲਤ ਵਿੱਚ ਲਿਆਂਦਾ ਜਾ ਸਕਦਾ ਹੈ।

ਵਿਟਾਮਿਨਾਂ ਦੀ ਤਰ੍ਹਾਂ ਹੀ, ਸਰੀਰ ਵਿਚਲੇ ਕੁੱਝ ਹਾਰਮੋਨਜ਼ ਦਾ ਗਲਤ ਸੰਤੁਲਨ, ਵੀ ਸਰੀਰ ਵਿੱਚ ਮਾਨਸਿਕ ਵਿਕਾਰ ਪੈਦਾ ਕਰ ਸਕਦਾ ਹੈ। ਉਹ ਆਦਮੀ ਜਿਨਾਂ ਵਿੱਚ ਪੈਰਾਥਾਈਰਾਈਡ ਗਰੰਥੀ ਦੁਆਰਾ ਪੈਦਾ ਕੀਤੇ ਰਸ ਦੀ ਕਮੀ ਹੁੰਦੀ ਹੈ, ਵੀ ਗੰਭੀਰ ਮਾਨਸਿਕ ਭਰਮ ਦਾ ਸ਼ਿਕਾਰ ਹੋ ਜਾਂਦੇ ਹਨ।

ਮੇਰੀ ਇੱਕ ਭਤੀਜੀ ਸੀ। ਜਦ ਉੱਪਰ ਅਸਮਾਨ ਵੱਲ ਵੇਖਦੀ ਸੀ, ਤਾਂ ਉਸ ਨੂੰ ਮੇਰੀ ਮ੍ਰਿਤਕ ਮਾਂ ਦੀ ਰੂਹ ਦਿਖਾਈ ਦਿੰਦੀ ਸੀ। ਮੈਂ ਉਸ ਨੂੰ ਕੇਰਲਾ ਦੇ ਆਪਣੀ ਜੱਦੀ ਘਰ ਤੋਂ ਲੰਕਾ ਲੈ ਆਇਆ। ਪੂਰੀ ਤਰ੍ਹਾਂ ਜਾਂਚ ਪੜਤਾਲ ਕਰਨ ਤੋਂ ਬਾਦ ਮੈਨੂੰ ਪਤਾ ਲੱਗਿਆ ਕਿ ਉਸ ਦੀ ਪੈਰਾਥਾਈਰਾਈਡ ਗਰੰਥੀ ਵਿੱਚ ਨੁਕਸ ਸੀ ਇਸ ਨੁਕਸ ਨੂੰ ਦੂਰ ਕਰਨ ਲਈ ਕੈਲਸ਼ੀਅਮ ਦੀ ਦਵਾਈ ਦਿੱਤੀ ਗਈ ਅਤੇ ਇਸ ਨਾਲ ਉਸਨੂੰ ਆਕਾਸ਼ ਵਿੱਚ ਮੇਰੀ ਮਾਂ ਦੀ ਰੂਹ ਦਿੱਸਣੋ ਹਟ ਗਈ।

**ਆਉ ਹੁਣ ਅਸੀ ਮਨੋ ਵਿਗਿਆਨਕ ਕਾਰਨਾਂ ਵੱਲ ਝਾਤੀ ਮਾਰੀਏ। ਮਨੋ ਵਿਗਿਆਨ ਵਿੱਚ ਇਹ ਇਕ ਚੰਗੀ ਤਰ੍ਹਾਂ ਜਾਣੀ ਪਹਿਚਾਣੀ ਸੱਚਾਈ ਹੈ ਕਿ ਮਨੁੱਖੀ ਮਨ ਉਤੇ ਸੁਝਾਉ ਦਾ ਅਸਰ ਹੁੰਦਾ ਹੈ। ਇਹ ਸੁਝਾਉ ਉਸਨੂੰ ਨੀਂਦ ਵਿੱਚ ਜਾਂ ਅਰਧ ਨੀਂਦ ਵਿੱਚ ਦਿੱਤੇ ਜਾ ਸਕਦੇ ਹਨ।** ਜਿਵੇਂ ਬਹੁਤ ਸਾਰੇ ਮਾਨਸਿਕ ਵਿਕਾਰਾਂ ਨੂੰ ਹਿਪਨੋਟਿਜ਼ਮ ਰਾਹੀਂ ਠੀਕ ਕੀਤਾ ਜਾ ਸਕਦਾ ਹੈ, ਇਸੇ ਤਰ੍ਹਾਂ ਨੀਂਦ ਵਿੱਚ ਸੁਝਾਅ ਦੇ ਕੇ ਵੀ ਬਹੁਤ ਸਾਰੀਆਂ ਬਿਮਾਰੀਆਂ ਨੂੰ ਠੀਕ ਕੀਤਾ ਜਾ ਸਕਦਾ ਹੈ।

ਧਾਰਮਿਕ ਵਿਸ਼ਵਾਸ਼ (Brain Washing) ਇੱਕ ਹੌਲੀ ਅਤੇ ਲਗਾਤਾਰ ਚੱਲਣ ਵਾਲਾ ਹਿਪਨੋਸਿਸ ਦਾ ਅਮਲ ਹੈ। 'ਭੂਤ ਚਿੰਬੜੇ' ਵਿਅਕਤੀ ਦੀ ਤਰ੍ਹਾਂ ਗੱਲਾਂ ਕਰਨ ਜਾਂ ਅਕਸਰ ਬਦਲੀ ਹੋਈ ਆਵਾਜ਼ 'ਚੋਂ ਬੋਲਣ ਦੇ ਅਮਲ ਨੂੰ ਮਨੋ-ਵਿਗਿਆਨਕ ਵਿੱਚ ਗਲੋਸੋਲੇਲੀਆ ਕਿਹਾ ਜਾਂਦਾ ਹੈ। ਪੂਜਾ ਅਤੇ ਸ਼ੈਤਾਨੀ ਨਾਚ ਦੌਰਾਨ ਵਿਸਮਾਦੀ ਲੋਰ, ਵਿਸ਼ਵਾਸ਼ ਦੁਆਰਾ ਰਾਜੀ ਹੋਣਾ, ਪ੍ਰਾਰਥਨਾ, ਪੂਜਾ, ਧਾਰਮਿਕ ਯਾਤਰਾ, ਆਸ਼ੀਰਵਾਦ, ਬਲੀ, ਟੂਣਾ, ਪਵਿੱਤਰ ਪਾਣੀ ਪੀਣਾ ਜਾਂ ਇਸ਼ਨਾਨ ਕਰਨਾ ਆਦਿ ਗੱਲਾਂ ਕੁੱਝ ਵੀ ਨਹੀ ਹਨ, ਸਿਰਫ ਹਿਪਨੋਟਿਜ਼ਮ ਰਾਹੀਂ ਕਿਸੇ ਵਿਅਕਤੀ ਦੇ ਮਨ ਤੇ ਸੁਝਾਅ ਦੇ ਅਸਰ ਹਨ।

ਡੂੰਘੀ ਸਮਾਧੀ ਜਾਂ ਕੀਲ ਲੈਣਾ ਆਦਿ ਸਭ ਗੱਲਾਂ ਹੀ ਆਪਣੇ ਆਪ ਤੇ ਹਿਪਨੋਟਿਜ਼ਮ ਦਾ ਪ੍ਰਭਾਵ ਹੀ

ਹਨ। ਕਿਸੇ ਵਿਅਕਤੀ ਦਾ ਡੂੰਘੀ ਸਮਾਧੀ ਵਿੱਚੋਂ ਬੋਲਣਾ ਕੁੱਝ ਵੀ ਨਹੀਂ, ਸਿਰਫ ਮਾਨਸਿਕ ਵਿਕਾਰ ਵਾਲੇ ਆਦਮੀਆਂ ਦੇ ਭਰਮ ਹੀ ਹਨ। ਇਨਾਂ ਨੂੰ ਗੈਬੀ ਸ਼ਕਤੀਆਂ ਦੇ ਸੰਦੇਸ਼ ਜਾਂ ਪਵਿੱਤਰ ਅਕਾਸ਼ ਬਾਣੀਆਂ ਨਹੀਂ ਸਮਝਣਾ ਚਾਹੀਦਾ। ਐਲ. ਐਸ. ਡੀ. (L.S.D.) ਅਤੇ ਗਾਂਜਾ ਵੀ ਅਜਿਹੇ ਪ੍ਰਭਾਵ ਪੈਦਾ ਕਰ ਸਕਦੇ ਹਨ। ਦਿਮਾਗੀ ਜਾਂ ਮਾਨਸਿਕ ਵਿਕਾਰਾਂ ਵਾਲੇ ਵਿਅਕਤੀ, ਜਿਹੜੇ ਦਾਅਵਾ ਕਰਦੇ ਹਨ ਕਿ ਉਹਨਾਂ ਨੂੰ ਆਕਾਸ਼ਬਾਣੀ ਹੋਈ ਹੈ ਜਾਂ ਗਿਆਨ ਪ੍ਰਾਪਤ ਹੋਇਆ ਹੈ ਅਜਿਹੇ ਵਿਅਕਤੀ ਜਿਹੜੇ ਆਪਣੇ ਕੋਲ ਚਮਤਕਾਰੀ ਸ਼ਕਤੀ ਹੋਣ ਦਾ ਦਾਅਵਾ ਕਰਦੇ ਹਨ, ਉਹ ਵਿਅਕਤੀ ਜਿਹਨਾਂ ਦਾ ਦਾਅਵਾ ਹੈ ਕਿ ਉਹ ਸਾਰੇ ਰਹੱਸ ਜਾਣਦੇ ਹਨ ਇਸ ਕਿਸਮ ਦੇ ਵਿਅਕਤੀ ਮਨੋਰੋਗ ਮਾਹਿਰ ਦੇ ਸਾਹਮਣੇ ਮਰੀਜ਼ ਦੀ ਕੁਰਸੀ ਤੇ ਬੈਠਣ ਦੇ ਯੋਗ ਤਾਂ ਹਨ, ਪਰੰਤੂ ਸਾਧੂ ਜਾਂ ਸੰਤ ਬਣ ਕੇ ਪੂਜਾ ਕਰਵਾਉਣ ਜਾਂ ਅਸ਼ੀਰਵਾਦ ਦੇਣ ਦੇ ਯੋਗ ਨਹੀਂ। ਧਰਮਾਂ ਵਿੱਚ ਜੋ ਅੰਤਰ ਹੁੰਦਾ ਹੈ, ਉਹ ਉਹਨਾਂ ਧਰਮਾਂ ਨੂੰ ਪੈਦਾ ਕਰਨ ਵਾਲਿਆਂ ਦੇ ਮਾਨਸਿਕ ਭਰਮਾਂ ਵਿੱਚ ਅੰਤਰ ਕਾਰਨ ਹੀ ਹੁੰਦਾ ਹੈ।

ਆਉ, ਅੰਤ ਵਿੱਚ ਤੀਸਰੇ ਭੁਲੇਖਾ ਪਾਊ ਅਨੁਭਵ ਝੂਠੇ ਵਿਸ਼ਵਾਸ ਤੇ ਝਾਤ ਮਾਰੀਏ।

ਇਹ ਬਚਪਨ ਵਿੱਚ ਧਰਮ ਪ੍ਰਤੀ ਝੂਠੇ ਵਿਸ਼ਵਾਸ ਪੈਦਾ ਕਰਕੇ ਹੁੰਦਾ ਹੈ। ਭੂਤ, ਪ੍ਰੇਤ, ਸ਼ੈਤਾਨ, ਦੇਵੀ ਦੇਵਤੇ, ਪਰੀਆਂ, ਫਰਿਸ਼ਤੇ, ਜੋਤਸ਼ੀ, ਪਾਂਡੇ, ਨੰਬਰਾਂ ਦਾ ਗਿਆਨ, ਜੋਤਸ਼, ਸਰਾਪ, ਕਰੋਪੀ, ਰੋਸ਼ਨੀ ਪੜ੍ਹਕੇ ਦੱਸਣਾ, ਬੋਲਦਾ ਗਿਲਾਸ, ਸਟੋਵ ਦੇਵਤਾ, ਪਵਿੱਤਰ ਆਦਮੀ, ਪਵਿੱਤਰ ਜਲ, ਸੁਰਗ ਨਰਕ ਆਦਿ ਝੂਠੇ ਵਿਸ਼ਵਾਸ ਹਨ।

ਜਿਵੇਂ ਸ਼੍ਰੀ ਮੈਨਨ ਕਹਿੰਦਾ ਹੈ ਕਿ ਕੁੱਝ ਆਦਮੀ ਆਪਣੇ ਮਨ ਦੀ ਸ਼ਾਂਤੀ ਜਾਂ ਖੁਸ਼ੀ ਆਪਣੇ ਅੰਧ ਵਿਸ਼ਵਾਸਾਂ ਵਿੱਚੋਂ ਪ੍ਰਾਪਤ ਕਰਦੇ ਹਨ। ਅਜਿਹੇ ਨਤੀਜੇ ਐਲ. ਐਸ. ਡੀ, ਗਾਂਜਾ, ਅਫੀਮ ਜਾਂ ਪੋਸਤ ਦੀ ਵਰਤੋਂ ਦੁਆਰਾ ਵੀ ਨਿਕਲ ਸਕਦੇ ਹਨ। ਪਰੰਤੂ ਸਵਾਲ ਇਹ ਨਹੀਂ ਕਿ ਕਿਸੇ ਕਿਸਮ ਦਾ ਤਜਰਬਾ, ਸ਼ਾਂਤੀ ਜਾਂ ਖੁਸ਼ੀ ਪ੍ਰਗਟ ਕਰਦਾ ਹੈ, ਸਵਾਲ ਇਹ ਹੈ ਕਿ ਕੀ ਇਹ ਸੱਚਾ ਹੈ ?

# ਸਮਾਧੀ ਰਾਹੀਂ ਬੋਧ

ਮੈਂ ਪ੍ਰੋਫੈਸਰ ਐਲ. ਜੀ. ਹੈਵੇਜ ਦੀ ਲਿਖਤ 'ਪੈਨਾਡਿਓਰ ਕੰਟਰੋਵਰਸੀ ਐਂਡ ਦੀ ਬੁੱਧਿਸਟ ਸੋਸਾਇਟੀ' ("Panadure Controversy and the Buddhist Sosciety") ਨੂੰ ਚੁਣੌਤੀ ਦਿੱਤੇ ਬਿਨਾਂ ਨਹੀ ਰਹਿ ਸਕਦਾ। ਉਸਨੇ ਸ਼ਾਨਦਾਰ ਸ਼ਬਦਾਵਲੀ ਵਿੱਚ ਇੱਕ ਖਤਰਨਾਕ ਵਹਿਮ ਜਿਸ ਨੂੰ ਸਮਾਧੀ ਕਿਹਾ ਜਾਂਦਾ ਹੈ, ਰਾਹੀਂ ਲੋਕਾਂ ਨੂੰ ਗੁੰਮਰਾਹ ਕੀਤਾ ਹੈ। ਉਸਦੇ ਅਨੁਸਾਰ ਯੋਗ, ਭਗਤੀ ਜਾਂ ਅੰਤਰ-ਧਿਆਨ ਰਾਹੀਂ ਗਿਆਨ, ਬੋਧ, ਬੁੱਧੀ-ਵਿਕਾਸ, ਆਤਮ-ਸ਼ਕਤੀ, ਪੂਰਣ ਤੰਦਰੁਸਤੀ ਅਤੇ ਅਧਿਆਤਮਿਕ ਸ਼ਕਤੀਆਂ ਆਦਿ ਗੁਣ ਪ੍ਰਾਪਤ ਹੋ ਜਾਂਦੇ ਹਨ। ਲੋਕ ਉਸ ਤੇ ਇਸ ਲਈ ਵਿਸ਼ਵਾਸ ਕਰਦੇ ਸਨ ਕਿ ਉਹ ਇੱਕ ਯੂਨੀਵਰਸਿਟੀ ਦਾ ਮੰਨਿਆ ਪ੍ਰਮੰਨਿਆ ਅਧਿਆਪਕ ਹੈ।

ਵਰਤਾਉ ਦੇ ਕੁੱਝ ਨਮੂਨਿਆਂ ਤੋ ਬਗੈਰ ਜਿਹਨਾਂ ਨੂੰ ਪ੍ਰਵਿਰਤੀਆਂ ਕਿਹਾ ਜਾਂਦਾ ਹੈ, ਆਦਮੀ ਨੂੰ ਸਾਰਾ ਗਿਆਨ ਜਨਮ ਤੋਂ ਲੈ ਕੇ ਹੀ ਪੰਜ ਗਿਆਨ ਇੰਦਰੀਆਂ ਰਾਹੀਂ ਪ੍ਰਾਪਤ ਹੁੰਦਾ ਹੈ ਨਾ ਕਿ ਸਮਾਧੀ ਦੁਆਰਾ। ਉਹ ਵਿਅਕਤੀ ਜਿਸ ਦੇ ਪੰਜੇ ਗਿਆਨ ਇੰਦਰੀਆਂ ਨਹੀਂ ਹਨ ਸਿਰਫ ਇੱਕ ਆਲੂ ਦੀ ਤਰ੍ਹਾਂ ਹੀ ਜ਼ਿੰਦਗੀ ਗੁਜ਼ਾਰੇਗਾ, ਭਾਵੇਂ ਕੁਝ ਵੀ ਹੋਵੇ। ਜੇਕਰ ਗਿਆਨ ਸਮਾਧੀ ਦੁਆਰਾ ਹੀ ਪ੍ਰਾਪਤ ਹੁੰਦਾ ਹੈ, ਤਾਂ ਜਿਵੇਂ ਪ੍ਰੋਫੈਸਰ ਹੈਵੇਜ਼ ਕਹਿੰਦਾ ਹੈ:- ਸਾਡੇ ਦੇਸ਼ ਦੇ ਸਾਰੇ ਵਿਦਿਅਕ ਅਦਾਰੇ ਬੰਦ ਕਰ ਦੇਣੇ ਚਾਹੀਦੇ ਹਨ ਅਤੇ ਇਨਾਂ ਦੀ ਥਾਂ ਤੇ ਸਮਾਧੀ ਦੇ ਅਦਾਰੇ ਖੋਲ੍ਹ ਦੇਣੇ ਚਾਹੀਦੇ ਹਨ। ਪੜ੍ਹਾਈ ਤੇ ਇੰਨੀ ਵੱਡੀ ਰਾਸ਼ੀ ਖਰਚ ਕਰਨ ਦਾ ਕੀ ਫਾਇਦਾ ?

ਗਿਆਨ-ਇੰਦਰੀਆਂ ਦੁਆਰਾ, ਬਾਹਰ-ਮੁੱਖੀ ਪ੍ਰਤੱਖ ਗਿਆਨ ਦੇ ਉਲਟ ਇੱਕ ਆਦਮੀ ਦਾ ਅੰਤਰਮੁਖੀ ਗਿਆਨ, ਨਕਲੀ ਅਤੇ ਭੁਲੇਖਾ-ਪਾਊ ਵੀ ਹੋ ਸਕਦਾ ਹੈ। ਉਦਾਹਰਣ ਦੇ ਤੌਰ ਤੇ ਮਾਨਸਿਕ ਵਿਕਾਰ ਵਾਲੇ ਲੋਕਾਂ ਦਾ ਝੂਠਾ ਵਿਸ਼ਵਾਸ, ਉਹਨਾਂ ਦਾ ਅੰਤਰਮੁਖੀ ਅਨੁਭਵ ਹੀ ਹੁੰਦਾ ਹੈ, ਜਿਸ ਦੇ ਪਿੱਛੇ ਕੋਈ ਸੱਚਾਈ ਨਹੀਂ ਹੁੰਦੀ।

ਇੱਕ ਆਦਮੀ ਵਿੱਚ ਝੂਠੇ ਵਿਸ਼ਵਾਸ, ਰਸਾਇਣਕ, ਭੌਤਿਕ, ਜੀਵ ਅਤੇ ਮਨੋ-ਵਿਗਿਆਨਕ ਪ੍ਰਭਾਵਾਂ ਰਾਹੀਂ ਪੈਦਾ ਕੀਤੇ ਜਾ ਸਕਦੇ ਹਨ। ਨਸ਼ੇ ਵਾਲੀਆਂ ਦਵਾਈਆਂ, ਹੋਰ ਨਸ਼ੇ, ਗਿਆਨ ਇੰਦਰੀਆਂ ਨੂੰ ਪ੍ਰਭਾਵਿਤ ਕਰਨ ਵਾਲੀਆਂ ਗੱਲਾਂ, ਜਿਵੇਂ-ਢੋਲ ਵੱਜਣਾ, ਤਾੜੀਆਂ ਮਾਰਨਾ, ਕੀਲ ਲੈਣਾ, ਮੰਤਰ ਭਜਨ ਗਾਉਣੇ, ਨੱਚਣਾ, ਸਰੀਰਕ ਰਸਾਂ, ਸਰੀਰ ਵਿਚਲੇ ਵਿਟਾਮਿਨ ਤੇ ਪਾਚਨ ਰਸ, ਵਿੱਚ ਗੜਬੜ, ਡਰ, ਸਦਮਾ, ਅਤੇ ਹਿਪਨੋਟਿਜ਼ਮ ਆਦਿ ਰਾਹੀਂ ਕਮਜ਼ੋਰ ਦਿਲ ਦੇ ਵਿਅਕਤੀਆਂ ਵਿੱਚ ਝੂਠੇ ਵਿਸ਼ਵਾਸ ਪੈਦਾ ਕੀਤੇ ਜਾ ਸਕਦੇ ਹਨ।

ਇੱਕ ਵਾਰ ਲੇਕ ਹਾਊਸ ਦੇ ਛਾਪੇਖਾਨੇ ਵਿੱਚ ਕੰਮ ਕਰਨ ਵਾਲੇ ਇੱਕ ਮਦਰਾਸੀ ਸਖ਼ਸ ਨੂੰ, ਉਸ ਦੀ ਪਤਨੀ ਪਾਗਲਾਂ ਵਾਲੀ ਹਾਲਤ ਵਿੱਚ ਮੇਰੇ ਕੋਲ ਹਿਪਨੋਟਿਜ਼ਮ ਦੇ ਇਲਾਜ ਲਈ ਲੈ ਆਈ। ਜਾਂਚ ਕਰਨ ਤੋਂ ਬਾਦ ਪਤਾ ਲੱਗਿਆ ਕਿ ਉਸਦੇ ਪਾਗਲਪਣ ਦਾ ਕਾਰਨ ਯੋਗ-ਸਮਾਧੀ ਸੀ।

ਇਸ ਆਦਮੀ ਨੇ ਇਕ ਮਦਰਾਸੀ ਪੁਸਤਕ ਯੋਗਿਕ ਸਮਾਧੀ ਪੜ੍ਹੀ ਸੀ। ਇਸ ਨੇ ਪੜ੍ਹਿਆ ਸੀ ਕਿ ਜੇਕਰ ਕੋਈ ਵਿਅਕਤੀ, ਪਦਮ ਆਸਨ ਵਿੱਚ ਬੈਠ ਕੇ 108 ਵਾਰ- " ਓਮ ਰੀਮ ਜੈਮਨਾ ਸ਼ਕਤੀ " ਦੇ ਮੰਤਰ ਦਾ ਉਚਾਰਣ ਕਰੇ ਤਾਂ ਉਸਦੀ ਦਿਮਾਗੀ ਅੱਖ ਖੁੱਲ੍ਹ ਜਾਂਦੀ ਹੈ, ਉਹ ਰੋਸ਼ਨ ਦਿਮਾਗ ਬਣ ਜਾਂਦਾ ਹੈ ਅਤੇ ਭਵਿੱਖ ਵਿੱਚ ਹੋਣ ਵਾਲੀਆਂ ਸਾਰੀਆਂ ਘਟਨਾਵਾਂ ਦੀ ਉਸ ਨੂੰ ਪਹਿਲਾਂ ਹੀ ਜਾਣਕਾਰੀ ਹੋ ਜਾਂਦੀ ਹੈ।

ਉਸਨੇ ਇਸ ਦੀ ਪਰਖ ਕਰਨੀ ਚਾਹੀ। ਇੱਕ ਰਾਤ ਉਹ ਆਪਣੇ ਬਿਸਤਰੇ ਤੇ ਚੌਂਕੜੀ ਮਾਰ ਕੇ ਬੈਠ ਗਿਆ ਅਤੇ ਉਸਨੇ "ਓਮ ਰੀਮ ਜੈਮਨਾ ਸ਼ਕਤੀ" ਦੇ ਮੰਤਰ ਦਾ ਉਚਾਰਣ ਸ਼ੁਰੂ ਕਰ ਦਿੱਤਾ। ਉਸ ਦੀ ਪਤਨੀ ਅਨੁਸਾਰ, ਉਹ ਮੰਤਰ ਦਾ ਪੂਰਾ ਕੋਰਸ ਖਤਮ ਨਾ ਕਰ ਸਕਿਆ। ਮੰਤਰ ਨੂੰ 50-60 ਵਾਰ ਕਹਿਣ ਤੋਂ ਬਾਦ

ਉਸਨੇ ‘ ਮੁਰੂਗਾ ਮੁਰੂਗਾ ’ ਕਹਿ ਕੇ ਘਰ ਵਿੱਚ ਭੱਜਣਾ ਸ਼ੁਰੂ ਕਰ ਦਿੱਤਾ। ਉਸੇ ਦਿਨ ਤੋਂ ਉਹ ਪਾਗਲਾਂ ਜਿਹਾ ਵਰਤਾਉ ਕਰਨ ਲੱਗ ਪਿਆ। ਉਸਨੇ ਬਹੁਤ ਸਿਆਣਿਆਂ ਤੋਂ ਇਲਾਜ ਕਰਵਾਇਆ।

ਮਨੋ-ਚਕਿਤਸਾ ਦੀਆਂ ਕਿਤਾਬਾਂ ਅਜਿਹੇ ਅਨੇਕਾਂ ਮਾਮਲਿਆਂ ਨਾਲ ਭਰੀਆਂ ਪਈਆਂ ਹਨ। ਮੰਦਰ ਵਿੱਚ ਪੂਜਾ ਸਮੇਂ, ਸ਼ੈਤਾਨੀ ਨਾਚ ਵਿੱਚ, ਧਾਰਮਿਕ ਮੁਜ਼ਾਹਰਿਆਂ ਅਤੇ ਮੀਟਿੰਗਾਂ ਆਦਿ ਵਿੱਚ, ਇਸ ਕਿਸਮ ਦੇ ਊਟ-ਪਟਾਂਗ ਵਰਤਾਉ ਦਾ ਕਾਰਨ ਅਸਥਾਈ ਪਾਗਲਪਣ ਹੁੰਦਾ ਹੈ, ਜਿਹੜਾ ਢੋਲ ਰਾਹੀਂ, ਮੰਤਰਾਂ, ਭਜਨ, ਨਾਚ, ਸੰਗੀਤ ਜਾਂ ਜੈਕਾਰਿਆਂ ਰਾਹੀਂ ਉਹਨਾਂ ਲੋਕਾਂ ਵਿੱਚ ਪੈਦਾ ਕਰ ਦਿੱਤਾ ਜਾਂਦਾ ਹੈ।

ਧਾਰਮਿਕ ਭਰਮ ਜਿਸ ਦਾ ਨਾਂ ਸਮਾਧੀ ਹੈ, ਇੱਕ ਸਹਿਜ ਗਤੀ ਨਾਲ ਚੱਲਣ ਵਾਲੀ ਪ੍ਰਕਿਰਿਆ ਹੈ, ਜਿਹੜੀ ਆਪਣੇ ਆਪ ਹਿਪਨੋਸਿਸ ਪੈਦਾ ਕਰ ਦਿੰਦੀ ਹੈ। ਸਮਾਧੀ ਦੁਆਰਾ ਵਿਅਕਤੀਆਂ ਦੇ ਪ੍ਰਾਪਤ ਕੀਤੇ ਝੂਠੇ ਅਨੁਭਵ, ਅਕਸਰ ਉਹਨਾਂ ਦੇ ਧਾਰਮਿਕ ਵਹਿਮਾਂ ਦੇ ਅਨੁਸਾਰ ਹੀ ਹੁੰਦੇ ਹਨ। ਇੱਕ ਈਸਾਈ ਨੂੰ ਸਮਾਧੀ ਰਾਹੀਂ ਜੀਹੋਵਾ ਦੇ ਦਰਸ਼ਨ ਹੋ ਸਕਦੇ ਹਨ, ਜੋ ਕਿ ਸਵਰਗ ਵਿੱਚ ਇੱਕ ਸੋਨੇ ਦੇ ਤਖਤ ਤੇ ਬਿਰਾਜਮਾਨ ਹੈ। ਉਸਦੇ ਸੱਜੇ ਪਾਸੇ ਈਸਾ ਮਸੀਹ ਹੈ, ਉਸਦੇ ਆਲੇ-ਦੁਆਲੇ ਸੁੰਦਰ ਖੰਭਾਂ ਵਾਲੇ ਦੇਵਤੇ ਗੀਤ ਗਾ ਰਹੇ ਹਨ। ਇੱਕ ਹਿੰਦੂ ਜਾਂ ਬੋਧੀ ਨੂੰ ਆਪਣੇ ਪਿਛਲੇ ਜਾਂ ਅਗਲੇ ਜਨਮ ਬਾਰੇ ਝੂਠਾ ਵਿਸ਼ਵਾਸ ਹੋ ਸਕਦਾ ਹੈ। ਐਲ. ਐਸ. ਡੀ ( L.S.D. ) ਗਾਂਜਾ, ਪਿਓਤੀ ਆਦਿ ਵੀ ਇਸ ਤਰ੍ਹਾਂ ਦੇ ਝੂਠੇ ਵਿਸ਼ਵਾਸ ਪੈਦਾ ਕਰ ਸਕਦੇ ਹਨ।

ਕੁਝ ਆਦਮੀ ਡੂੰਘੀ ਸਮਾਧੀ ਰਾਹੀਂ ਕਰਿਪਟਸਥੀਸੀਆ ਨਾਂ ਦੀ ਇੱਕ ਬਿਮਾਰੀ ਦਾ ਸ਼ਿਕਾਰ ਹੋ ਜਾਂਦੇ ਹਨ। ਇਸ ਬਿਮਾਰੀ ਦੌਰਾਨ ਰੋਗੀ ਨੂੰ ਇਹ ਪਾਗਲਾਂ ਵਾਲਾ ਵਿਸ਼ਵਾਸ ਹੋ ਜਾਂਦਾ ਹੈ ਕਿ ਉਹ ਗੈਬੀ ਸ਼ਕਤੀ ਵਾਲਾ ਆਦਮੀ ਹੈ।

ਅਨਪੜ੍ਹ ਅਤੇ ਭੋਲੇ-ਭਾਲੇ ਲੋਕ ਜਦੋਂ ਮਾਨਸਿਕ ਵਿਕਾਰ ਦਾ ਸ਼ਿਕਾਰ ਹੋ ਜਾਂਦੇ ਹਨ ਤਾਂ ਉਹਨਾਂ ਨੂੰ ਪਾਗਲ ਕਿਹਾ ਜਾਂਦਾ ਹੈ। ਉਹਨਾਂ ਦੀ ਕਿਸੇ ਵੀ ਗੱਲ ਨੂੰ ਮਹੱਤਤਾ ਨਹੀਂ ਦਿੱਤੀ ਜਾਂਦੀ। ਦੂਜੇ ਪਾਸੇ ਜਦੋਂ ਇਸ ਮਾਨਸਿਕ ਵਿਕਾਰ ਦਾ ਸ਼ਿਕਾਰ ਕੋਈ ਚਲਾਕ ਜਾਂ ਬੁੱਧੀਮਾਨ ਵਿਅਕਤੀ ਹੋਵੇ ਤਾਂ ਉਹ ਆਪਣੇ ਸਰੋਤਿਆਂ ਜਾਂ ਪਾਠਕਾਂ ਨੂੰ ਇਹ ਜਚਾ ਦੇਵੇਗਾ ਕਿ ਉਸਨੂੰ ਬ੍ਰਹਮ ਗਿਆਨ, ਆਖਰੀ ਸੱਚਾਈ, ਬੋਧ ਅਤੇ ਪ੍ਰਮਾਤਮਾ ’ਚ ਅਭੇਦ ਹੋਣ ਵਾਲੇ ਗੁਣ ਪ੍ਰਾਪਤ ਹੋ ਗਏ ਹਨ। ਹੋ ਸਕਦਾ ਹੈ ਕਿ ਇਸ ਨਾਲ ਉਸਦੇ ਬਹੁਤ ਸਾਰੇ ਸ਼ਰਧਾਲੂ ਅਤੇ ਚੇਲੇ ਬਣ ਜਾਣ। ਮਾਨਸਿਕ ਵਿਕਾਰ ਵਾਲੇ ਵਿਅਕਤੀ ਜਾਂ ਅਸਧਾਰਣ ਯੋਗਤਾ ਅਤੇ ਬੁੱਧੀ ਵਾਲੇ ਵਿਅਕਤੀ ਆਮ ਤੌਰ ਤੇ ਧਰਮ ਦੇ ਪ੍ਰਚਾਰਕ ਅਤੇ ਨੀਂਹ ਰੱਖਣ ਵਾਲੇ ਹੁੰਦੇ ਹਨ। ਨਸ਼ੀਲੀਆਂ ਦਵਾਈਆਂ ਦੀ ਤਰ੍ਹਾਂ ਸਮਾਧੀ ਤੇ ਵੀ ਪਾਬੰਦੀ ਲਾਉਣੀ ਚਾਹੀਦੀ ਹੈ ਅਤੇ ਇਸ ਨੂੰ ਗੈਰ ਕਾਨੂੰਨੀ ਬਨਾਉਣਾ ਚਾਹੀਦਾ ਹੈ ਕਿਉਂਕਿ ਦੋਵਾਂ ਦਾ ਮਨੁੱਖੀ ਮਨ ਤੇ ਇਕੋ ਜਿਹਾ ਅਸਰ ਹੀ ਹੁੰਦਾ ਹੈ।

ਪ੍ਰੋਫੈਸਰ ਹੈਵੇਜ ਕਹਿੰਦਾ ਹੈ ਕਿ ਸਮਾਧੀ ਵਿੱਚ ਬੈਠੇ ਆਦਮੀ ਦੇ ਸਰੀਰ ਵਿੱਚੋ ਪ੍ਰਕਾਸ਼ ਦਾ ਨੂਰ ਪੈਦਾ ਹੁੰਦਾ ਹੈ। ਇਹ ਸਮਾਧੀ ਵਿੱਚ ਬੈਠੇ ਵਿਅਕਤੀ ਨੂੰ ਮਹਿਸੂਸ ਹੁੰਦਾ ਹੈ, ਮੈਂ ਅਤੇ ਤੁਸੀਂ ਇਸ ਨੂੰ ਨਹੀ ਵੇਖ ਸਕਦੇ। ਉਹ ਦੱਸਦਾ ਹੈ ਕਿ “ਪੜ੍ਹੇ ਲਿਖੇ ਤਰਕਸ਼ੀਲ ਵਿਅਕਤੀਆਂ ਨੂੰ ਇਹ ਵਿਖਾਈ ਨਹੀ ਦਿੰਦਾ, ਕਿਉਂਕਿ ਉਹ ਅਜਿਹੀ ਕਿਸੇ ਚੀਜ਼ ਵਿੱਚ ਵਿਸ਼ਵਾਸ ਨਹੀ ਰੱਖਦੇ। ਜਦ ਉਹ, ਉਹਨਾਂ ਨੂੰ ਪ੍ਰਤੱਖ ਦੇਖ ਨਹੀ ਸਕਦੇ, ਤਾਂ ਕਹਿੰਦੇ ਹਨ ਕਿ ਇਹ ਗੱਲ ਤਰਕਮਈ ਨਹੀਂ ਹੈ।”

ਕਿੰਨੀ ਗਲਤ ਵਿਆਖਿਆ ਹੈ ? ਭਾਵੇਂ ਉਹ ਐਟਮਾਂ ਮਾਲੀਕਿਊਲਜ਼, ਕਾਸਮਿਕ ਕਿਰਣਾਂ, ਐਕਸ-ਕਿਰਣਾਂ, ਆਕਸੀਜਨ ਅਤੇ ਹਾਈਡਰੋਜਨ ਨੂੰ ਆਪਣੀਆਂ ਅੱਖਾਂ ਨਾਲ ਨਹੀਂ ਦੇਖ ਸਕਦੇ, ਪਰੰਤੂ ਫਿਰ ਵੀ ਉਹ ਤਰਕਸ਼ੀਲ, ਇਨਾਂ ਦੀ ਹੋਂਦ ਨੂੰ ਰੱਦ ਨਹੀ ਕਰਦੇ, ਕਿਉਂਕਿ ਉਹਨਾਂ ਨੂੰ ਪਤਾ ਹੈ ਕਿ ਅਜਿਹੀਆਂ ਅਦਿੱਖ ਚੀਜ਼ਾਂ

ਦੀ ਹੋਂਦ ਬਾਰੇ, ਵਿਗਿਆਨਕ ਢੰਗ ਨਾਲ ਜਾਂਚ-ਪੜਤਾਲ ਕੀਤੀ ਜਾ ਸਕਦੀ ਹੈ ਤੇ ਇਸਨੂੰ ਸਿੱਧ ਕੀਤਾ ਜਾ ਸਕਦਾ ਹੈ।

ਇਹ ਕਿੰਨੀ ਹਾਸੋਹੀਣੀ ਗੱਲ ਹੈ ਕਿ ਪ੍ਰਕਾਸ਼ ਦਾ ਨੂਰ ਉਸੇ ਵਿਅਕਤੀ ਵਿੱਚੋ ਪੈਦਾ ਹੁੰਦਾ ਹੈ, ਜਿਹੜਾ ਸ਼ੁੱਧਤਾ ਦੇ ਮਾਰਗ ਤੇ ਪੰਜਵੇ ਪੜਾਅ ਨੂੰ ਪ੍ਰਾਪਤ ਕਰ ਲੈਂਦਾ ਹੈ। ਇਹ ਸਮਾਧੀ ਲਾਉਣ ਵਾਲੇ ਮਾਨਸਿਕ ਰੋਗੀ ਦਾ ਸਬੂਤ ਹੈ, ਭਾਵੇਂ ਸੂਝਵਾਨ ਵਿਅਕਤੀਆਂ ਨੂੰ ਇਹ ਦਿਖਾਈ ਨਹੀ ਦਿੰਦਾ। ਇਹ ਗੱਲ ਓਨੀ ਹੀ ਹਾਸੋਹੀਣੀ ਹੈ, ਜਿੰਨਾ ਕਿ ਕਿਸੇ ਮਾਨਸਿਕ ਰੋਗੀ ਦਾ ਕਿਸੇ ਮਾਨਸਿਕ ਹਸਪਤਾਲ ਵਿੱਚ ਕਿਸੇ ਨਰਸ ਨੂੰ ਇਹ ਕਹਿਣਾ ਕਿ 'ਮੈਂ ਤੇਰੇ ਨਾਲੋ ਵੱਧ ਪੜ੍ਹਿਆ ਹੋਇਆ ਹਾਂ, ਇਸ ਲਈ ਮੇਰੀ ਗੱਲ ਸੱਚੀ ਹੈ। ਤੇਰੇ ਕੋਲ ਮੇਰੇ ਜਿੰਨੀ ਯੋਗਤਾ ਨਹੀਂ ਹੈ।'

ਆਪਣੀ ਇਸ ਗੱਲ ਦੇ ਸਬੂਤ ਵਜੋਂ ਕਿ 'ਸਮਾਧੀ' ਵਿਚਲੇ ਆਦਮੀ ਦੇ ਸਰੀਰ ਵਿੱਚੋ ਪ੍ਰਕਾਸ਼ ਦਾ ਨੂਰ ਪੈਦਾ ਹੁੰਦਾ ਹੈ, ਪ੍ਰੋਫੈਸਰ ਹੈਵੇਜ ਆਪਣੇ ਪਾਠਕਾਂ ਦਾ ਧਿਆਨ ਦੋ ਅਮਰੀਕਨ ਔਰਤਾਂ ਦੁਆਰਾ ਲਿਖੀ ਗਈ ਪੁਸਤਕ 'ਲੋਹੇ ਦੇ ਪਰਦੇ ਪਿੱਛੇ ਮਨੋਵਿਗਿਆਨਕ ਖੋਜਾਂ' ਵੱਲ ਮੋੜਦਾ ਹੈ। ਇਹ ਬੜੀ ਅਜੀਬ ਗੱਲ ਹੈ ਕਿ ਪ੍ਰੋਫੈਸਰ ਖੁਦ ਵੀ ਉਸ ਕਿਤਾਬ ਵਿਚਲੀਆਂ ਤਸਵੀਰਾਂ ਦੇ ਪੱਤਿਆਂ ਅਤੇ ਕਰੂੰਬਲ ਦੁਆਲੇ ਰੋਸ਼ਨੀ ਵਾਲੇ ਕ੍ਰਿਸ਼ਮੇ ਨੂੰ ਵੇਖਣ ਵਿੱਚ ਕਾਮਯਾਬ ਨਹੀਂ ਹੋਇਆ। ਕੀ ਪੌਦੇ ਵੀ ਸਮਾਧੀ ਦੁਆਰਾ ਪਵਿੱਤਰਤਾ ਦੇ ਮਾਰਗ ਤੇ ਪੰਜਵੀਂ ਅਵਸਥਾ ਵਿੱਚ ਪਹੁੰਚ ਜਾਂਦੇ ਹਨ ਅਤੇ ਆਪਣੇ ਵਿੱਚੋਂ ਰੌਸ਼ਨੀ ਪੈਦਾ ਕਰਦੇ ਹਨ?

ਵਿਗਿਆਨੀਆਂ ਨੇ ਜਿਉਂਦੀਆਂ ਵਸਤੂਆਂ ਜਾਂ ਪੌਦਿਆਂ ਅੱਗੇ ਕਿਸੇ ਕਿਸਮ ਦਾ ਕੋਈ ਪ੍ਰਕਾਸ਼ ਚੱਕਰ ਨਹੀਂ ਵੇਖਿਆ। ਅਜਿਹੇ ਪ੍ਰਕਾਸ਼ ਚੱਕਰ ਜੇਕਰ ਹੋਣ ਤਾਂ ਵੀ ਉਹ ਤਾਪਮਾਨ ਦੇ ਫਰਕ ਕਰਕੇ ਹੁੰਦੇ ਹਨ ਨਾ ਕਿ ਕਿਸੇ ਰੋਸ਼ਨੀ ਦੇ ਪੈਦਾ ਹੋਣ ਕਰਕੇ।

ਪ੍ਰੋਫੈਸਰ ਹੈਵੇਜ ਦੱਸਦਾ ਹੈ ਕਿ ਟੈਲੀਪੈਥੀ ਰਾਹੀਂ ਸੰਦੇਸ਼, ਇਕ ਮਨ ਤੋਂ ਦੂਜੇ ਮਨ ਹੁੰਦੇ ਹੋਏ ਚਾਰ ਸੌ ਮੀਲ ਤੱਕ ਭੇਜੇ ਜਾ ਚੁੱਕੇ ਹਨ। ਉਹ "ਪੁਲਾੜੀ ਉਡਾਣਾਂ ਦੌਰਾਨ ਅਤੇ ਡੁਬਕਣੀਆਂ ਕਿਸ਼ਤੀਆਂ ਦਰਮਿਆਨ ਮਹੱਤਵਪੂਰਨ ਸੁਨੇਹਿਆਂ ਦੇ ਸੰਚਾਰ ਦੀਆਂ ਸੰਭਾਵਨਾਵਾਂ" ਚਿਤਰਦਾ ਹੈ। ਉਹ ਇਹ ਵੀ ਕਹਿੰਦਾ ਹੈ ਕਿ ਟੈਲੀਪੈਥੀ ਦੀ ਸ਼ਕਤੀ ਸਮਾਧੀ ਦੁਆਰਾ ਪ੍ਰਾਪਤ ਕੀਤੀ ਜਾ ਸਕਦੀ ਹੈ।

ਜੇ ਕਰ ਟੈਲੀਪੈਥੀ ਅਜਿਹਾ ਅਮਲ ਹੈ, ਜਿਸਨੂੰ ਹਰ ਕੋਈ ਪਰਖ ਸਕਦਾ ਹੈ। ਫਿਰ ਕਿਤਾਬਾਂ ਜਾਂ ਰਸਾਲਿਆਂ ਵਿੱਚ ਦੱਸੀਆਂ ਕਹਾਣੀਆਂ ਤੇ ਨਿਰਭਰ ਕਰਨ ਦੀ ਕੀ ਲੋੜ ਹੈ? ਟੈਲੀਪੈਥੀ ਅਤੇ ਗੈਬੀ ਸ਼ਕਤੀ ਰੱਖਣ ਵਾਲਿਆਂ ਦੀ ਪੜਤਾਲ ਦੇ ਸੰਬੰਧ ਵਿੱਚ ਮੇਰੀਆਂ ਸਾਰੀਆਂ ਕੋਸ਼ਿਸ਼ਾਂ ਦਾ ਨਤੀਜਾ ਸਦਾ ਨਾਂਹ-ਪੱਖੀ ਹੀ ਰਿਹਾ ਹੈ। ਕੀ ਪ੍ਰੋਫੈਸਰ ਹੈਵੇਜ ਸਾਰੀ ਦੁਨੀਆਂ ਵਿੱਚੋ ਕੋਈ ਅਜਿਹਾ ਬੰਦਾ ਪੇਸ਼ ਕਰ ਸਕਦਾ ਹੈ, ਜਿਹੜਾ ਕਿਸੇ ਵਿਅਕਤੀ ਦਾ ਮਨ ਨਾਲ ਦੇ ਕਮਰੇ ਵਿੱਚ ਬੈਠ ਕੇ ਹੀ ਪੜ੍ਹ ਸਕਦਾ ਹੋਵੇ, ਡੁਬਕਣੀਆਂ ਕਿਸ਼ਤੀ ਜਾਂ ਪੁਲਾੜ ਦੀ ਗੱਲ ਤਾਂ ਦੂਰ ਦੀ ਰਹੀ।

ਪਰਾ-ਮਨੋਵਿਗਿਆਨ (Para Psychology) ਦੇ ਪ੍ਰਸਿੱਧ ਜੇ. ਬੀ. ਰਹੀਨ ਦੀ ਅਗਵਾਈ ਹੇਠ ਉੱਤਰੀ ਕੈਰੋਲਿਨਾ ਦੀ ਡਿਯੂਕ ਯੂਨਿਵਰਸਿਟੀ ਤੋਂ 1200 ਮੀਲ ਦੀ ਦੂਰੀ ਤੇ ਸੈਂਕੜੇ ਫੁੱਟ ਡੂੰਘੇ ਸਮੁੰਦਰ ਵਿਚਲੀ ਐਟਮੀ ਡੁਬਕਣੀਆਂ ਕਿਸ਼ਤੀ ਨੌਟੀਲਸ ਤੱਕ, ਟੈਲੀਪੈਥੀ ਰਾਹੀਂ ਸੰਦੇਸ਼ ਭੇਜਣ ਦੇ ਸਫ਼ਲ ਤਜਰਬੇ ਦੀ ਕਹਾਣੀ, ਪਹਿਲੀ ਵਾਰ ਸੰਨ 1959 ਵਿੱਚ ਛਪੀ ਸੀ ਅਤੇ 1963 ਤੱਕ ਇਹ ਸਾਰੀ ਦੁਨੀਆਂ ਦੇ ਬਹੁਤ ਸਾਰੇ ਅਖ਼ਬਾਰਾਂ ਵਿੱਚ ਛਪ ਚੁੱਕੀ ਸੀ। ਜਦੋਂ ਕਿ ਇੱਕ ਅਮਰੀਕੀ ਰਸਾਲੇ "THIS WEEK" ਨੇ ਇਸਦੀ ਪੜਤਾਲ ਨਿੱਜੀ ਤੌਰ ਤੇ ਕੀਤੀ।

ਨੌਟੀਲਸ ਦੇ ਉਸ ਸਮੇਂ ਦੇ ਕਪਤਾਨ ਵਿਲੀਅਮ ਆਰ. ਐਂਡਰਸਨ ਨੇ ਸੰਪਾਦਕ ਨੂੰ ਜੋ ਕੁਝ ਦੱਸਿਆ, ਉਹ ਇਸ ਤਰ੍ਹਾਂ ਹੈ :

"ਭਾਵੇਂ ਨੌਟੀਲਸ ਨੂੰ ਵੱਖ-ਵੱਖ ਕਿਸਮਾਂ ਦੇ ਕਿੰਨੇ ਹੀ ਕੰਮਾਂ ਲਈ ਵਰਤਿਆ ਗਿਆ ਸੀ, ਪਰ ਅਸਲ ਵਿੱਚ, ਟੈਲੀਪੈਥੀ ਦਾ ਕੋਈ ਵੀ ਪ੍ਰਯੋਗ ਇਹਨਾਂ ਵਿੱਚ ਸ਼ਾਮਲ ਨਹੀਂ ਸੀ। ਮੈਸਰਜ਼ ਪਾਉਵਲਜ਼ ਅਤੇ ਬਰਜੀਅਰ ਦੁਆਰਾ ਟੈਲੀਪੈਥੀ ਦੇ ਪ੍ਰਯੋਗ ਦੀ ਰਿਪੋਰਟ ਬਿਲਕੁਲ ਝੂਠ ਹੈ। ਅਸਲ ਵਿੱਚ ਉਸ ਸਮੇਂ ਦੌਰਾਨ ਨੌਟੀਲਸ, ਪੋਰਟਸਮਊਥ ਬੰਦਰਗਾਹ ਤੇ ਠਹਿਰੀ ਹੋਈ ਸੀ ਅਤੇ ਆਪਣਾ ਪਹਿਲਾ ਓਵਰ-ਹਾਲ ਕਰਵਾ ਰਹੀ ਸੀ ।"

ਅਮਰੀਕੀ ਹਵਾਈ ਸੈਨਾ ਦੇ ਕਰਨਲ ਵਿਲੀਅਮ ਬੋਵਰਜ਼ ਜਿਸ ਬਾਰੇ ਸੂਚਨਾ ਦਿੱਤੀ ਗਈ ਸੀ ਕਿ ਉਸ ਨੇ ਟੈਲੀਪੈਥੀ ਪ੍ਰਯੋਗ ਵਿੱਚ ਭਾਗ ਲਿਆ ਹੈ, ਨੇ ਇਹ ਘੋਸ਼ਣਾ ਕੀਤੀ :

"ਉਹ ਪ੍ਰਯੋਗ ਜਿਸ ਵਿੱਚ ਭਾਗ ਲੈਣ ਦਾ ਮੇਰੇ ਤੇ ਇਲਜ਼ਾਮ ਲੱਗਿਆ ਹੈ ਕਦੇ ਹੋਇਆ ਹੀ ਨਹੀਂ। ਮੈਂ ਕਦੇ ਵੀ ਵੇਸਟਿੰਗ ਹਾਊਸ ਪ੍ਰਯੋਗਸ਼ਾਲਾ ਵਿੱਚ ਨਹੀਂ ਗਿਆ, ਜਿੱਥੇ ਕਿ ਟੈਲੀਪੈਥੀ ਦੇ ਪ੍ਰਯੋਗਾਂ ਦੇ ਨਤੀਜਿਆਂ ਦੀ ਜਾਂਚ ਪੜਤਾਲ ਕੀਤੀ ਦੱਸੀ ਗਈ ਹੈ। ਸੱਚਾਈ ਇਹ ਹੈ ਕਿ 25 ਜੁਲਾਈ 1959 ਨੂੰ ਮੈਂ ਏਅਰ ਯੂਨਿਵਰਸਿਟੀ ਅਲਬਾਮਾ ਵਿਖੇ ਡਿਊਟੀ ਦਿੱਤੀ ਹੈ, ਜਿਸ ਦਾ ਇਸ ਕਿਸਮ ਦੀ ਖੋਜ ਨਾਲ ਕੋਈ ਸੰਬੰਧ ਨਹੀ ਹੈ।"

ਸੰਖੇਪ ਵਿੱਚ, 'ਦਿਸ ਵੀਕ' (THIS WEEK) ਸਾਫ਼-ਸਾਫ਼ ਲਿਖਦਾ ਹੈ ਕਿ ਡੁਬਕਣੀ ਕਿਸ਼ਤੀ ਨੌਟੀਲਸ ਵਾਲੀ ਕਹਾਣੀ, ਇੱਕ ਵੱਡਾ ਧੋਖਾ ਸੀ। ਫਿਰ ਵੀ ਇਸ ਕਹਾਣੀ ਨੂੰ ਫ਼ੈਲਣ ਤੋ ਰੋਕਿਆ ਨਹੀ ਸੀ ਜਾ ਸਕਦਾ, ਕਿਉਂਕਿ ਪ੍ਰੋਫੈਸਰ ਹੈਵੇਜ ਵਰਗੇ ਲੋਕਾਂ ਦੀ ਉਸਨੂੰ ਹਮਾਇਤ ਹਾਸਲ ਸੀ।

ਮਨਘੜਤ ਕਹਾਣੀ ਲੇਖਕਾਂ ਤੋਂ ਉਲਟ, ਯੂਨਿਵਰਸਿਟੀ ਦੇ ਇਕ ਪ੍ਰੋਫੈਸਰ ਨੂੰ ਤਾਂ ਕੇਵਲ ਉਹ ਕੁਝ ਲਿਖਣਾ ਚਾਹੀਦਾ ਹੈ, ਜਿਹੜਾ ਹਕੀਕੀ ਹੋਵੇ।

# ਗੰਗਾ ਜਲ ਦਾ ਚਮਤਕਾਰ

ਮੇਰੀ ਜਨਮ-ਭੂਮੀ ਕੇਰਲਾ, ਸ਼੍ਰੀ ਲੰਕਾ ਦੇ ਪੌਣ-ਪਾਣੀ, ਰੂਪ ਰੇਖਾ, ਜੀਵ ਜੰਤੂ, ਬਨਸਪਤੀ, ਸੱਭਿਆਚਾਰ ਅਤੇ ਲੋਕ-ਪਰੰਪਰਾਵਾਂ ਆਦਿ ਦੇ ਸੰਬੰਧ ਵਿੱਚ ਉਸ ਨਾਲ ਕਾਫੀ ਮਿਲਦੀ ਜੁਲਦੀ ਹੈ। ਲੰਕਾ ਦੇ ਪਿੰਡਾਂ ਵਿੱਚ ਜਾਦੂ-ਟੂਣੇ ਅਤੇ ਸ਼ੈਤਾਨੀ ਨਾਚ ਅੱਜ ਵੀ ਬਹੁਤ ਪ੍ਰਚੱਲਤ ਹੈ। ਕੇਰਲਾ ਵਿੱਚ ਵੀ ਅੱਜ ਤੋਂ ਲੱਗਭਗ 50 ਸਾਲ ਪਹਿਲਾਂ, ਜਦੋਂ ਮੈਂ ਛੋਟਾ ਜਿਹਾ ਲੜਕਾ ਸਾਂ, ਜੇਕਰ ਪਰਿਵਾਰ ਵਿੱਚ ਕੋਈ ਭੈੜੀ ਘਟਨਾ ਵਾਪਰ ਜਾਂਦੀ ਤਾਂ ਜਾਦੂ ਟੂਣੇ ਵਾਲਿਆਂ ਨੂੰ ਬੁਲਾਉਣਾ ਇਕ ਆਮ ਜਿਹੀ ਗੱਲ ਸੀ। ਵਹਿਮਾਂ ਕਾਰਨ ਬਹੁਤੇ ਘਰਾਂ ਦੇ ਲੋਕ ਕਿਸੇ ਕਿਸਮ ਦੀ ਪਵਿੱਤਰ ਦਵਾਈ ਜਾਂ 'ਤਵੀਤ' ਕੋਲ ਰੱਖਦੇ ਸਨ, ਜਿਸਨੂੰ ਬਿਮਾਰੀਆਂ ਦੇ ਇਲਾਜ ਲਈ ਪ੍ਰਭਾਵਸ਼ਾਲੀ ਸਮਝਿਆ ਜਾਂਦਾ ਸੀ। ਨਈਅਰਾਂ ਲਈ ਇਹ ਪਵਿੱਤਰ ਸ਼ਹਿਰ ਬਨਾਰਸ ਦੀ ਤੀਰਥ ਯਾਤਰਾ ਤੋਂ ਲਿਆਂਦਾ ਗਿਆ ਗੰਗਾ ਦਾ ਪਾਣੀ ਹੁੰਦਾ ਸੀ। ਸੀਰੀਅਨ ਇਸਾਈਆਂ ਲਈ ਇਹ ਅਕਸਰ ਲੌਰਡਜ਼ ਦਾ 'ਪਵਿੱਤਰ' ਪਾਣੀ ਜਾਂ ਐਂਟੀਓਚ ਦਾ ਪਵਿੱਤਰ ਤੇਲ ਹੁੰਦਾ ਸੀ। ਮੁਸਲਮਾਨਾਂ ਲਈ ਪਵਿੱਤਰ ਪਾਣੀ ਉਹ ਹੁੰਦਾ ਸੀ ਜਿਹੜਾ ਹੱਜ ਤੇ ਗਏ ਯਾਤਰੀ 'ਮੱਕਾ' ਵਿੱਚ 'ਪਵਿੱਤਰ' ਕਾਬਾ ਦੇ ਪੱਥਰ ਨਾਲ ਬਰਤਨ ਛੂਹਾ ਕੇ ਲੈ ਆਉਂਦੇ ਸਨ।

1921 ਤੋਂ 1924 ਦੇ ਸਮੇਂ ਦੌਰਾਨ ਮੈਂ ਅਤੇ ਮੇਰਾ ਭਰਾ ਯੇਲ ਯੂਨੀਵਰਸਿਟੀ ਦਾ ਡਾਕਟਰ ਬਹਿਨਾਨ ਟੀ. ਕਾਵੂਰ ਕਲਕੱਤਾ ਯੂਨੀਵਰਸਿਟੀ ਦੇ ਵਿਦਿਆਰਥੀ ਸਾਂ। ਕਲਕੱਤਾ ਸ਼ਹਿਰ ਮੇਰੇ ਸ਼ਹਿਰ ਤਿਰੂਵਾਲਾ ਤੋਂ ਲਗਭਗ 1500 ਮੀਲ ਦੂਰ ਹੈ। ਸਾਨੂੰ ਰੇਲ ਰਾਹੀਂ ਕਲਕੱਤਾ ਪਹੁੰਚਣ ਵਿੱਚ ਲਗਭਗ 5 ਦਿਨ ਲੱਗ ਜਾਂਦੇ ਸਨ।

ਉੱਚ ਵਿੱਦਿਆ ਪ੍ਰਾਪਤੀ ਲਈ ਦੋ ਛੋਟੇ ਲੜਕਿਆਂ ਦਾ ਤਿਰੂਵਾਲਾ ਤੋਂ ਕਾਫੀ ਦੂਰ ਗੰਗਾ ਦਰਿਆ ਦੇ ਕਿਨਾਰੇ ਵਸੇ ਸ਼ਹਿਰ ਦੀ ਯਾਤਰਾ ਤੇ ਜਾਣਾ ਉਹਨਾਂ ਦਿਨਾਂ ਵਿੱਚ ਮੇਰੀ ਜਨਮ-ਭੂਮੀ ਦੇ ਲੋਕਾਂ ਲਈ ਕੋਈ ਆਮ ਘਟਨਾ ਨਹੀਂ ਸੀ। ਲੰਬੇ ਫਾਸਲੇ ਅਤੇ ਜ਼ਿਆਦਾ ਖਰਚ ਕਾਰਨ ਅਸੀ ਸਾਲ ਵਿੱਚ ਇੱਕ ਵਾਰ ਸਿਰਫ ਗਰਮੀ ਦੀਆਂ ਲੰਬੀਆਂ ਛੁੱਟੀਆਂ ਵਿੱਚ ਹੀ ਘਰ ਜਾਂਦੇ ਸਾਂ।

ਛੁੱਟੀਆਂ ਤੋਂ ਬਾਦ ਸਾਡੀ ਕਲਕੱਤੇ ਲਈ ਵਿਦਾਇਗੀ ਰਸਮਾਂ ਨਾਲ ਭਰਪੂਰ ਹੁੰਦੀ ਸੀ। ਸਾਡੇ ਵਿਦਾ ਹੋਣ ਤੋਂ ਪਹਿਲਾਂ ਸਾਡੇ ਗੁਆਢੀਆਂ ਦੁਆਰਾ ਸਾਨੂੰ ਦਾਅਵਤਾਂ ਦਿੱਤੀਆਂ ਜਾਂਦੀਆਂ ਸਨ। ਛੁੱਟੀਆਂ ਦੇ ਪਿਛਲੇ ਦਿਨਾਂ ਵਿੱਚ ਤਾਂ ਸਾਡੇ ਖਾਣੇ, ਜਾਤ-ਪਾਤ ਜਾਂ ਧਰਮ ਦਾ ਖਿਆਲ ਨਾ ਕਰਦੇ ਹੋਏ ਆਮ ਤੌਰ ਤੇ ਗੁਆਢੀਆਂ ਦੇ ਘਰ ਹੀ ਹੁੰਦੇ ਸਨ। ਤਕਰੀਬਨ ਸਾਰੇ ਹੀ ਨਈਅਰ ਪਰਿਵਾਰ ਇਹ ਚਾਹੁੰਦੇ ਸਨ ਕਿ ਜਦੋਂ ਅਸੀ ਵਾਪਿਸ ਹੋਈਏ ਤਾਂ ਆਪਣੇ ਨਾਲ ਗੰਗਾ ਜਲ ਦੇ ਕੁਝ ਤੁਪਕੇ ਉਹਨਾਂ ਦੀ ਖਾਤਿਰ ਜਰੂਰ ਲੈ ਆਈਏ। ਉਹਨਾਂ ਦੇ ਖਿਆਲ ਵਿੱਚ ਅਸੀਂ ਬਹੁਤ ਹੀ ਪਵਿੱਤਰ ਇਨਸਾਨ ਅਤੇ ਖੁਸ਼ਕਿਸਮਤ ਸਾਂ, ਜਿਨ੍ਹਾਂ ਨੂੰ ਛੋਟੀ ਉਮਰ ਵਿੱਚ ਹੀ ਗੰਗਾ ਦੇ 'ਪਵੱਤਰ ਜਲ' ਵਿੱਚ ਇਸ਼ਨਾਨ ਕਰਨ ਦਾ ਮੌਕਾ ਮਿਲਿਆ ਸੀ। ਇਸ ਤਰ੍ਹਾਂ ਅਸੀ ਸਖ਼ਤ ਕੋਸ਼ਿਸ਼ ਕਰਨ ਤੋਂ ਬਿਨਾਂ ਹੀ 'ਮੁਕਤੀ' ਪ੍ਰਾਪਤ ਕਰ ਲਈ ਸੀ।

ਵਿਦਾਇਗੀ ਵਾਲੇ ਦਿਨ ਸਾਡੇ ਘਰ ਦੇ ਵਿਹੜੇ ਵਿੱਚ ਆਦਮੀ, ਔਰਤਾਂ ਅਤੇ ਬੱਚਿਆਂ ਦੀ ਭੀੜ ਜਮ੍ਹਾਂ ਹੋ ਜਾਂਦੀ ਸੀ। ਸਾਡੇ ਆਂਢ ਗੁਆਂਢ ਦੇ ਬਹੁਤ ਸਾਰੇ ਆਦਮੀ ਜਿਹਨਾਂ 'ਚੋਂ ਬਹੁਤ ਕਿਸਾਨ ਅਤੇ ਦਰਮਿਆਨੇ ਜਗੀਰਦਾਰ ਸਨ, ਉਸ ਦਿਨ ਸਾਨੂੰ ਅਲਵਿਦਾ ਕਹਿਣ ਲਈ ਆਪਣੇ ਕੰਮਾਂ ਤੇ ਨਾ ਜਾਂਦੇ।

ਸਾਡੇ ਪਰਿਵਾਰ ਦੇ ਪਾਦਰੀ ਰੈਵ ਕੇ. ਪੀ. ਥਾਮਸ, ਜੋ ਕਿ ਮੇਰੇ ਚਾਚਾ ਦਾ ਲੜਕਾ ਹੈ, ਦੀਆਂ ਪ੍ਰਾਰਥਨਾਵਾਂ ਅਤੇ ਆਸ਼ੀਰਵਾਦ ਪ੍ਰਾਪਤ ਕਰਨ ਤੋਂ ਬਾਦ ਸਾਡੇ ਮਾਤਾ ਜੀ ਦੇ ਕਹਿਣ ਅਨੁਸਾਰ ਅਸੀਂ ਬਜ਼ੁਰਗ ਆਦਮੀਆਂ ਅਤੇ ਔਰਤਾਂ ਕੋਲ ਆਸ਼ੀਰਵਾਦ ਪ੍ਰਾਪਤ ਕਰਨ ਲਈ ਜਾਂਦੇ। ਉਹ ਸਾਡੇ ਮੱਥਿਆਂ ਨੂੰ ਪਲੋਸਦੇ ਹੋਏ ਸਾਨੂੰ

ਆਸ਼ੀਰਵਾਦ ਦਿੰਦੇ। ਅਜਿਹਾ ਕਰਦੇ ਸਮੇਂ ਉਹਨਾਂ ਦੀਆਂ ਅੱਖਾਂ ਵਿੱਚੋ ਹੰਝੂ ਵਹਿ ਤੁਰਦੇ। ਕਈ ਵਾਰ ਤਾਂ ਔਰਤਾਂ ਉੱਚੀ ਉੱਚੀ ਰੋਣ ਲੱਗ ਪੈਂਦੀਆਂ, ਜਿਨਾਂ ਨੂੰ ਵੇਖ ਕੇ ਸਾਡੀਆਂ ਅੱਖਾਂ ਵਿੱਚ ਵੀ ਅੱਥਰੂ ਆ ਜਾਂਦੇ ਸਚਮੁੱਚ ਹੀ ਇਹ ਇਕ ਦਿਲ-ਟੁੰਬਵੀਂ ਜੁਦਾਈ ਹੁੰਦੀ ਸੀ। ਇਸ ਦਾ ਸਮੁੱਚਾ ਪ੍ਰਭਾਵ ਸਾਡੇ ਦਿਲਾਂ ਤੇ ਸਾਰੀ ਯਾਤਰਾ ਦੌਰਾਨ ਰਹਿੰਦਾ। ਖੁਸ਼-ਕਿਸਮਤੀ ਨਾਲ ਕਲਕੱਤੇ ਪਹੁੰਚਣ ਤੇ ਵੱਡੇ ਸ਼ਹਿਰ ਦੀ ਰੌਣਕ ਅਤੇ ਹੋਸਟਲ ਦੀ ਵਧੀਆ ਜ਼ਿੰਦਗੀ ਸਾਨੂੰ ਆਪਣੇ ਘਰ ਅਤੇ ਗੁਆਂਢੀਆਂ ਦੀ ਯਾਦ ਭੁਲਾ ਦਿੰਦੀ। ਅਗਲੀਆਂ ਗਰਮੀਆਂ ਵਿੱਚ ਜਦੋਂ ਸਾਡੀ ਵਾਪਸੀ ਦਾ ਸਮਾਂ ਹੁੰਦਾ ਤਾਂ ਅਜਿਹੇ ਵਿਚਾਰ ਸਾਡੇ ਮਨਾਂ ਤੇ ਫਿਰ ਆ ਜਾਂਦੇ।

ਗੰਗਾ ਨਦੀ 'ਪਵਿੱਤਰ' ਕੈਲਾਸ਼ (ਹਿਮਾਲੀਆ) ਤੋਂ ਨਿੱਕਲ ਕੇ ਗੰਗਾ ਦੇ ਮੈਦਾਨ ਵਿੱਚੋਂ ਹੁੰਦੀ ਹੋਈ 1500 ਮੀਲ ਦੀ ਦੂਰੀ ਤੇ ਬੰਗਾਲ ਦੀ ਖਾੜੀ ਵਿੱਚ ਜਾ ਡਿੱਗਦੀ ਹੈ। ਗਰਮੀ ਦੇ ਮਹੀਨਿਆਂ ਵਿੱਚ ਹਿਮਾਲਿਆ ਤੇ ਬਰਫ਼ ਪਿਘਲਦੀ ਹੈ ਤਾਂ ਗੰਗਾ ਵਿੱਚ ਹੜ੍ਹ ਆ ਜਾਂਦਾ ਹੈ। ਇਹ ਇਕ ਤੇਜ਼ ਵਹਿਣ ਵਾਲਾ ਦਰਿਆ ਹੈ। ਇਸ ਦਾ ਪਾਣੀ ਹਮੇਸ਼ਾ ਗੰਧਲਾ ਹੁੰਦਾ ਹੈ।

ਬੰਗਾਲ ਵਿੱਚ ਆਪਣੀ ਲੰਬੀ ਠਹਿਰ ਦੌਰਾਨ ਮੈਂ ਇਸ ਦਰਿਆ ਵਿੱਚ ਸਿਰਫ਼ ਇਕ ਵਾਰ ਹੀ ਨਹਾਤਾ ਹਾਂ। ਇਸ ਮੌਕੇ ਤੇ ਮੈਨੂੰ ਇਕ ਦੁਖਦਾਈ ਤਜਰਬਾ ਹੋਇਆ, ਜਿਸ ਨੇ ਮੇਰਾ ਇਹ ਇਸ਼ਨਾਨ ਗੰਗਾ ਦਾ ਪਹਿਲਾ ਅਤੇ ਆਖਰੀ ਇਸ਼ਨਾਨ ਬਣਾ ਦਿੱਤਾ। ਇੱਕ ਡੂੰਘਾ ਗੋਤਾ ਲਾਉਣ ਤੋਂ ਬਾਦ ਜਿਉਂ ਹੀ ਮੈਂ ਆਪਣਾ ਸਿਰ ਪਾਣੀ ਵਿੱਚੋ ਬਾਹਰ ਕੱਢਿਆ ਤਾਂ ਇਕ ਸਫੈਦ ਅਤੇ ਪਤਲੀ ਜਿਹੀ ਚੀਜ਼ ਮੇਰੇ ਸਿਰ ਨਾਲ ਛੂਹ ਗਈ। ਇਹ ਕਿਸੇ ਮਨੁੱਖ ਦਾ ਮੱਛੀਆਂ ਦੁਆਰਾ ਖਾਧਾ ਗਿਆ ਹੱਥ ਸੀ, ਜਿਹੜਾ ਗਲ-ਸੜ ਚੁੱਕਿਆ ਸੀ। ਇਸ ਗੱਲ ਨੇ ਮੈਨੂੰ ਬਿਮਾਰ ਕਰ ਦਿੱਤਾ ਅਤੇ ਮੈਨੂੰ ਕਈ ਦਿਨ ਭੋਜਨ ਤੋਂ ਬਗੈਰ ਰਹਿਣਾ ਪਿਆ।

ਭਾਵੇਂ ਅੱਜ ਕੱਲ੍ਹ ਇਸ ਦੀ ਮਨਾਹੀ ਹੈ ਪਰੰਤੂ ਮੇਰੇ ਜਵਾਨੀ ਦੇ ਦਿਨਾਂ ਵਿੱਚ ਤਾਂ ਹਿੰਦੂਆਂ ਵਿੱਚ ਇਹ ਪ੍ਰਥਾ ਆਮ ਪ੍ਰਚੱਲਤ ਸੀ ਕਿ ਉਹ ਮੁਰਦਿਆਂ ਨੂੰ ਗੰਗਾ ਵਿੱਚ ਸੁੱਟ ਦਿੰਦੇ ਸਨ। ਅਜਿਹਾ ਕਰਨ ਨਾਲ ਉਹਨਾਂ ਨੂੰ ਯਕੀਨ ਹੋ ਜਾਂਦਾ ਸੀ ਕਿ ਵਿਛੜੀਆਂ ਰੂਹਾਂ ਨੂੰ ਮੁਕਤੀ ਮਿਲੇਗੀ। ਜਿਹੜੇ ਲੋਕ ਇਸ ਦਰਿਆ ਤੋਂ ਬਹੁਤ ਦੂਰੀ ਤੇ ਰਹਿੰਦੇ ਸਨ, ਉਹ ਦਾਹ-ਸੰਸਕਾਰ ਤੋਂ ਬਾਦ ਮੁਰਦੇ ਦੀਆਂ ਹੱਡੀਆਂ ਤੇ ਰਾਖ ਗੰਗਾ ਵਿੱਚ ਪ੍ਰਵਾਹ ਕਰ ਦਿੰਦੇ ਸਨ ਤੇ ਇਸ ਦਰਿਆ ਵਿੱਚ ਅਨੇਕਾਂ ਗਲੀਆਂ-ਸੜੀਆਂ ਲਾਸ਼ਾਂ ਨੂੰ ਤੈਰਦੇ ਹੋਏ ਦੇਖਿਆ ਜਾ ਸਕਦਾ ਸੀ। ਇਸ ਦਰਿਆ ਦੇ ਕਿਨਾਰੇ ਤੇ ਵਸੇ ਹੋਏ ਸ਼ਹਿਰਾਂ ਤੇ ਪਿੰਡਾਂ ਵਿੱਚੋਂ ਹਰ ਰੋਜ਼ ਹਜ਼ਾਰਾਂ ਹੀ ਲਾਸ਼ਾਂ ਇਸ ਅਖੌਤੀ ਪਵਿੱਤਰ ਦਰਿਆ ਦੇ ਜਲ ਵਿੱਚ ਸੁੱਟ ਦਿੱਤੀਆਂ ਜਾਂਦੀਆਂ ਸਨ। ਅਜੇ ਤੱਕ ਵੀ ਭਾਰਤ ਦੇ ਕੋਨੇ ਕੋਨੇ ਤੋਂ ਆ ਕੇ ਲੱਖਾਂ ਹੀ ਸ਼ਰਧਾਲੂ ਅਤੇ ਭਗਤ ਇਸ ਦੇ ਮੈਲੇ ਪਾਣੀ ਨੂੰ ਪੀ ਕੇ ਅਤੇ ਇਸ ਵਿੱਚ ਇਸ਼ਨਾਨ ਕਰਕੇ ਆਪਣੇ ਆਪ ਨੂੰ ਪਵਿੱਤਰ ਕਰਦੇ ਹਨ। ਮੈਂ ਅਜਿਹੇ ਸ਼ਰਧਾਲੂਆਂ ਨੂੰ ਵੇਖਿਆ ਹੈ, ਜਿਹੜੇ ਇਸ਼ਨਾਨ ਕਰਦੇ ਸਮੇਂ ਰਸਤੇ ਵਿੱਚ ਆਉਣ ਵਾਲੀਆਂ ਲਾਸ਼ਾਂ ਨੂੰ ਪਰ੍ਹੇ ਧੱਕ ਦਿੰਦੇ ਹਨ। ਉਹ ਇਸ ਗੱਲ ਦੀ ਜ਼ਰਾ ਵੀ ਪ੍ਰਵਾਹ ਨਹੀਂ ਕਰਦੇ, ਕਿਉਂਕਿ ਬਚਪਨ ਤੋਂ ਹੀ ਉਹਨਾਂ ਦੇ ਦਿਮਾਗ ਵਿੱਚ ਇਹ ਗੱਲ ਬਿਠਾ ਦਿੱਤੀ ਜਾਂਦੀ ਹੈ ਕਿ ਲਾਸ਼ਾਂ ਦੇ ਬਾਵਜੂਦ ਵੀ ਗੰਗਾ ਦਾ ਪਾਣੀ ਸ਼ੁੱਧ ਅਤੇ 'ਪਵਿੱਤਰ' ਹੈ।

ਇਸ ਪਵਿੱਤਰ ਦਰਿਆ ਵਿੱਚ ਇਸ਼ਨਾਨ ਕਰਨ ਦੇ ਆਪਣੇ ਪਹਿਲੇ ਤਜਰਬੇ ਤੋਂ ਪ੍ਰਭਾਵਿਤ ਹੋ ਕੇ ਮੈਂ ਫੈਸਲਾ ਕਰ ਲਿਆ ਕਿ ਆਪਣੇ ਚੰਗੇ ਗੁਆਂਢੀਆਂ ਲਈ ਇਸ ਪਾਣੀ ਦਾ ਇਕ ਤੁਪਕਾ ਵੀ ਨਹੀਂ ਲਿਜਾਵਾਂਗਾ। ਇਸ ਲਈ ਮੈਂ ਤੇ ਬਹਿਨਾਨ ਨੇ ਫੈਸਲਾ ਕੀਤਾ ਕਿ ਗੰਗਾ ਦੇ ਪਾਣੀ ਦੀ ਬਜਾਏ ਇੱਕ ਚੰਗੇ ਖੂਹ ਦਾ ਪਾਣੀ ਲਿਜਾਇਆ ਜਾਵੇ।

ਉਹਨਾਂ ਦਿਨਾਂ ਵਿੱਚ ਤਿਰੂਵਾਲਾ ਦਾ ਸਭ ਤੋਂ ਨੇੜਲਾ ਸਟੇਸ਼ਨ ਕੋਟਾਰੱਕਾਰਾ ਸੀ। ਜਦੋਂ ਅਸੀ

ਕੋਟਾਰੱਕਾਰਾ ਦੇ ਰੇਲਵੇ ਸਟੇਸ਼ਨ ਤੇ ਉੱਤਰੇ ਤਾਂ ਉੱਥੋ ਦੇ ਮੁਸਾਫਰ ਘਰ ਵਿੱਚੋਂ ਅਸੀ ਪੰਪ ਦੇ ਪਾਣੀ ਦੀਆਂ ਦੋ ਬੋਤਲਾਂ ਭਰ ਲਈਆਂ। ਉਹਨਾਂ ਉੱਪਰ ਕਾਰਕ ਚੰਗੀ ਤਰ੍ਹਾਂ ਫਿੱਟ ਕਰਕੇ ਉਹਨਾਂ ਨੂੰ ਆਪਣੇ ਸਮਾਨ ਨਾਲ ਹੀ ਰੱਖ ਲਿਆ। ਉਸ ਸਮੇਂ ਤੋਂ ਬੋਤਲਾਂ ਦੇ ਪਾਣੀ ਨੂੰ ਅਸੀ ਗੰਗਾ ਜਲ ਕਹਿਣ ਲੱਗ ਪਏ।

ਤਿਰੂਵਾਲਾ ਪਹੁੰਚਣ ਲਈ 36 ਮੀਲ ਦਾ ਰਸਤਾ ਅਸੀ ਬੱਸ ਰਾਹੀਂ ਤਹਿ ਕਰਨਾ ਸੀ। ਅੱਡੋ-ਅੱਡ ਮਾਲਕਾਂ ਦੀਆਂ ਕਿੰਨੀਆਂ ਹੀ ਬੱਸਾਂ ਇਸ ਰੂਟ ਤੇ ਚਲਦੀਆਂ ਸਨ। ਉਹਨਾਂ ਬੱਸਾਂ ਦੇ ਮਾਲਕਾਂ ਵਿਚਕਾਰ ਕਾਫੀ ਮੁਕਾਬਲੇ ਬਾਜ਼ੀ ਅਤੇ ਖਹਿਬਾਜ਼ੀ ਸੀ। ਇਹ ਮੁਕਾਬਲੇ ਬਾਜ਼ੀ ਯਾਤਰੀਆਂ ਲਈ ਇੱਕ ਵਰਦਾਨ ਸੀ, ਕਿਉਂਕਿ ਬੱਸਾਂ ਦੇ ਮਾਲਕ ਉਹਨਾਂ ਨਾਲ ਵਧੀਆ ਸਲੂਕ ਕਰਦੇ ਸਨ। ਉਹਨਾਂ ਦਿਨਾਂ ਵਿੱਚ ਬੱਸਾਂ ਉਤੇ ਕੋਈ ਸਰਕਾਰੀ ਕੰਟਰੋਲ ਨਹੀਂ ਸੀ ਹੁੰਦਾ। ਇਸ ਲਈ ਬੱਸਾਂ ਆਉਂਦੀਆਂ ਅਤੇ ਬਗੈਰ ਕਿਸੇ ਨਿਸ਼ਚਿਤ ਸਮੇਂ ਤੋਂ ਚਲੀਆਂ ਜਾਂਦੀਆਂ। ਜਿਹੜੇ ਰੂਟਾਂ ਨੂੰ ਡਰਾਈਵਰ ਪਸੰਦ ਕਰਦੇ ਬੱਸਾਂ ਉਧਰ ਨੂੰ ਹੀ ਚੱਲ ਪੈਂਦੀਆਂ। ਜਿੱਥੇ ਯਾਤਰੀ ਚਾਹੁੰਦੇ ਉਥੇ ਹੀ ਰੁਕ ਜਾਂਦੀਆਂ ਅਤੇ ਜਦੋਂ ਮਾਲਕ ਚਾਹੁੰਦੇ ਇਹ ਯਾਤਰਾਵਾਂ ਕੈਂਸਲ ਹੋ ਜਾਂਦੀਆਂ।

ਕਿਰਾਇਆ ਵਸੂਲਣ ਲਈ ਬੱਸਾਂ ਦੇ ਕੰਡਕਟਰ ਆਪਣੇ ਆਪ ਹੀ ਕੋਟਾਰੱਕਾਰਾ ਸਟੇਸ਼ਨ ਤੋਂ ਯਾਤਰੀਆਂ ਦਾ ਸਮਾਨ ਆਪਣੀਆਂ ਬੱਸਾਂ ਦੇ ਉੱਪਰ ਰੱਖ ਦਿੰਦੇ। ਇਕ ਵਾਰ ਸਮਾਨ ਬੱਸ ਦੇ ਉਪਰ ਚੜ੍ਹ ਜਾਂਦਾ ਤਾਂ ਉਹਨਾਂ ਨੂੰ ਵਿਸ਼ਵਾਸ ਹੋ ਜਾਂਦਾ ਸੀ ਕਿ ਸਮਾਨ ਦੇ ਮਾਲਕ ਬੱਸ ਵਿੱਚ ਜਰੂਰ ਬੈਠਣਗੇ।

ਕੰਡਕਟਰ ਅਤੇ ਕਲੀਨਰ ਜਦੋ ਸਾਡੇ ਸਮਾਨ ਨੂੰ ਲਾਪਰਵਾਹੀ ਅਤੇ ਕਾਹਲੀ ਨਾਲ ਸੁੱਟ ਰਹੇ ਸਨ ਤਾਂ ਅਸੀਂ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਸਾਡੇ ਸਮਾਨ ਨੂੰ ਧਿਆਨ ਨਾਲ ਰੱਖਣ ਤਾਂ ਕਿ ਗੰਗਾ-ਜਲ ਦੀਆਂ ਬੋਤਲਾਂ ਨਾ ਟੁੱਟ ਜਾਣ। 'ਗੰਗਾ-ਜਲ' ਸ਼ਬਦ ਦਾ ਉਹਨਾਂ ਕੰਡਕਟਰਾਂ ਅਤੇ ਯਾਤਰੀਆਂ ਉੱਤੇ ਬਿਜਲੀ ਦੇ ਕਰੰਟ ਵਰਗਾ ਅਸਰ ਹੋਇਆ। ਉਹਨਾਂ ਨੇ ਬੜੀ ਸ਼ਰਧਾ ਨਾਲ ਬੋਤਲਾਂ ਨੂੰ ਸੰਭਾਲਿਆ ਅਤੇ ਸਾਨੂੰ ਡਰਾਇਵਰ ਦੇ ਨੇੜੇ ਖਾਸ ਸੀਟ ਤੇ ਬਿਠਾਇਆ। ਆਖਿਰਕਾਰ ਤਿਰੂਵਾਲਾ ਪਹੁੰਚਾਉਣ ਤੇ ਸਾਨੂੰ ਆਪਣੇ ਘਰ ਪਹੁੰਚਾਉਣ ਲਈ ਉਹਨਾਂ ਨੇ ਬੱਸ ਦਾ ਰੂਟ ਬਦਲਿਆ ਅਤੇ ਦੋ ਮੀਲ ਦਾ ਵਿੰਗ ਪਾ ਲਿਆ। ਅਖੀਰ ਉਹਨਾਂ ਨੇ ਸਾਡਾ ਸਮਾਨ ਉਤਾਰ ਕੇ ਸਾਨੂੰ ਬੇਨਤੀ ਕੀਤੀ ਕਿ ਇੱਕ ਸ਼ੀਸ਼ੀ ਵਿੱਚ ਥੋੜ੍ਹਾ ਜਿਹਾ ਗੰਗਾ ਜਲ ਪਾ ਕੇ ਦਿੱਤਾ ਜਾਵੇ ਤਾਂ ਕਿ ਡਰਾਈਵਰ, ਕਲੀਨਰ ਅਤੇ ਕੰਡਕਟਰ ਇਸ ਗੰਗਾ ਜਲ ਨੂੰ ਆਪਸ ਵਿੱਚ ਵੰਡ ਲੈਣ।

ਅਸੀ ਦੋਵੇਂ ਬੋਤਲਾਂ ਆਪਣੀ ਈਸਾਈ ਮਾਤਾ ਨੂੰ ਦੇ ਦਿੰਦੇ ਸਾਂ ਅਤੇ ਉਹ ਖੁਸ਼ੀ-ਖੁਸ਼ੀ ਸਾਡੇ ਨਈਅਰ ਗੁਆਂਢੀਆਂ ਨੂੰ ਬੜੇ ਆਦਰ ਨਾਲ ਲੋੜ ਅਨੁਸਾਰ ਗੰਗਾ ਜਲ ਦੇ ਦਿਆ ਕਰਦੀ ਸੀ। 1942 ਵਿੱਚ ਉਸਦੀ ਮੌਤ ਤੱਕ ਅਸੀ ਗੰਗਾ ਜਲ ਦੀ ਸੱਚੀ ਕਹਾਣੀ ਉਸ ਨੂੰ ਨਹੀ ਸੀ ਦੱਸੀ। ਪਹਿਲੇ ਦੋ ਦਿਨ ਗੁਆਂਢੀ ਸਾਡੀ ਆਉ ਭਗਤ ਕਰਨ ਲਈ ਸਾਡੇ ਘਰ ਕੱਠੇ ਹੋ ਜਾਂਦੇ ਸਨ ਅਤੇ ਗੰਗਾ ਜਲ ਵਿੱਚੋਂ ਆਪਣਾ ਹਿੱਸਾ ਲੈ ਲੈਂਦੇ ਸਨ।

ਅਗਲੀਆਂ ਗਰਮੀਆਂ ਵਿੱਚ ਫਿਰ ਇਹੀ ਸਾਜਿਸ਼ ਦੁਹਰਾਈ ਜਾਂਦੀ ਸੀ। ਇਸ ਤਰ੍ਹਾਂ ਲਗਾਤਾਰ ਚਾਰ ਸਾਲਾਂ ਤੱਕ ਅਸੀਂ ਆਪਣੀ ਮਾਂ ਨੂੰ ਅਤੇ ਹੋਰ ਹਿੰਦੂ ਪਰਿਵਾਰਾਂ ਨੂੰ ਕੋਟਾਰੱਕਾਰਾ ਰੇਲਵੇ ਸਟੇਸ਼ਨ ਦੇ ਪਾਣੀ ਨਾਲ ਧੋਖਾ ਦੇਣਾ ਜਾਰੀ ਰੱਖਿਆ। ਹਰ ਛੁੱਟੀ ਵਾਲੇ ਦਿਨ ਅਸੀਂ ਇਸ ਪਵਿੱਤਰ ਪਾਣੀ ਦੇ ਚਮਤਕਾਰੀ ਪ੍ਰਭਾਵਾਂ ਬਾਰੇ ਕਹਾਣੀਆਂ ਸੁਣਦੇ।

ਪੁਥਰ ਰਮਨ ਨਈਅਰ ਨੇ ਦੱਸਿਆ-"ਪਛਲੇ ਦੋ ਸਾਲਾਂ ਤੋਂ ਅਸੀ ਕੋਈ ਡਾਕਟਰੀ ਸਹਾਇਤਾ ਨਹੀ ਲਈ। ਪਿਛਲੇ ਅਪ੍ਰੈਲ ਵਿੱਚ ਮੇਰੀ ਮਾਂ ਨੂੰ ਜ਼ੋਰਦਾਰ ਪੇਚਸ਼ ਹੋ ਗਈ। ਮੈਂ ਉਸਨੂੰ ਸ਼ਹਿਦ ਦੇ ਇੱਕ ਚਮਚੇ ਵਿੱਚ ਸਿਰਫ ਦੋ ਤੁਪਕੇ ਗੰਗਾ-ਜਲ ਦੇ ਪਾ ਕੇ ਦੇ ਦਿੱਤੇ ਅਤੇ ਉਹ ਬਿਲਕੁਲ ਠੀਕ ਹੋ ਗਈ। ਤਿੰਨ ਘੰਟੇ ਦੇ ਅੰਦਰ ਅੰਦਰ ਉਸਨੂੰ ਆਰਾਮ ਆ ਗਿਆ।"

ਲਕਸ਼ਮੀ ਅੰਮਾਂ ਨੇ ਕਿਹਾ– "ਮੇਰੀ ਲੜਕੀ ਜਦੋਂ ਬੁਖਾਰ ਜਾਂ ਠੰਢ ਨਾਲ ਬਿਮਾਰ ਹੋ ਜਾਂਦੀ ਹੈ ਤਾਂ ਗੰਗਾ-ਜਲ ਦਾ ਇੱਕ ਤੁਪਕਾ ਉਸ ਨੂੰ ਪੂਰੀ ਤਰ੍ਹਾਂ ਠੀਕ ਕਰ ਦਿੰਦਾ ਹੈ। ਜਦੋਂ ਵੀ ਮੇਰੇ ਸਿਰ ਵਿੱਚ ਦਰਦ ਉੱਠਦਾ ਹੈ ਤਾਂ ਮੈਂ ਆਪਣੇ ਮੱਥੇ ਤੇ ਥੋੜਾ ਜਿਹਾ ਗੰਗਾ-ਜਲ ਲਗਾ ਲੈਂਦੀ ਹਾਂ ਤੇ ਦਰਦ ਬਿਲਕੁਲ ਹਟ ਜਾਂਦਾ ਹੈ। ਜੇਕਰ ਹੁੰਦਾ ਵੀ ਹੈ ਤਾਂ ਬਹੁਤ ਹੀ ਥੋੜਾ।"

ਪਾਰਕੂਟੀ ਨਾਂ ਦੀ ਔਰਤ, ਜਿਸਨੂੰ ਪਹਿਲੇ ਦੋ ਗੁੰਝਲਦਾਰ ਜਣੇਪਿਆਂ ਸਮੇਂ ਬਹੁਤ ਹੀ ਔਖ ਦਾ ਸਾਹਮਣਾ ਕਰਨਾ ਪਿਆ ਸੀ, ਉਸਨੇ ਤੀਸਰੇ ਬੱਚੇ ਨੂੰ ਘਰ ਵਿੱਚ ਬੜੇ ਆਰਾਮ ਨਾਲ ਜਨਮ ਦੇ ਦਿੱਤਾ। ਉਸਨੇ ਸਿਰਫ ਇਹੀ ਕੀਤਾ ਕਿ ਜਦੋਂ ਉਸਨੂੰ ਜਣਨ-ਪੀੜਾ ਸ਼ੁਰੂ ਹੋਈ ਤਾਂ ਉਸਨੇ ਗੰਗਾ-ਜਲ ਦੇ ਦੋ ਤੁਪਕੇ ਮੂੰਹ ਵਿੱਚ ਪਾ ਲਏ।

ਨਰਾਇਣ ਕੁਰੱਪੂ ਨੇ ਗੰਗਾ-ਜਲ ਦੀ ਚਮਤਕਾਰੀ ਸ਼ਕਤੀ ਨੂੰ ਪ੍ਰਯੋਗੀ ਪੜਤਾਲ ਰਾਹੀਂ ਸਿੱਧ ਕੀਤਾ। ਉਸਨੇ ਆਪਣੇ ਬਾਗ ਵਿੱਚ ਦੋ ਅੰਬਾਂ ਦੇ ਬੂਟੇ ਲਾਏ ਹੋਏ ਸਨ। ਦੋਵੇਂ ਇਕੋ ਕਿਸਮ, ਇਕੋ ਆਕਾਰ ਅਤੇ ਇਕੋ ਉਮਰ ਦੇ ਸਨ। ਖੁਸ਼ਕ ਮੌਸਮ ਵਿੱਚ ਉਹ ਦੋਵੇਂ ਬੂਟਿਆਂ ਨੂੰ ਪਾਣੀ ਦਿੰਦਾ। ਇਕ ਵਾਰ ਉਸਨੇ ਉਹਨਾਂ ਵਿੱਚੋ ਇਕ ਬੂਟੇ ਨੂੰ ਗੰਗਾ-ਜਲ ਦੇ ਕੁਝ ਤੁਪਕੇ ਮਿਲਾ ਕੇ ਪਾਣੀ ਪਾ ਦਿੱਤਾ। ਜਦੋਂ ਫਲਾਂ ਦੀ ਰੁੱਤ ਆਈ ਤਾਂ ਉਹ ਦਰੱਖਤ ਤਾਂ ਫਲਾਂ ਨਾਲ ਭਰ ਗਿਆ, ਪਰੰਤੂ ਦੂਜੇ ਦਰੱਖਤ ਨੂੰ ਕੁਝ ਨਾ ਲੱਗਾ।

ਚੰਕਰੋਥ ਪੱਚੂ ਪਿੱਲੇ ਨੇ ਖੂਹ ਦੇ ਪਾਣੀ ਵਿੱਚ ਇੱਕ ਚਮਚਾ ਗੰਗਾ-ਜਲ ਦਾ ਪਾ ਕੇ ਆਪਣੇ ਪਰਿਵਾਰ ਦੇ ਸਾਰੇ ਮੈਂਬਰਾਂ ਨੂੰ ਬਿਮਾਰੀ ਤੋਂ ਬਚਾ ਲਿਆ। ਇਸ ਤੋਂ ਬਾਦ ਉਹਨਾਂ ਦੇ ਪਰਿਵਾਰ ਦਾ ਇੱਕ ਵੀ ਵਿਅਕਤੀ ਕਦੇ ਬੀਮਾਰ ਨਹੀ ਹੋਇਆ।

ਇਸ ਤਰ੍ਹਾਂ ਸਾਡੇ ਗੁਆਂਢੀਆਂ ਦੁਆਰਾ ਦੱਸੇ ਗਏ ਚਮਤਕਾਰਾਂ ਦੀਆ ਅਨੇਕਾਂ ਹੀ ਕਹਾਣੀਆਂ ਹਨ। ਹਰ ਵਾਰ ਸਾਡੇ ਗੁਆਂਢੀ ਸਾਨੂੰ ਹੋਰ ਗੰਗਾ-ਜਲ ਲਿਆਉਣ ਲਈ ਬੇਨਤੀ ਕਰਦੇ ਸਨ।

**ਵਿਆਖਿਆ**

ਗੰਗਾ-ਜਲ ਦੀਆਂ ਚਮਤਕਾਰੀ ਸ਼ਕਤੀਆਂ ਵਿੱਚ ਲੋਕਾਂ ਦਾ ਵਿਸ਼ਵਾਸ ਬਹੁਤ ਹੀ ਪੁਰਾਣਾ ਹੈ। ਹਰ ਮੁਲਕ ਅਤੇ ਹਰ ਤਬਕੇ ਦੇ ਵਿਅਕਤੀਆਂ ਨੇ ਪਵਿੱਤਰ ਅਤੇ ਸ਼ੁਭ ਵਸਤੂਆਂ, ਵਿਅਕਤੀਆਂ, ਥਾਵਾਂ ਅਤੇ ਸਮਿਆਂ ਵਿੱਚ ਚਮਤਕਾਰੀ ਸ਼ਕਤੀਆਂ ਹੋਣ ਦਾ ਝੂਠਾ ਵਿਸ਼ਵਾਸ਼ ਬਣਾਇਆ ਹੈ। ਆਦਮੀ ਦੇ ਮਨ ਤੇ ਮਨੋਵਿਗਿਆਨਕ ਪ੍ਰਭਾਵ ਤੋਂ ਬਗੈਰ ਕੋਈ ਵੀ ਅਜਿਹਾ ਸਬੂਤ ਨਹੀਂ ਮਿਲਦਾ ਜਿਹੜਾ ਇਹਨਾਂ ਵਿਸਵਾਸ਼ਾਂ ਦੀ ਅਸਲੀ ਸੱਚਾਈ ਨੂੰ ਸਿੱਧ ਕਰ ਸਕੇ। ਜਦੋਂ ਮਾਨਸਿਕ ਸੁਝਾਵਾਂ ਦੁਆਰਾ, ਲਾਭਦਾਇਕ ਪ੍ਰਭਾਵ ਵੀ ਪੈਦਾ ਕੀਤੇ ਜਾ ਸਕਦੇ ਹਨ ਤਾਂ ਇਹਨਾਂ ਦੁਆਰਾ ਹਾਨੀਕਾਰਕ ਪ੍ਰਭਾਵ ਵੀ ਪੈਦਾ ਕੀਤੇ ਜਾ ਸਕਦੇ ਹਨ। ਮਾਨਸਿਕ ਰੋਗਾਂ ਦੇ ਹਸਪਤਾਲਾਂ ਵਿੱਚ ਅਨੇਕਾਂ ਮਾਨਸਿਕ ਰੋਗੀ ਇਹਨਾਂ ਦੇ ਪ੍ਰਭਾਵਾਂ ਦੇ ਨੁਕਸਾਨਦਾਇਕ ਨਤੀਜਿਆਂ ਕਰਕੇ ਹੀ ਹਨ। ਜਿਹੜਾ ਆਦਮੀ ਪਵਿੱਤਰਤਾ ਵਿੱਚ ਵਿਸ਼ਵਾਸ ਰੱਖਦਾ ਹੈ, ਇਹ ਲਾਜ਼ਮੀ ਹੈ ਕਿ ਉਹ ਕਿਸੇ ਕਿਸਮ ਦੀ ਬੇ-ਅਦਬੀ ਦੇਖ ਕੇ ਮਾਨਸਿਕ ਵਿਕਾਰ ਦਾ ਸ਼ਿਕਾਰ ਹੋ ਜਾਵੇਗਾ। ਮਨੋ-ਵਿਗਿਆਨ ਸਾਨੂੰ ਦੱਸਦਾ ਹੈ ਕਿ ਅਜਿਹੀਆਂ ਮਾਨਸਿਕ ਉਲਝਣਾਂ ਦਾ ਸ਼ਿਕਾਰ ਆਮ ਤੌਰ ਤੇ ਲਾਈਲੱਗ ਜਾਂ ਕਮਜ਼ੋਰ ਦਿਲ ਵਾਲੇ ਲੋਕ ਹੀ ਹੁੰਦੇ ਹਨ। ਬਹੁਤ ਸਾਰੇ ਮਾਨਸਿਕ ਰੋਗੀਆਂ ਤੋਂ ਜਿਹੜੇ ਮੇਰੇ ਕੋਲ ਇਲਾਜ ਲਈ ਆਏ ਸਨ, ਮੈਂ ਅੰਕੜੇ ਪ੍ਰਾਪਤ ਕੀਤੇ ਹਨ ਉਹਨਾਂ ਤੋਂ ਸਿੱਧ ਹੁੰਦਾ ਹੈ ਕਿ ਰੋਗੀਆਂ ਦੀ ਗਿਣਤੀ ਉਥੇ ਹੀ ਵਧੇਰੇ ਹੁੰਦੀ ਹੈ, ਜਿੱਥੇ ਭਰਮਾਂ ਅਤੇ ਵਹਿਮਾਂ ਦੀ ਗਿਣਤੀ ਵੱਧ ਹੁੰਦੀ ਹੈ। ਅਜਿਹੀਆਂ ਜਾਤੀਆਂ ਵਿੱਚ ਵੀ ਔਰਤ ਰੋਗੀਆਂ ਦੀ ਗਿਣਤੀ, ਮਰਦਾਂ ਦੇ ਮੁਕਾਬਲੇ ਵਧੇਰੇ ਹੁੰਦੀ ਹੈ। ਲੜਕੀਆਂ ਨੂੰ ਚੰਗੀ ਵਿੱਦਿਆ ਦੇਣ ਨਾਲ ਅਤੇ ਪਰਦੇ ਜਾਂ ਬੁਰਕੇ ਦਾ ਰਿਵਾਜ ਹਟਾਉਣ ਨਾਲ ਔਰਤ ਵਿੱਚ ਇਹ ਮਾਨਸਿਕ ਬਿਮਾਰੀ ਘੱਟ ਹੋ ਸਕਦੀ ਹੈ।

ਇੱਕ ਵਰਤਮਾਨ ਸਿੱਖਿਆ ਦਾ ਡਿਪਟੀ ਡਾਇਰੈਕਟਰ ਕੁਝ ਸਾਲ ਪਹਿਲਾਂ ਜਾਫਨਾ ਸੈਂਟਰਲ ਕਾਲਜ ਵਿਖੇ ਪੜ੍ਹਾਉਂਦਾ ਸੀ, ਜਿੱਥੇ ਕਿ ਮੈਂ ਵੀ ਇੱਕ ਅਧਿਆਪਕ ਦੇ ਤੌਰ ਤੇ ਸੀ। ਇਕ ਦਿਨ ਉਸ ਨੇ ਸਟਾਫ਼ ਦੇ ਕਮਰੇ ਵਿੱਚ ਪਏ ਘੜੇ ਵਿੱਚੋ ਪਾਣੀ ਪੀ ਲਿਆ। ਕੁਝ ਘੰਟੇ ਪਿੱਛੋ ਇਕ ਹੋਰ ਅਧਿਆਪਕ ਨੇ ਬਾਕੀ  ਬਚਦਾ ਪਾਣੀ ਇਕ ਗਲਾਸ ਵਿੱਚ ਉਲਟਾ ਲਿਆ। ਉਸ ਪਾਣੀ ਵਿੱਚੋਂ ਇਕ ਛੋਟਾ ਜਿਹਾ ਮਰਿਆ ਹੋਇਆ ਸੱਪ ਮਿਲਿਆ। ਡਾਇਰੈਕਟਰ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਿਆ ਤਾਂ ਉਹ ਬੀਮਾਰ ਪੈ ਗਿਆ। ਉਸਨੂੰ ਲਗਾਤਾਰ ਉਲਟੀਆਂ ਆਉਣ ਲੱਗ ਪਈਆਂ ਤੇ ਸਾਨੂੰ ਫ਼ਿਕਰ ਲੱਗ ਗਿਆ। ਜਦੋਂ ਅਸੀ ਉਸ ਨੂੰ ਯਕੀਨ ਦੁਆਇਆ ਕਿ ਉਸ ਨੇ ਤਾਂ ਪਾਣੀ ਉਸੇ ਮੇਜ਼ ਤੇ ਪਏ ਹੋਰ ਘੜੇ ਵਿੱਚੋ ਪੀਤਾ ਹੈ ਤਾਂ ਉਸਦੀਆਂ ਉਲਟੀਆਂ ਹਟੀਆਂ। ਭਾਵੇਂ ਉਸਨੇ ਪਾਣੀ ਉਸੇ ਘੜੇ ਵਿੱਚੋ ਪੀਤਾ ਸੀ, ਪਰ ਉਸਦੀਆਂ ਉਲਟੀਆਂ ਇਹ ਵਿਸ਼ਵਾਸ ਹੋ ਜਾਣ ਤੋਂ ਬਾਦ ਹਟੀਆਂ ਕਿ ਜਿਸ ਘੜੇ 'ਚੋਂ ਉਸਨੇ ਪਾਣੀ ਪੀਤਾ ਸੀ ਉਹ ਤਾਂ ਹੋਰ ਸੀ। ਇਸ ਘਟਨਾ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਕਿਵੇ ਕੋਈ ਮਨੋ-ਵਿਗਿਆਨਕ ਢੰਗ ਰਾਹੀਂ ਬੀਮਾਰ ਹੁੰਦਾ ਹੈ ਤੇ ਕਿਵੇਂ ਉਸਦਾ ਇਲਾਜ ਕੀਤਾ ਜਾਂਦਾ ਹੈ? ਫਿਰ ਵੀ ਇਹ ਦਲੀਲਬਾਜ਼ੀ ਕਰਨਾ ਕਿ ਉਸ ਬਿਮਾਰੀ ਦਾ ਇਲਾਜ ਵਿਸ਼ਵਾਸ ਰਾਹੀਂ ਹੋ ਸਕਦਾ ਹੈ ਜਿਹੜੀ ਮਾਨਸਿਕ ਕਾਰਣਾਂ ਕਰਕੇ ਨਹੀਂ ਹੈ-ਵਾਹਿਆਤ ਹੈ।

ਕੋਟਾਰੱਕਾਰਾ ਰੇਲਵੇ ਸਟੇਸ਼ਨ ਦੇ ਪਾਣੀ ਨੇ ਸਾਡੇ ਗੁਆਢੀਆਂ ਤੇ ਕੋਈ ਚਮਤਕਾਰ ਨਹੀਂ ਕੀਤਾ। ਸਾਡੇ ਗੁਆਂਢੀਆਂ ਦੀ ਕਹਾਣੀ ਸਾਨੂੰ ਦੱਸਦੀ ਹੈ ਕਿ ਅਜਿਹੇ ਸਾਧਾਰਨ ਆਦਮੀ, ਜਿਨ੍ਹਾਂ ਦੇ ਮਨ ਵਿੱਚ ਬਚਪਨ ਤੋਂ ਹੀ ਗੰਗਾ-ਜਲ ਦੀਆਂ ਚਮਤਕਾਰੀ ਸ਼ਕਤੀਆਂ ਪ੍ਰਤੀ ਵਿਸ਼ਵਾਸ ਭਰ ਦਿੱਤਾ ਜਾਂਦਾ ਹੈ, ਕਿਵੇਂ ਲਾਈਲੱਗ ਬਣ ਜਾਂਦੇ ਹਨ? ਤਰਕ ਅਤੇ ਅਸਲੀਅਤ ਨੂੰ ਛੱਡ ਕੇ ਉਹਨਾਂ ਦੇ ਮਨ ਕੇਵਲ ਆਪਣੇ ਅੰਧ-ਵਿਸ਼ਵਾਸਾਂ ਮੁਤਾਬਕ ਮੇਚ ਬੈਠਦੇ ਭਾਵ-ਅਰਥ ਅਤੇ ਵਿਆਖਿਆਵਾਂ ਦੇਣ ਲੱਗ ਪੈਂਦੇ ਹਨ।

ਕੁਰਬਾਨੀਆਂ, ਬਲੀ, ਧਾਰਮਿਕ ਯਾਤਰਾਵਾਂ, ਪ੍ਰਾਰਥਨਾਵਾਂ, ਭੇਟਾਂ, ਪੂਜਾ, ਕਸਮਾਂ, ਅਰਾਧਨਾ, ਗੰਗਾ-ਜਲ, ਪ੍ਰਸ਼ਾਦ, ਬਪਤਿਸਮਾ (ਇਸਾਈਮਤ ਦਾ ਨਾਮ-ਕਰਨ ਸੰਸਕਾਰ), ਪਵਿੱਤਰ ਰਾਖ ਆਦਿ ਦੇ ਅਖੌਤੀ ਲਾਭਦਾਇਕ ਪ੍ਰਭਾਵ ਕੁਝ ਵੀ ਨਹੀਂ ਹਨ ਸਿਰਫ ਇਹ ਅੰਤਰਮੁਖੀ ਅਨੁਭਵ ਹਨ ਜਿਹਨਾਂ ਪਿੱਛੇ ਕੋਈ ਬਾਹਰਮੁਖੀ ਸੱਚਾਈ ਨਹੀਂ ਹੈ। ਇਸ ਤਰ੍ਹਾਂ ਸਰਾਪ, ਜਾਦੂ-ਟੂਣੇ, ਭੂਤ-ਪ੍ਰੇਤ, ਜਨਮ-ਕੁੰਡਲੀਆਂ ਅਤੇ ਸ਼ੁਭ-ਅਸ਼ੁਭ ਆਦਿ ਗੱਲਾਂ ਸਿਰਫ ਲਾਈ-ਲੱਗ ਮੂਰਖਾਂ ਨੂੰ ਹੀ ਨੁਕਸਾਨ ਪਹੁੰਚਾ ਸਕਦੀਆਂ ਹਨ।

ਪੜ੍ਹਾਈ ਅਤੇ ਬੱਧੀ ਨੂੰ ਹੀ ਚੇਤਨਾ ਦੀ ਨਿਸ਼ਾਨੀ ਨਹੀਂ ਸਮਝਣਾ ਚਾਹੀਦਾ। ਸੱਚਾਈ ਤਾਂ ਇਹ ਹੈ ਕਿ ਕਿੰਨੇ ਹੀ ਪੜ੍ਹੇ ਲਿਖੇ ਅਤੇ ਉੱਚੇ ਅਹੁਦਿਆਂ ਵਾਲੇ ਲੋਕ ਬਹੁਤ ਹੀ ਲਾਈਲੱਗ ਹੁੰਦੇ ਹਨ ਅਤੇ ਉਹ ਜਾਦੂ ਟੂਣੇ ਵਿੱਚ ਵੀ ਵਿਸ਼ਵਾਸ ਕਰਨ ਲੱਗ ਪੈਂਦੇ ਹਨ। ਸਿਰਫ ਉਹ ਵਿਅਕਤੀ ਜਿਹੜੇ ਤਰਕ ਨਾਲ ਸੋਚਦੇ ਹਨ ਇਹਨਾਂ ਵਿਸ਼ਵਾਸਾਂ ਤੋਂ ਛੁਟਕਾਰਾ ਪਾ ਸਕਦੇ ਹਨ। ਅੰਧ-ਵਿਸ਼ਵਾਸੀ ਤਾਂ ਆਪਣੀ ਬੁੱਧੀ ਅਤੇ ਪੜ੍ਹਾਈ ਦੇ ਬਾਵਜੂਦ ਵੀ ਮਾਨਸਿਕ ਤੌਰ ਤੇ ਅੰਨ੍ਹੇ ਹੁੰਦੇ ਹਨ।

# ਮਨ ਦੀ ਗੱਲ ਪੜ੍ਹਨ ਵਾਲੀ ਘੋੜੀ

ਸ਼੍ਰੀਮਾਨ ਜੇ. ਬੀ. ਰਾਈਨੇ ਇੱਕ ਜੀਵ ਵਿਗਿਆਨੀ ਹੈ ਜੋ ਕਿ ਅਸਪਸ਼ਟ ਵਿਸ਼ਿਆਂ, ਜਿਵੇਂ:- ਟੈਲੀਪੈਥੀ, ਆਉਣ ਵਾਲੀਆਂ ਘਟਨਾਵਾਂ ਬਾਰੇ ਦੱਸਣਾ, ਕੰਧਾਂ ਦੇ ਵਿੱਚੋਂ ਦੀ ਦੇਖ ਸਕਣਾ, ਕੇਵਲ ਵਿਚਾਰਾਂ ਨਾਲ ਕਿਸੇ ਚੀਜ਼ ਵਿੱਚ ਗਤੀ ਪੈਦਾ ਕਰ ਦੇਣਾ ਆਦਿ ਦੇ ਸੰਬੰਧ ਵਿੱਚ ਆਪਣੀਆਂ ਅਸਪਸ਼ਟ ਖੋਜ਼ਾਂ ਦੇ ਕਾਰਨ ਸੰਸਾਰ ਭਰ ਵਿੱਚ ਪ੍ਰਸਿੱਧ ਹੈ। ਉਸਨੇ ਆਪਣੀ ਪਤਨੀ ਦੀ ਸਹਾਇਤਾ ਨਾਲ ਇਹਨਾਂ ਵਿਸ਼ਿਆਂ ਤੇ ਕੰਮ ਕੀਤਾ।

ਡਾਕਟਰ ਰਾਈਨੇ ਨੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਜਿਹਨਾਂ ਵਿੱਚੋ ਉਸਨੇ ਟੈਲੀਪੈਥੀ, ਕੰਧਾਂ ਵਿੱਚੋਂ ਦੀ ਵਸਤੂਆਂ ਦੇਖਣਾ ਅਤੇ ਭਵਿੱਖ ਦੀਆਂ ਘਟਨਾਵਾਂ ਬਾਰੇ ਪਹਿਲਾਂ ਹੀ ਦੱਸ ਦੇਣਾ ਆਦਿ ਗੱਲਾਂ ਨੂੰ ਸਿੱਧ ਕੀਤਾ ਹੈ।

ਬਹੁਤ ਸਾਰੇ ਖੋਜੀਆਂ ਨੇ ਡਾਕਟਰ ਰਾਈਨੇ ਦੀ ਤਿੱਖੀ ਅਲੋਚਨਾ ਕੀਤੀ ਹੈ ਅਤੇ ਉਸਨੂੰ ਚੈਲਿੰਜ ਵੀ ਕੀਤਾ ਹੈ। ਗਿਆਨ ਇੰਦ੍ਰੀਆਂ ਤੋਂ ਬਾਹਰੀ ਅਨੁਭਵ ਦੀ ਸ਼ਕਤੀ ਬਾਰੇ ਲਿਖਦਾ ਹੋਇਆ, ਪ੍ਰੋਫੈਸਰ ਜੌਨ ਸਕਾਰਨੇ ਕਹਿੰਦਾ ਹੈ ਕਿ ਡਾਕਟਰ ਰਾਈਨੇ ਦੁਆਰਾ ਪੇਸ਼ ਕੀਤੇ ਸਾਰੇ ਸਬੂਤ ਝੂਠੇ ਹਨ ਅਤੇ ਲਗਾਤਾਰ ਖੋਜ ਕਰਨ ਵਾਲੇ ਵਿਗਿਆਨੀਆਂ ਨੇ ਇਹਨਾਂ ਪਿੱਛੇ ਹਮੇਸ਼ਾ ਕੋਈ ਨਾ ਕੋਈ ਚਲਾਕੀ ਫੜੀ ਹੈ। ਉਪਰੋਕਤ ਵਿਸ਼ਿਆਂ ਸਬੰਧੀ ਡਾਕਟਰ ਰਾਈਨੇ ਦੀ ਖੋਜ ਬਿਲਕੁਲ ਝੂਠੀ ਹੈ। ਜੇਕਰ ਡਾਕਟਰ ਰਾਈਨੇ ਸੱਚਾ ਹੈ ਤਾਂ ਉਹ ਚਮਤਕਾਰੀ ਸ਼ਕਤੀ ਵਾਲੇ ਕਿਸੇ ਵੀ ਆਦਮੀ ਨੂੰ ਪੇਸ਼ ਕਰ ਕੇ ਇੰਨਾ ਵੱਡਾ ਇਨਾਮ ਕਿਉਂ ਨਹੀਂ ਜਿੱਤ ਲੈਂਦਾ?

ਸਟੇਨਫੋਰਡ ਯੂਨੀਵਰਸਿਟੀ ਦੇ ਪ੍ਰੋਫੈਸਰ ਕੈਨੇਡੀ ਨੇ ਦੱਸਿਆ ਕਿ ਉਸ ਦੁਆਰਾ ਟੈਲੀਪੈਥੀ ਦੇ ਸਬੰਧ ਵਿੱਚ ਕੀਤੇ ਗਏ ਪ੍ਰਯੋਗ ਅਤੇ ਇਸ ਦੀ ਜਾਂਚ ਦੇ ਨਤੀਜੇ ਡਾਕਟਰ ਰਾਈਨੇ ਦੇ ਨਤੀਜਿਆਂ ਨਾਲ ਬਿਲਕੁਲ ਨਹੀਂ ਮਿਲੇ। ਉਸਨੇ ਦੱਸਿਆ ਕਿ ਪ੍ਰਯੋਗਸ਼ਾਲਾਵਾਂ ਵਿੱਚ ਤਜਰਬੇ ਦੁਹਰਾਏ ਜਾਂਦੇ ਹਨ ਤਾਂ ਇਕੋ ਜਿਹੇ ਨਤੀਜੇ ਨਿਕਲਣੇ ਹੀ ਚਾਹੀਦੇ ਹਨ। ਸਾਡੇ ਪ੍ਰਯੋਗਾਂ ਵਿੱਚ ਇੱਕ ਸੌ ਵਿਦਿਆਰਥੀਆਂ ਨੇ ਭਾਗ ਲਿਆ, ਪਰੰਤੂ ਸਾਡੇ ਨਤੀਜੇ ਡਾਕਟਰ ਰਾਈਨੇ ਨਾਲ ਬਿਲਕੁਲ ਨਹੀਂ ਮਿਲੇ।

ਇਹ ਗੱਲ ਅਸਲ ਵਿੱਚ ਹੈ ਹੀ ਅਜੀਬ ਕਿ ਪ੍ਰੋਫੈਸਰ ਵਿਲੀਅਮ ਮਕਡੂਗਲ ਜਿਸਦਾ ਮਨੋਚਿਕਿਤਸਾ ਦੇ ਖੇਤਰ ਵਿੱਚ 50 ਸਾਲ ਦਾ ਤਜਰਬਾ ਸੀ, ਡਾਕਟਰ ਰਾਈਨੇ ਦੇ ਲਈ ਹੁਣ ਦੇ ਜਾਂ ਪੁਰਾਣੇ ਪ੍ਰਯੋਗਾਂ ਦੇ ਅੰਕੜੇ ਨਹੀਂ ਦੇ ਸਕਿਆ। ਇਸ ਦੀ ਬਜਾਏ ਉਸਨੇ ਡਾਕਟਰ ਰਾਈਨੇ ਨੂੰ ਪਰਾਣੀਆਂ ਪੜ੍ਹੀਆਂ ਜਾਂ ਸੁਣੀਆਂ ਹੋਈਆਂ ਤੇ ਸੈਂਕੜੇ ਸਾਲ ਪਹਿਲਾਂ ਬੀਤ ਚੁੱਕੀਆਂ ਅਜੀਬ ਕਹਾਣੀਆਂ ਦਾ ਸਹਾਰਾ ਲੈਣ ਲਈ ਛੱਡ ਦਿੱਤਾ।

ਰਿਚਮੰਡ ਵਿਰਜੀਨੀਆ ਵਿਖੇ ਸ਼੍ਰੀਮਤੀ ਸੀ. ਡੀ. ਫੌਂਡਾ ਨਾਂ ਦੀ ਇੱਕ ਔਰਤ ਸੀ, ਜਿਸਦੇ ਕੋਲ ਲੇਡੀ ਵੰਡਰ ਨਾਂ ਦੀ ਇੱਕ ਘੋੜੀ ਰੱਖੀ ਹੋਈ ਸੀ। ਉਸ ਘੋੜੀ ਬਾਰੇ ਮਸ਼ਹੂਰ ਸੀ ਕਿ ਉਸ ਵਿੱਚ ਚਮਤਕਾਰੀ ਸ਼ਕਤੀ ਹੈ। ਇੱਕ ਰਸਾਲੇ, 'ਅਸਾਧਾਰਣ ਅਤੇ ਸਮਾਜਿਕ ਮਨੋਵਿਗਿਆਨ' (Abnormal and Social Psychology) ਦੇ ਅੰਕ-23 (1929) ਅਤੇ ਸਫਾ 449-466 'ਤੇ ਜੇ. ਬੀ. ਰਾਇਨੇ ਅਤੇ ਉਸਦੀ ਪਤਨੀ ਲੁਇਸਾ ਰਾਇਨੇ ਇੱਕ ਲਿਖਤ ਛਪੀ ਸੀ, ਜਿਸਦਾ ਸਿਰਲੇਖ ਸੀ-'ਮਨ ਦੀ ਗੱਲ ਪੜ੍ਹਨ ਵਾਲੀ ਦੀ ਘੋੜੀ ਦੀ ਜਾਂਚ ਪੜਤਾਲ ।' ਉਸ ਵਿੱਚ ਲਿਖਿਆ ਸੀ :-

"ਪ੍ਰਯੋਗ ਵਾਲਾ ਜਾਨਵਰ ਤਿੰਨ ਸਾਲ ਦੀ ਇੱਕ ਘੋੜੀ ਹੈ ਜਿਸਦਾ ਨਾਂ 'ਲੇਡੀ ਵੰਡਰ' ਹੈ ਅਤੇ ਇਸਦੀ ਮਾਲਕਣ ਸ਼੍ਰੀਮਤੀ ਸੀ. ਡੀ. ਫੌਂਡਾ ਹੈ, ਜੋ ਕਿ ਰਿਚਮੰਡ ਵਿਰਜੀਨੀਆ ਦੀ ਰਹਿਣ ਵਾਲੀ ਹੈ। ਰਿਪੋਰਟਾਂ ਮੁਤਾਬਿਕ, ਘੋੜੀ ਭਵਿੱਖਬਾਣੀਆਂ ਕਰ ਸਕਦੀ ਸੀ, ਹਿਸਾਬ ਦੇ ਸਵਾਲ ਕੱਢ ਸਕਦੀ ਸੀ ਅਤੇ ਸਵਾਲਾਂ ਦੇ ਜਵਾਬ ਦੇ ਸਕਦੀ ਸੀ। ਪਰ ਸ਼ਰਤੀਆ ਗੱਲ ਪਹਿਲੀ ਇਹ ਸੀ ਕਿ ਪ੍ਰਸ਼ਨ, ਪਹਿਲਾਂ ਸ਼੍ਰੀਮਤੀ ਫੌਂਡਾ ਨੂੰ

ਵਿਖਾਉਣਾ ਪੈਂਦਾ ਸੀ। ਸ਼੍ਰੀਮਤੀ ਫੌਂਡਾ ਅਨੁਸਾਰ ਘੋੜੀ ਵਿੱਚ "ਮਨ ਪੜ੍ਹਨ ਦੀ ਸਮਰੱਥਾ ਅਤੇ ਅਸਾਧਾਰਨ ਬੁੱਧੀ ਦੀ ਮਿਲੀ ਜੁਲੀ ਸ਼ਕਤੀ ਸੀ।"

ਸਾਡੇ ਤਜਰਬੇ ਮਿਤੀ 3 ਦਸੰਬਰ, 1927 ਤੋਂ ਸ਼ੁਰੂ ਹੋ ਕੇ 15 ਜਨਵਰੀ, 1928 ਨੂੰ ਖਤਮ ਹੋਏ। ਇਸ ਸਮੇਂ ਦੌਰਾਨ ਸਿਰਫ 6 ਦਿਨ ਹੀ ਜਾਂਚ ਪੜਤਾਲ ਕੀਤੀ ਗਈ। ਇਹ ਤਜਰਬੇ ਸ਼੍ਰੀਮਤੀ ਫੌਂਡਾ ਦੇ ਘਰ ਇੱਕ 9×12 ਫੱਟ ਦੇ ਤੰਬੂ ਵਿੱਚ ਕੀਤੇ ਗਏ।

ਪ੍ਰੋਫੈਸਰ ਵਿਲੀਅਮ ਮਕਡੂਗਲ ਉੱਥੇ ਹਾਜਰ ਸਨ ਅਤੇ ਉਹਨਾਂ ਨੇ ਪ੍ਰਯੋਗਾਂ ਵਿੱਚ ਦੋ ਦਿਨ ਭਾਗ ਲਿਆ। ਸਕੂਲਾਂ ਦੇ ਸਹਾਇਕ ਸੁਪਰਡੈਂਟ, ਸ਼੍ਰੀਮਤੀ ਜੌਹਨ ਐਫ. ਥਾਮਸ ਨੇ ਇੱਕ ਦਿਨ ਭਾਗ ਲਿਆ। ਇਹਨਾਂ ਤੋਂ ਬਿਨਾਂ ਸ਼੍ਰੀਮਤੀ ਫੌਂਡਾ ਡਾ. ਬੀ ਰਾਇਨੇ ਅਤੇ ਡਾਕਟਰ ਲੂਈਜ਼ਾ ਈ. ਰਾਇਨੇ ਵੀ ਸ਼ਾਮਿਲ ਸਨ।

ਡਾਕਟਰ ਰਾਇਨੇ ਨੇ ਆਪਣੇ ਸਾਥੀਆਂ ਦੀ ਮਦਦ ਨਾਲ ਲੇਡੀ ਵੰਡਰ ਤੇ ਟੈਲੀਪੈਥੀ ਰਾਹੀਂ ਛੇ ਦਿਨ ਤੱਕ ਪ੍ਰਯੋਗ ਕੀਤੇ। ਸਾਰੇ ਮਸਲੇ ਨੂੰ ਇਕ ਸਾਲ ਵਿਚਾਰਨ ਤੋਂ ਬਾਅਦ ਆਪਣੇ ਸਾਥੀਆਂ ਨਾਲ ਵਿਚਾਰ ਕਰਕੇ ਡਾਕਟਰ ਰਾਇਨੇ ਨੇ ਜੋ ਕੁੱਝ ਲਿਖਿਆ ਉਸ ਦਾ ਭਾਵ ਇਹ ਸੀ ਕਿ ਡਿਊਕ ਯੂਨੀਵਰਸਿਟੀ ਦੇ ਮਨੋ-ਵਿਗਿਆਨ ਡਿਪਾਰਟਮੈਂਟ ਦੇ ਵਿਗਿਆਨਿਕ ਇਸ ਨਤੀਜੇ ਤੇ ਪੁੱਜੇ ਹਨ ਕਿ ਸ਼੍ਰੀਮਤੀ ਫੌਂਡਾ ਦੀ ਘੋੜੀ ਵਿੱਚ ਮਨ ਦੀਆਂ ਗੱਲਾਂ ਨੂੰ ਪੜ੍ਹਨ ਦੀ ਸ਼ਕਤੀ ਹੈ।

ਡਾਕਟਰ ਰਾਇਨੇ ਦੀ ਕਿਰਪਾ ਨਾਲ ਲੇਡੀ ਵੰਡਰ ਨਾਂ ਦੀ ਇਹ ਘੋੜੀ ਬਿਨਾਂ ਦੌੜਨ ਤੋਂ ਹੀ ਦੁਨੀਆਂ ਦੀ ਇੱਕ ਪ੍ਰਸਿੱਧ ਘੋੜੀ ਬਣ ਗਈ ਅਤੇ ਇਸਨੇ ਆਪਣੀ ਮਾਲਕਣ ਦੀ ਕਿਸਮਤ ਵੀ ਚਮਕਾ ਦਿੱਤੀ। ਲੇਡੀ ਵੰਡਰ ਦੀ ਇਹ ਅਨੋਖੀ ਕਹਾਣੀ 'ਲਾਈਫ' ਮੈਗਜੀਨ ਸਮੇਤ ਹੋਰ ਕਿੰਨੇ ਹੀ ਰਸਾਲਿਆਂ ਅਤੇ ਅਖ਼ਬਾਰਾਂ ਵਿੱਚ ਛਪੀ। ਚੈਲਿੰਜ ਨਾਂ ਦੇ ਇੱਕ ਰਸਾਲੇ ਦੇ ਜੁਲਾਈ, 1956 ਦੇ ਅੰਕ ਵਿੱਚ 'ਲੇਡੀ ਵੰਡਰ' ਦਾ ਇੱਕ ਛੋਟੇ ਲੜਕੇ ਦੀ ਲਾਸ਼ ਨੂੰ ਲੱਭਣ ਵਿੱਚ ਪੁਲਿਸ ਦੀ ਸਹਾਇਤਾ ਕਰਨ ਲਈ ਧੰਨਵਾਦ ਵੀ ਕੀਤਾ ਗਿਆ।

ਇੱਕ ਅੰਦਾਜੇ ਅਨੁਸਾਰ ਡਾਕਟਰ ਰਾਇਨੇ ਦੀ ਖੋਜ ਤੋਂ ਬਾਅਦ ਲੇਡੀ-ਵੰਡਰ ਕੋਲ 15000 ਵਿਅਕਤੀ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਆਏ।

'ਲੇਡੀ ਵੰਡਰ' ਦੀ ਪ੍ਰਸਿੱਧੀ ਦੀ ਖਬਰ ਜਿਉਂ ਹੀ ਨਿਊ ਜਰਸੀ ਵਿਖੇ ਪ੍ਰੋਫੈਸਰ ਜੌਨ ਸਕਾਰਨੇ ਕੋਲ ਪਹੁੰਚੀ ਤਾਂ ਉਸਨੇ ਖੁਦ ਇਸ ਮਾਮਲੇ ਦੀ ਪੜਤਾਲ ਕਰਨ ਦਾ ਫੈਸਲਾ ਕੀਤਾ। ਇੱਕ ਦਿਨ ਦੁਪਹਿਰ ਤੋਂ ਬਾਅਦ ਪ੍ਰੋਫੈਸਰ ਸਕਾਰਨੇ ਆਪਣੇ ਸਾਥੀ ਡੋਨਾਲਡ ਗਰੇਅ ਨੂੰ ਨਾਲ ਲੈ ਕੇ ਸ਼੍ਰੀਮਤੀ ਫੌਂਡਾ ਦੇ ਫਾਰਮ ਵਿਖੇ ਪਹੁੰਚਿਆ। ਉਹਨਾਂ ਨੂੰ ਕੁਝ ਦੇਰ ਤੱਕ ਇੰਤਜ਼ਾਰ ਕਰਨਾ ਪਿਆ ਕਿਉਂਕਿ ਉੱਥੇ ਲੋਕਾਂ ਦੀ ਵੱਡੀ ਭੀੜ ਜਮ੍ਹਾਂ ਸੀ ਜੋ ਕਿ ਆਪਣਾ 'ਮਨ ਪੜ੍ਹਵਾਉਣ ਲਈ' ਆਏ ਸਨ। ਜਿਉਂ ਹੀ ਭੀੜ ਘਟੀ ਉਹ ਉਸ ਤੰਬੂ ਵਿੱਚ ਦਾਖਿਲ ਹੋਏ, ਜਿੱਥੇ ਸ਼੍ਰੀਮਤੀ ਫੌਂਡਾ ਅਤੇ 'ਲੇਡੀ ਵੰਡਰ' ਮੌਜੂਦ ਸਨ।

'ਲੇਡੀ ਵੰਡਰ' ਇੱਕ ਮੇਜ ਦੇ ਸਾਹਮਣੇ ਖੜ੍ਹੀ ਸੀ। ਇਸ ਮੇਜ ਉੱਤੇ ਲੱਕੜੀ ਦੇ ਘਣ ਇੱਕ ਕਤਾਰ ਵਿੱਚ ਰੱਖੇ ਹੋਏ ਸਨ, ਜਿਹਨਾਂ ਉੱਪਰ ਅੰਗਰੇਜੀ ਦੀ A, B, C ਲਿਖੀ ਹੋਈ ਸੀ। ਸ਼੍ਰੀਮਤੀ ਫੌਂਡਾ ਨੇ ਦੱਸਿਆ ਕਿ 'ਲੇਡੀ ਵੰਡਰ' ਮਨ ਨੂੰ ਪੜ੍ਹਨ ਤੋਂ ਬਾਅਦ ਇਹਨਾਂ ਅੱਖਰਾਂ ਦੁਆਰਾ ਪ੍ਰਸ਼ਨਾਂ ਦੇ ਉੱਤਰ ਦਿੰਦੀ ਹੈ। ਉਸ ਨੇ ਦੱਸਿਆ ਕਿ ਘੋੜੀ ਆਪਣੇ ਨੱਕ ਨਾਲ ਅੱਖਰਾਂ ਨੂੰ ਛੂੰਹਦੀ ਜਾਵੇਗੀ ਅਤੇ ਇਸ ਤਰ੍ਹਾਂ ਉੱਤਰ ਦੇ ਸਾਰੇ ਸਪੈਲਿੰਗ ਬਣ ਜਾਣਗੇ।

ਪ੍ਰੋਫੈਸਰ ਸਕਾਰਨੇ ਨੇ ਕੋਈ ਜਵਾਬ ਨਾ ਦਿੱਤਾ, ਸਗੋਂ ਉਹ ਉਸ ਪੁਲਿਸ ਅਫਸਰ ਵੱਲ ਧਿਆਨ ਦੇਣ ਲੱਗਾ, ਜੋ 'ਲੇਡੀ ਵੰਡਰ' ਨੂੰ ਸਵਾਲ ਪੁੱਛ ਰਿਹਾ ਸੀ। ਇਹ ਪੁਲਿਸ ਅਫਸਰ ਸ਼ਿਕਾਗੋ ਤੋਂ ਇੱਕ ਬੈਂਕ ਡਕੈਤੀ ਦੇ

ਸਬੰਧ ਵਿੱਚ ਪੁੱਛ ਲੈਣ ਆਇਆ ਸੀ।

ਉਸ ਨੇ ਘੋੜੀ ਨੂੰ ਪੁੱਛਿਆ "ਲੇਡੀ, ਕੀ ਤੂੰ ਜਾਣਦੀ ਹੈ, ਮੈਂ ਕਿਉਂ ਆਇਆ ਹਾਂ ?"
ਲੇਡੀ ਵੰਡਰ ਨੇ ਨੱਕ ਨਾਲ 'Y E S' ਅੱਖਰ ਛੂਹ ਦਿੱਤੇ। ਪੁਲਿਸ ਅਫਸਰ ਨੇ ਭਾਵੁਕ ਹੋ ਕੇ ਫਿਰ ਪੁੱਛਿਆ, "ਲੇਡੀ ਵੰਡਰ, ਮੈਂ ਇਸ ਮਾਮਲੇ ਨੂੰ ਕਿਵੇਂ ਹੱਲ ਕਰਾਂਗਾ ?" ਲੇਡੀ ਵੰਡਰ ਨੇ ਫਿਰ ਆਪਣੇ ਨੱਕ ਨਾਲ 'W O R K' ਅੱਖਰਾਂ ਨੂੰ ਛੂਹ ਦਿੱਤਾ। ਫਿਰ ਪੁਲਿਸ ਅਫਸਰ ਨੇ ਖਿਮਾ ਮੰਗਦੇ ਹੋਏ ਕਿਹਾ, "ਲੇਡੀ, ਮੈਨੂੰ ਅਫਸੋਸ ਹੈ ਕਿ ਮੈਂ ਤੈਥੋਂ ਬਹੁਤ ਸਵਾਲ ਪੁੱਛ ਰਿਹਾ ਹਾਂ। ਕਿਰਪਾ ਕਰਕੇ ਦੱਸੋ, ਇਸ ਵੇਲੇ ਡਾਕੂ ਕਿੱਥੇ ਹਨ ?" ਘੋੜੀ ਨੇ ਸ਼ਿਕਾਗੋ (CHICAGO) ਸ਼ਬਦ ਬਣਾਉਣ ਲਈ ਕ੍ਰਮਵਾਰ 'CHI' ਅੱਖਰਾਂ ਨੂੰ ਆਪਣੇ ਨੱਕ ਨਾਲ ਛੂਹ ਦਿੱਤਾ ਪਰੰਤੂ ਉਹ ਸ਼ਬਦ ਨੂੰ ਪੂਰਾ ਨਾ ਕਰ ਸਕੀ ਕਿਉਂਕਿ ਇਸ ਸ਼ਬਦ ਵਿੱਚ 'C' ਦੀ ਵਰਤੋਂ ਦੋ ਵਾਰ ਹੁੰਦੀ ਸੀ। ਇਸ ਦਾ ਮਤਲਬ ਸੀ ਕਿ ਸ਼੍ਰੀਮਤੀ ਫੌਂਡਾ ਨੂੰ ਇਹ ਸਥਿਤੀ ਸੰਭਾਲਣ ਲਈ ਉੱਥੇ ਆਉਣਾ ਪੈਣਾ ਸੀ, ਪਰ ਉਹ ਆਪਣੀ ਆਦਤ ਅਨੁਸਾਰ ਕਦੇ ਵੀ ਘੋੜੀ ਦੇ ਸਾਹਮਣੇ ਨਹੀਂ ਆਉਂਦੀ ਸੀ।

ਪੁਲਿਸ ਅਫਸਰ ਨੇ ਘੋੜੀ ਦਾ ਧੰਨਵਾਦ ਕੀਤਾ ਅਤੇ ਚਲਿਆ ਗਿਆ।

ਸ਼੍ਰੀਮਤੀ ਫੌਂਡਾ ਨੇ ਫਿਰ ਪ੍ਰੋਫੈਸਰ ਸਕਾਰਨੇ ਨੂੰ ਸਵਾਲ ਪੁੱਛਣ ਲਈ ਕਿਹਾ। ਸਕਾਰਨੇ ਨੇ ਕਿਹਾ ਕਿ ਉਹ ਕਿਸ ਢੰਗ ਨਾਲ ਪੁੱਛੇ। ਸ਼੍ਰੀਮਤੀ ਫੌਂਡਾ ਨੇ ਕਿਹਾ ਕਿ ਤੁਸੀਂ ਕਹੋ, "ਲੇਡੀ ਕਿਰਪਾ ਕਰਕੇ ਮੈਨੂੰ ਇਹ ਦੱਸੋ ਕਿ ਮੈਂ ਇੱਥੇ ਕਿਵੇਂ ਆਇਆ ਹਾਂ ?" ਸਕਾਰਨੇ ਨੇ ਉਸੇ ਤਰ੍ਹਾਂ ਪੁੱਛਿਆ ਅਤੇ ਲੇਡੀ ਵੰਡਰ ਨੇ ਕ੍ਰਮਵਾਰ 'C A R' ਅੱਖਰਾਂ ਨੂੰ ਆਪਣੇ ਨੱਕ ਨਾਲ ਛੂਹ ਕੇ ਮੇਰੇ ਸਵਾਲ ਦਾ ਜੁਆਬ ਦੇ ਦਿੱਤਾ। ਇਸ ਤੋਂ ਬਾਅਦ ਪ੍ਰੋਫੈਸਰ ਸਕਾਰਨੇ, ਸ਼੍ਰੀਮਤੀ ਫੌਂਡਾ ਵੱਲ ਮੁੜਿਆ ਅਤੇ ਬੋਲਿਆ–"ਬੜੀ ਅਜੀਬ ਗੱਲ ਹੈ। ਮੇਰੇ ਕੋਲ ਇੱਕ ਸਵਾਲ ਹੈ ਪਰੰਤੂ ਮੈਂ ਇਹ ਤੁਹਾਨੂੰ ਦੱਸੇ ਬਗੈਰ ਹੀ ਘੋੜੀ ਤੋਂ ਪੁੱਛਣਾ ਚਾਹੁੰਦਾ ਹਾਂ। ਮੈਂ ਕਿਵੇਂ ਕਰਾਂ ?"

ਸ਼੍ਰੀਮਤੀ ਫੌਂਡਾ ਇਕ ਦਮ ਘਬਰਾ ਗਈ ਅਤੇ ਉਸਨੇ ਮੈਨੂੰ ਇੱਕ ਕਾਗਜ ਤੇ ਇਕ ਪੈਨਸਿਲ ਦੇ ਕੇ ਉਸ ਉੱਪਰ ਸੁਆਲ ਲਿਖਣ ਲਈ ਕਿਹਾ। ਪ੍ਰੋਫੈਸਰ ਸਕਾਰਨੇ ਨੇ ਸੁਆਲ ਲਿਖ ਦਿੱਤਾ ਅਤੇ ਸ਼੍ਰੀਮਤੀ ਫੌਂਡਾ ਨੂੰ ਦੇਖਣ ਦਾ ਮੌਕਾ ਨਾ ਦਿੱਤਾ।

ਸ਼੍ਰੀਮਤੀ ਫੌਂਡਾ ਨਿਰਾਸ਼ ਹੋ ਗਈ। ਉਸਨੇ ਲੇਡੀ ਵੰਡਰ ਨੂੰ ਮੇਰੇ ਸੁਆਲ ਦਾ ਜਵਾਬ ਦੇਣ ਲਈ ਕਿਹਾ। ਘੋੜੀ ਨੇ ਕੋਈ ਜਵਾਬ ਨਾ ਦਿੱਤਾ। ਕੁਝ ਮਿੰਟ ਉਡੀਕਣ ਤੋਂ ਬਾਅਦ ਪ੍ਰੋਫੈਸਰ ਨੂੰ ਵਿਸ਼ਵਾਸ ਹੋ ਗਿਆ ਕਿ ਘੋੜੀ ਓਨਾ ਚਿਰ ਕੋਈ ਨਹੀ ਦੇਵੇਗੀ, ਜਿੰਨਾ ਚਿਰ ਸ਼੍ਰੀਮਤੀ ਫੌਂਡਾ ਸਵਾਲ ਨਹੀਂ ਵੇਖ ਲੈਂਦੀ। ਇਸ ਲਈ ਉਸ ਨੇ ਫੈਸਲਾ ਕੀਤਾ ਕਿ ਸ਼੍ਰੀਮਤੀ ਫੌਂਡਾ ਨੂੰ ਅਣਜਾਣੇ ਹੀ ਸਵਾਲ ਦੇਖਣ ਦਾ ਮੌਕਾ ਦਿੱਤਾ ਜਾਵੇ। ਜਿਉਂ ਹੀ ਸਕਾਰਨੇ ਆਪਣੇ ਦੋਸਤ ਨਾਲ ਗੱਲ ਕਰਨ ਲਈ ਉੱਧਰ ਮੁੜਿਆ ਤਾਂ ਉਸਨੇ ਕਾਗਜ ਨੂੰ ਸ਼੍ਰੀਮਤੀ ਫੌਂਡਾ ਵੱਲ ਘੁਮਾ ਦਿੱਤਾ ਅਤੇ ਉਸ ਤੇ ਲਿਖਿਆ ਸੀ –"ਮੈਂ ਕਿੱਥੇ ਰਹਿੰਦਾ ਹਾਂ" ਸ਼੍ਰੀਮਤੀ ਫੌਂਡਾ ਨੇ ਸਵਾਲ ਪੜ੍ਹ ਲਿਆ। 'ਲੇਡੀ ਵੰਡਰ' ਨੇ ਝਟਪਟ ਜਵਾਬ ਦਿੱਤਾ 'NEW YORK'

ਸਕਾਰਨੇ ਨੇ ਹੈਰਾਨ ਹੋ ਕੇ ਕਿਹਾ–"ਬਹੁਤ ਅਜੀਬ ਗੱਲ ਹੈ। 'ਲੇਡੀ ਵੰਡਰ' ਨੂੰ ਕਿਵੇਂ ਪਤਾ ਲੱਗਿਆ ਕਿ ਮੈਂ ਨਿਊਯਾਰਕ ਵਿੱਚ ਰਹਿੰਦਾ ਹਾਂ (ਅਸਲ ਵਿੱਚ ਸਕਾਰਨੇ ਨਿਊ ਜਰਸੀ ਵਿਖੇ ਰਹਿੰਦਾ ਸੀ) ਉਸਨੇ ਸ਼੍ਰੀਮਤੀ ਫੌਂਡਾ ਨੂੰ ਪੰਜ ਡਾਲਰ ਫੀਸ ਵਜੋਂ ਦੇ ਦਿੱਤੇ ਆਪਣੇ ਮਿੱਤਰ ਨਾਲ ਵਾਪਸ ਚੱਲ ਪਿਆ।

ਜਦੋਂ ਸਕਾਰਨੇ ਘਰ ਜਾ ਰਿਹਾ ਸੀ ਤਾਂ ਉਹ ਸੋਚਣੋ ਨਾ ਰਹਿ ਸਕਿਆ ਕਿ ਕਿਵੇਂ ਯੂਨੀਵਰਸਿਟੀ ਦੇ ਇੱਕ ਪ੍ਰੋਫੈਸਰ ਨੂੰ ਇੱਕ ਘੋੜੀ ਦੀ ਖੇਡ ਦੁਆਰਾ ਮੂਰਖ ਬਣਾਇਆ ਗਿਆ ਹੈ। ਸਕਾਰਨੇ ਦੇ ਖਿਆਲ ਅਨੁਸਾਰ ਸ਼੍ਰੀਮਤੀ ਫੌਂਡਾ ਅਤੇ ਉਸਦੀ ਘੋੜੀ ਵਿੱਚ ਪ੍ਰੋਫੈਸਰ ਨੂੰ ਧੋਖਾ ਦੇਣ ਦਾ ਕੇਵਲ ਇੱਕੋ ਗੁਣ ਸੀ।

ਸਕਾਰਨੇ ਨੇ ਘੋੜੀ ਦੁਆਰਾ ਠੀਕ ਸ਼ਬਦਾਂ ਨੂੰ ਨੱਕ ਨਾਲ ਛੂਹਣ ਦੀ ਵਿਆਖਿਆ ਹੇਠ ਲਿਖੇ ਅਨੁਸਾਰ ਕੀਤੀ ਹੈ :-

"ਸ਼੍ਰੀਮਤੀ ਫੌਂਡਾ ਦੇ ਹੱਥ ਵਿੱਚ ਇੱਕ ਛੋਟਾ ਜਿਹਾ ਚਾਬੁਕ ਹੁੰਦਾ ਸੀ। ਇਸ ਚਬੁਕ ਨੂੰ ਹਿਲਾ ਕੇ ਉਹ ਘੋੜੀ ਨੂੰ ਇਸ਼ਾਰਾ ਕਰਦੀ ਸੀ। ਘੋੜੀ ਦੇ ਨੱਕ ਲਗਾਉਣ ਤੋਂ ਪਹਿਲਾਂ ਮੈਂ ਹਰ ਵਾਰੀ ਸ਼੍ਰੀਮਤੀ ਫੌਂਡਾ ਦਾ ਇਸ਼ਾਰਾ ਵੇਖਿਆ। ਇਸ ਢੰਗ ਨੇ ਮੈਨੂੰ ਵੀ ਉਲਝਣ ਵਿੱਚ ਪਾ ਦਿੱਤਾ ਹੁੰਦਾ, ਜੇਕਰ ਮੈਨੂੰ ਇਸ ਗੱਲ ਦਾ ਨਾ ਪਤਾ ਹੁੰਦਾ ਕਿ ਘੋੜੀ ਦੀਆਂ ਅੱਖਾਂ ਉਭਰੀਆਂ ਹੋਣ ਕਰਕੇ, ਉਸ ਵਿੱਚ ਪਿੱਛੇ ਵਾਲੀਆਂ ਚੀਜ਼ਾਂ ਵੇਖਣ ਦੀ ਸਮਰੱਥਾ ਹੈ। ਇਸ ਲਈ ਮੈਨੂੰ ਇਸ ਗੱਲ ਦਾ ਪਤਾ ਲਗਾਉਣ ਵਿੱਚ ਕੋਈ ਮੁਸ਼ਕਲ ਨਾ ਆਈ।"

"ਸ਼੍ਰੀਮਤੀ ਫੌਂਡਾ ਘੋੜੀ ਨੂੰ ਇਸ਼ਾਰਾ ਦੇਣ ਲਈ ਉਸਦੇ 2 ਫੁੱਟ ਪਿੱਛੇ ਅਤੇ ਸਿਰ ਦੇ 60 ਡਿਗਰੀ ਦੇ ਕੋਣ ਤੇ ਖੜ੍ਹੀ ਹੋ ਜਾਂਦੀ ਸੀ। ਪਹਿਲਾਂ ਇਸ਼ਾਰਾ ਘੋੜੀ ਨੂੰ ਆਪਣਾ ਸਿਰ ਅੱਖਰ ਦੇ ਕੁਝ ਇੰਚ ਕੋਲ ਲਿਆਉਣ ਦਾ ਸੀ, ਦੂਜਾ ਇਸ਼ਾਰਾ ਅੱਖਰ ਦੇ ਅੱਗੇ ਪਿੱਛੇ ਜਾਣ ਦਾ ਸੀ ਅਤੇ ਤੀਜਾ ਇਸ਼ਾਰਾ ਠੀਕ ਅੱਖਰ ਦੇ ਉੱਪਰ ਨੱਕ ਲਾਉਣ ਦਾ ਸੀ।

ਮੈਨੂੰ ਇਸ ਗੱਲ ਤੇ ਕੋਈ ਹੈਰਾਨੀ ਨਹੀਂ ਸੀ ਕਿ ਚਲਾਕ ਔਰਤ ਨੇ ਪ੍ਰੋਫੈਸਰ ਵਿਲੀਅਮ ਮਨਡੂਗਲ ਨੂੰ ਬੇਵਕੂਫ ਬਣਾ ਦਿੱਤਾ, ਬਲਕਿ ਮੈਂ ਤਾਂ ਇਸ ਗੱਲੋ ਹੈਰਾਨ ਸਾਂ ਕਿ ਇੱਕ ਜੀਵ ਵਿਗਿਆਨ ਦਾ ਪ੍ਰੋਫੈਸਰ ਰਾਇਨੇ ਘੋੜੀ ਦੀਆਂ ਉੱਭਰੀਆਂ ਅੱਖੀਆਂ ਕਰਕੇ ਉਸ ਦੇ ਪਿੱਛੇ ਵੇਖਣ ਦੀ ਸੱਚਾਈ ਭੁੱਲ ਗਿਆ ਸੀ।

ਜਦੋਂ ਪ੍ਰੋਫੈਸਰ ਸਕਾਰਨੇ ਦੀ ਜਾਂਚ ਰਿਪੋਰਟ ਆਈ ਤਾਂ ਇਸ ਨਾਲ 'ਲੇਡੀ ਵੰਡਰ' ਦੁਆਰਾ ਮਨ ਨੂੰ ਪੜ੍ਹਨ ਦਾ ਵਪਾਰ ਖਤਮ ਹੋ ਗਿਆ।

# ਬਾਈਬਲ ਇੱਕ ਖਤਰਨਾਕ ਇਖਲਾਕੀ ਮਾਰਗ ਦਰਸ਼ਕ ਹੈ

ਦੀ ਆਲ-ਸੀਲੋਨ ਬੁੱਧਿਸਟ ਕਾਂਗਰਸ (ਲੰਕਾ ਵਿੱਚ ਬੋਧੀਆਂ ਦੀ ਇੱਕ ਸੰਗਠਨ) ਇਸ ਗੱਲ ਤੇ ਅੜੀ ਹੋਈ ਹੈ ਕਿ ਇਸ ਦੇਸ਼ ਦੇ ਨੌਜਵਾਨਾਂ ਨੂੰ ਇਖਲਾਕੀ ਅਤੇ ਨੈਤਿਕ ਤੌਰ ਤੇ ਮਾਰਗ ਦਰਸ਼ਕ ਲਈ ਸਕੂਲਾਂ ਵਿੱਚ ਧਾਰਮਿਕ ਸਿੱਖਿਆ ਦਿੱਤੀ ਜਾਣੀ ਬਹੁਤ ਹੀ ਜਰੂਰੀ ਹੈ। ਭਿਨ-ਭਿੰਨ ਇਸਾਈ ਫਿਰਕਿਆਂ ਦੇ ਆਗੂ ਵੀ ਇਸ ਗੱਲ ਦੀ ਪੂਰੀ ਜ਼ਿੱਦ ਕਰ ਰਹੇ ਹਨ ਕਿ ਈਸਾਈ ਵਿਦਿਆਰਥੀਆਂ ਨੂੰ ਬਾਈਬਲ ਪੜ੍ਹਾਈ ਜਾਣੀ ਚਾਹੀਦੀ ਹੈ।

ਮੈਂ ਇਹ ਸਭ ਕੁੱਝ ਇਹ ਦਰਸਾਉਣ ਲਈ ਲਿਖ ਰਿਹਾ ਹਾਂ ਕਿ ਇਖਲਾਕੀ ਅਤੇ ਨੈਤਿਕ ਮਾਰਗ ਦਰਸ਼ਕ ਵਜੋਂ ਅਖੌਤੀ ਤੌਰ ਤੇ ਆਖੀ ਜਾਂਦੀ ਪਵਿੱਤਰ ਬਾਈਬਲ ਕਿੰਨੀ ਖਤਰਨਾਕ ਕਿਤਾਬ ਹੈ। ਸਾਰੀ ਦੁਨੀਆਂ ਦੇ ਕਰੋੜਾਂ ਇਸਾਈ ਬਿਨਾਂ ਕਿਸੇ ਠੋਸ ਸਬੂਤ ਦੇ ਬਾਈਬਲ ਨੂੰ ਰੱਬੀ ਬਾਣੀ ਮੰਨਦੇ ਹਨ। ਜਦੋਂ ਇਸਦਾ ਹੀ ਕੋਈ ਸਬੂਤ ਨਹੀਂ ਕਿ ਰੱਬ ਦੀ ਹੋਂਦ ਹੈ ਤਾਂ ਇਹ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਬਾਈਬਲ ਰੱਬੀ ਬਾਣੀ ਹੈ। ਜੇ ਇਹ ਸਾਬਤ ਵੀ ਹੋ ਜਾਂਦੀ ਹੈ ਕਿ ਰੱਬ ਦੀ ਹੋਂਦ ਹੈ, ਇਹ ਤੱਥ ਇਸ ਦਾਅਵੇ ਨੂੰ ਕਿਸੇ ਵੀ ਢੰਗ ਨਾਲ ਸਹੀ ਨਹੀਂ ਸਿੱਧ ਕਰਦਾ ਹੈ ਕਿ ਬਾਈਬਲ ਨੂੰ ਰੱਬੀ ਪ੍ਰੇਰਣਾ ਪ੍ਰਾਪਤ ਹੈ।

ਬਾਈਬਲ ਹੀ ਇੱਕਲੀ ਅਜਿਹੀ ਕਿਤਾਬ ਨਹੀਂ ਹੈ ਜਿਸ ਬਾਰੇ ਰੱਬੀ ਪ੍ਰੇਰਣਾ ਹੋਣ ਦਾ ਦਾਅਵਾ ਕੀਤਾ ਜਾਂਦਾ ਹੈ। ਮੁਸਲਮਾਨ ਵੀ ਇਸ ਗੱਲ ਦਾਅਵਾ ਕਰਦੇ ਹਨ ਕਿ ਉਨ੍ਹਾਂ ਦੀ ਪਵਿੱਤਰ ਕਿਤਾਬ ਕੁਰਾਨ ਸ਼ਰੀਫ ਵੀ ਰੱਬ ਭਾਵ ਅੱਲਾ ਵੱਲੋਂ ਪ੍ਰੇਰਤ ਹੈ।

ਬਾਈਬਲ ਦੇ ਇਖਲਾਕੀ ਮਾਰਗ ਦਰਸ਼ਕ ਸਿਧਾਂਤ ਇਸ ਦੇ ਕਾਨੂੰਨਾਂ ਦਾ ਨਿਆਂ, ਇਸ ਦੀਆਂ ਇਤਿਹਾਸਕ ਗਲਤ ਬਿਆਨੀਆਂ, ਇਸ ਦੀਆਂ ਵਿਗਿਆਨਿਕ ਗਲਤੀਆਂ ਅਤੇ ਇਸਦੇ ਫਲਸਫੇ (ਦਰਸ਼ਨ) ਦੇ ਬੇਤੁਕੇਪਣ ਕਾਰਣ ਵੀਹਵੀਂ ਸਦੀ ਦਾ ਮਨੁੱਖ ਇਸ ਕਿਤਾਬ ਨੂੰ ਕਬੂਲ ਨਹੀਂ ਕਰ ਸਕਦਾ। ਬਾਈਬਲ ਦੀ ਪ੍ਰੇਰਣਾ ਦੇ ਬਾਰੇ ਗੱਲ ਹੀ ਕਿਉਂ ਕਰੀਏ ਜਦੋਂ ਅਸੀਂ ਇਹ ਜਾਣਦੇ ਹਾਂ ਕਿ ਜੋ ਕੁਝ ਇਹ ਸਿਖਾਉਂਦੀ ਹੈ ਉਹ ਸੱਚਾਈ ਨਹੀ? ਸੱਚੀ ਗੱਲ ਤਾਂ ਇਹ ਹੈ ਕਿ ਪ੍ਰੇਰਣਾ ਦਾ ਸਿਧਾਂਤ ਯਹੂਦੀਆਂ ਤੇ ਈਸਾਈ ਪਾਦਰੀਆਂ ਦੀ ਮਨਘੜਤ ਕਹਾਣੀ ਹੈ। ਇਹ ਕਿ ਬਾਈਬਲ ਇੱਕ ਮਨੁੱਖੀ ਸਿਰਜਣਾ ਹੈ, ਰੱਬੀ ਸਰੋਤ ਬਿਲਕੁਲ ਨਹੀ ਹੈ, ਇਹ ਇਸ ਤੱਥ ਤੋਂ ਹੀ ਸਿੱਧ ਹੋ ਜਾਂਦਾ ਹੈ ਕਿ ਸਦਾਚਾਰਾਂ ਦੇ ਖੇਤਰ ਵਿੱਚ ਇਹ ਇੱਕ ਬਹੁਤ ਹੀ ਖਤਰਨਾਕ ਮਾਰਗ ਦਰਸ਼ਕ ਹੈ।

ਆਓ ਇਸ ਦੀਆਂ ਸਦਾਚਾਰਕ ਸਿਖਿਆਵਾਂ ਬਾਰੇ ਗੱਲ ਕਰੀਏ।

**ਇਮਾਨਦਾਰੀ**

ਸੱਚ ਬੋਲਣਾ ਬਹੁਤ ਹੀ ਵੱਡਮੁੱਲੇ ਨੈਤਿਕ ਗੁਣਾਂ ਵਿੱਚੋ ਇਕ ਹੈ ਜਿਸਨੂੰ ਅਸੀ ਦਿਲੋ ਚਾਹੁੰਦੇ ਹਾਂ। ਪਰੰਤੂ ਬਾਈਬਲ ਧੋਖਾ ਦੇਹੀ ਅਤੇ ਝੂਠ ਬੋਲਣ ਦਾ ਸਮੱਰਥਨ ਕਰਦੀ ਹੈ। ਜੈਰੇਮੀਆਂ (jeremiah) ਵਿੱਚ ਵੀਹਵੇਂ ਪਾਠ ਦੇ ਸੱਤਵੇਂ ਸਲੋਕ ਵਿੱਚ ਲਿਖਾਰੀ ਇਹ ਦੋਸ਼ ਲਾਉਂਦਾ ਹੈ, "ਓ ਰੱਬਾ ਤੂੰ ਮੈਨੂੰ ਧੋਖਾ ਦਿੱਤਾ ਹੈ।" ਪਾਠ ਚੌਥਾ ਸਲੋਕ ਦਸਵੇਂ ਵਿੱਚ ਜੈਰੇਮੀਆਂ ਰੱਬ ਤੇ ਧੋਖਾ ਦੇਣ ਦਾ ਦੋਸ਼ ਲਾਉਂਦਾ ਹੈ। ਉਹ ਆਖਦਾ ਹੈ, "ਆਹ ਮਾਲਕ ਰੱਬਾ ਤੂੰ ਯੂਰੋਸ਼ਲਮ (Jerusalem) ਦੇ ਲੋਕਾਂ ਨੂੰ ਧੋਖਾ ਦਿੱਤਾ ਹੈ।"

ਫਸਟ ਕਿੰਗ (1st king) (ਬਾਈਬਲ ਦੀ ਇੱਕ ਕਿਤਾਬ) ਦੇ 22ਵੇਂ ਪਾਠ ਵਿੱਚ ਰੱਬੀ ਝੂਠ ਦੀ ਇੱਕ ਬਹੁਤ ਹੀ ਢੁੱਕਵੀ ਮਿਸਾਲ ਮਿਲਦੀ ਹੈ। ਉਥੇ ਇਹ ਆਖਿਆ ਗਿਆ ਹੈ 'ਲਾਰਡ (ਰੱਬ) ਨੇ ਆਖਿਆ ਅਸੀਂ ਅਹਾਬ (Ahab) ਨੂੰ ਇੱਕ ਝੂਠੀ ਰੂਹ ਰਾਹੀਂ ਪ੍ਰੇਰਾਂਗੇ ਅਤੇ ਵੇਖੋ ਰੱਬ ਨੇ ਪੈਗੰਬਰਾਂ ਦੇ ਮੂੰਹ ਵਿੱਚ ਇੱਕ ਝੂਠੀ ਰੂਹ ਵਾੜ ਦਿੱਤੀ।' ਕੋਈ ਵੀ ਅਕਲਮੰਦ ਵਿਅਕਤੀ ਸਹਿਜੇ ਹੀ ਪ੍ਰਭਾਵਿਤ ਹੋਣ ਵਾਲੇ ਬੱਚਿਆਂ ਨੂੰ ਇਹੋ ਜਿਹੇ ਰੱਬੀ ਝੂਠਾਂ ਦੀ ਸਿੱਖਿਆ ਦੇਣ ਦਾ ਸਮਰਥਨ ਨਹੀਂ ਕਰੇਗਾ। ਹਥਲੇ ਲੇਖ ਵਿੱਚ ਬਾਈਬਲ ਦੀਆਂ ਅਣਗਿਣਤ ਗਲਤ

ਬਿਆਨੀਆਂ ਅਤੇ ਝੂਠਾਂ ਦਾ ਜ਼ਿਕਰ ਕਰਨਾ ਸੰਭਵ ਨਹੀਂ ਹੈ। ਜਿਨੇਸਿਸ (Genesis) ਦੀ ਕਿਤਾਬ ਵਿੱਚ ਦਿੱਤੀ ਗਈ ਪਰਲੋ ਦੀ ਕਹਾਣੀ ਝੂਠਾਂ ਅਤੇ ਬੇਹੂਦਗੀਆਂ ਨਾਲ ਭਰੀ ਹੋਈ ਹੈ। ਜਿਨੇਸਿਸ ਦੇ ਸੱਤਵੇਂ ਪਾਠ ਵਿੱਚ ਇਹ ਆਖਿਆ ਗਿਆ ਹੈ 'ਲਗਾਤਾਰ ਚਾਲੀ ਦਿਨ ਅਤੇ ਚਾਲੀ ਰਾਤਾਂ ਮੀਹ ਪੈਂਦਾ ਰਿਹਾ 15 ਕਿਊਸਿਕ ਮੀਂਹ ਪਿਆ ਅਤੇ ਪਹਾੜ ਡੁੱਬ ਗਏ।'

ਇੱਕ ਕਿਊਸਿਕ 1 ਫੁੱਟ 6 ਇੰਚ ਦਾ ਹੁੰਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਹੜ੍ਹ ਦਾ ਪਾਣੀ ਸਾਢੇ ਬਾਈ ਫੁੱਟ ਡੂੰਘਾ ਸੀ। ਮਾਊਂਟ ਐਵਰੈਸਟ 29002 ਫੁੱਟ ਉੱਚੀ ਹੈ ਅਤੇ ਮਾਊਂਟ ਅਰਾਫਤ 17260 ਫੁੱਟ ਉੱਚੀ ਹੈ। ਰੱਬੀ ਪ੍ਰੇਰਿਤ ਹੋਣ ਵਾਲੀ ਬਾਈਬਲ ਵਿੱਚ ਸਾਨੂੰ ਇਹ ਦੱਸਣਾ ਕਿ ਸਾਢੇ ਬਾਈ ਫੁੱਟ ਡੂੰਘੇ ਪਾਣੀ ਨਾਲ ਪਹਾੜ ਢੱਕੇ ਗਏ, ਕਿੰਨਾ ਝੂਠ ਹੈ। ਕੀ ਕੋਈ ਵੀ ਇਮਾਨਦਾਰ ਵਿਅਕਤੀ ਬਾਈਬਲ ਦੇ ਇਸ ਝੂਠ ਨੂੰ ਮੰਨ ਸਕਦਾ ਹੈ ਕਿ ਧਰਤੀ ਦੇ ਦਿਉ ਕੱਦ ਜਾਨਵਰ ਜਿਵੇਂ ਡਾਈਨੋਸਾਰਜ਼, ਹਾਥੀ ਆਦਿ ਇੱਕ 18 ਵਰਗ ਇੰਚ ਦੀ ਮੋਰੀ ਰਾਹੀਂ ਇੱਕ ਸੰਦੂਕ ਵਿੱਚ ਜਾ ਵੜੇ ?

ਆਓ ਹੁਣ ਇਸ ਨਵੇਂ ਅਹਿਦਨਾਮੇ (New Testament) ਤੇ ਨਜ਼ਰ ਮਾਰੀਏ, ਉਹ ਕਿਤਾਬ ਜਿਹੜੀ ਕਿ ਸੱਚਾਈ ਲਈ ਬੇਦਾਗ ਮੰਨੀ ਜਾਂਦੀ ਹੈ। ਰੋਮਨਜ਼ (Romans) ਦੇ ਤੀਜੇ ਪਾਠ ਵਿੱਚ ਸੇਂਟ ਪਾਲ ਝੂਠ ਬੋਲਣ ਲਈ ਇਹ ਹੈਰਾਨੀਜਨਕ ਉਚਿੱਤਤਾ ਪੇਸ਼ ਕਰਦੇ ਹਨ। ਉਹ ਕਹਿੰਦਾ ਹੈ "ਜੇ ਝੂਠ ਬੋਲਣ ਨਾਲ ਰੱਬ ਦੇ ਸੱਚ ਦੀ ਸ਼ਾਨ ਹੋਰ ਵਧਦੀ ਹੈ ਤਾਂ ਝੂਠ ਬੋਲੋ।"

ਦੂਜੀ ਕੋਰੀਇੰਥੀਅਨਜ (Second Corinthins) ਵਿੱਚ ਸੇਂਟਪਾਲ ਆਪਣੀਆਂ ਸਿੱਖਿਆਵਾਂ ਵਿੱਚ ਝੂਠ ਬੋਲਣ ਦੀ ਪ੍ਰੋੜਤਾ ਕਰਦਾ ਹੈ ਉਹ ਕਹਿੰਦਾ ਹੈ, 'ਮੱਕਾਰ ਹੋਣ ਕਾਰਨ ਮੈਂ ਤੁਹਾਨੂੰ ਧੋਖੇ ਨਾਲ ਜਕੜ ਲਿਆ।' ਪਾਲ ਅਨੁਸਾਰ ਝੂਠ ਬੋਲਣਾ ਕੋਈ ਬੁਰਾ ਨਹੀਂ, ਜੇ ਉਹ ਰੱਬ ਦੀ ਸੇਵਾ ਕਰਦਾ ਹੈ। ਇੱਕ ਕਿਤਾਬ ਜਿਹੜੀ ਝੂਠ ਬੋਲਣ ਅਤੇ ਝੂਠ ਨੂੰ ਉਚਿੱਤ ਠਹਿਰਾਉਂਦੀ ਹੈ ਯਕੀਨੀ ਤੌਰ ਤੇ ਇੱਕ ਬਹੁਤ ਹੀ ਖਤਰਨਾਕ ਸਦਾਚਾਰਕ ਮਾਰਗ ਦਰਸ਼ਕ ਹੈ।

ਰੱਬ ਵੱਲੋਂ ਜਾਣ ਬੁੱਝ ਕੇ ਮੋਜ਼ਜ਼ (Moses) ਨੂੰ ਫ਼ਰੋਹਾ (Pharoah) ਕੋਲੇ ਝੂਠ ਬੋਲਣ ਲਈ ਆਖਣਾ ਕਿੰਨੀ ਬਦਦਿਆਨਤਦਾਰੀ ਹੈ ? ਐਕਸੋਡੱਸ (Exodus) (ਇਜਰਾਲੀਆਂ ਦੇ ਮਿਸਰ ਤੋਂ ਕੂਚ ਕਰਨ ਵਾਲਾ ਅੰਜੀਲ ਦਾ ਭਾਗ) ਦੇ ਪੰਦਰਵੇਂ ਪਾਠ ਵਿੱਚ ਅਸੀਂ ਪੜ੍ਹਦੇ ਹਾਂ ਮੋਜ਼ਜ਼ ਅਤੇ ਆਰੋਨ ਪਹੁੰਚੇ ਅਤੇ ਫਰੋਹਾ ਨੂੰ ਆਖਿਆ ਕਿ ਇਜ਼ਰਾਇਲ ਦੇ ਰੱਬ ਨੇ ਇੰਜ ਆਖਿਆ ਹੈ "ਮੇਰੀ ਜਨਤਾ ਨੂੰ ਜਾਣ ਦਿਓ ਤਾਂ ਕਿ ਉਹ ਮਾਰੂਥਲ ਵਿੱਚ ਮੇਰੀ ਖਾਤਿਰ ਧਾਰਮਿਕ ਉਤਸਵ ਮਨਾ ਸਕਣ। ਮਾਰੂਥਲਾਂ ਵਿੱਚ ਮੇਰੇ ਵਾਸਤੇ ਕੁਰਬਾਨੀ ਦੇਣ ਲਈ ਤਿੰਨ ਦਿਨਾਂ ਦਾ ਸਫਰ ਹੈ।" ਇੱਥੇ ਅਸੀਂ ਵੇਖਦੇ ਹਾਂ ਕਿ ਕਿਵੇਂ ਇੱਕ ਬੇਸਹਾਰਾ ਰੱਬ ਆਪਣੀ ਜਨਤਾ ਨੂੰ ਗੁਲਾਮੀ ਵਿੱਚੋ ਮੁਕਤ ਕਰਾਉਣ ਲਈ ਜਾਣ ਬੁੱਝ ਕੇ ਫੇਰੋਹਾ ਕੋਲ ਝੂਠ ਬੋਲਦਾ ਹੈ। ਕੀ ਇਜ਼ਰਾਈਲੀ ਜਨਤਾ ਸਿਰਫ ਤਿੰਨ ਦਿਨਾਂ ਲਈ ਹੀ ਬਾਹਰ ਜਾ ਰਹੀ ਸੀ ਜਾਂ ਫਿਰ ਸਦਾ ਵਾਸਤੇ ?

ਦੁਨੀਆਂ ਨੂੰ ਇਮਾਨਦਾਰੀ ਦੀ ਵੀ ਸੱਚ ਜਿੰਨੀ ਲੋੜ ਹੈ। ਅਖੌਤੀ ਪਵਿੱਤਰ ਬਾਈਬਲ ਇਨਸਾਨ ਨੂੰ ਧੋਖੇਬਾਜ, ਚੋਰ ਅਤੇ ਸਹਿਯੋਗੀ ਮਨੁੱਖਾਂ ਦਾ ਲੋਟੂ ਬਣਨਾ ਸਿਖਾਉਂਦੀ ਹੈ। ਐਕਸੋਡੱਸ ਦੇ ਤੀਜੇ ਪਾਠ ਵਿੱਚ ਰੱਬ ਦੀਆਂ ਆਪਣੇ ਗੁਆਂਢੀਆਂ ਨੂੰ ਲੁੱਟਣ ਲਈ ਖਾਸ ਹਦਾਇਤਾਂ ਹਨ। ਉਹ ਕਹਿੰਦਾ ਹੈ "ਮੈਂ ਇਸਰਾਈਲ ਦੀ ਜਨਤਾ ਤੇ ਮਿਸਰ ਨਿਵਾਸੀਆਂ ਸਾਹਮਣੇ ਇੱਕ ਮੇਹਰਬਾਨੀ ਕਰਾਂਗਾ ਅਤੇ ਇੰਝ ਹੋਵੇਗੀ ਕਿ ਜਦੋਂ ਤੁਸੀਂ ਉੱਥੇ ਜਾਵੋ ਤੁਸੀਂ ਖਾਲੀ ਹੱਥ ਨਾ ਜਾਵੋ ਤੁਹਾਡੀ ਹਰ ਇੱਕ ਔਰਤ ਆਪਣੀ ਗੁਆਂਢਣ ਪਾਸੋਂ ਸੋਨੇ ਚਾਂਦੀ ਦੇ ਗਹਿਣੇ ਅਤੇ ਕੀਮਤੀ ਕੱਪੜੇ ਉਧਾਰ ਮੰਗ ਲਵੇਗੀ ਅਤੇ ਉਹ ਤੁਸੀਂ ਧੀਆਂ ਪੁੱਤਾਂ ਦੇ ਪਾ ਲਵੋਗੇ ਅਤੇ ਇੰਝ ਤੁਸੀਂ

ਮਿਸਰ ਨਿਵਾਸੀਆਂ ਨੂੰ ਲੁੱਟ ਲਵੋਗੇ।" ਬਾਰਵਾਂ ਪਾਠ ਕਹਿੰਦਾ ਹੈ "ਇਸਰਾਈਲ ਦੇ ਸਪੂਤਾਂ ਨੇ ਇੰਝ ਹੀ ਕੀਤਾ ਜਿਵੇਂ ਰੱਬ ਨੇ ਆਖਿਆ ਸੀ ਅਤੇ ਉਹਨਾਂ ਨੇ ਮਿਸਰ ਨਿਵਾਸੀਆਂ ਪਾਸੋਂ ਸੋਨੇ ਚਾਂਦੀ ਦੇ ਗਹਿਣੇ ਅਤੇ ਕੀਮਤੀ ਕੱਪੜੇ ਉਧਾਰ ਮੰਗ ਲਏ ਅਤੇ ਰੱਬ ਨੇ ਮਿਸਰ ਨਿਵਾਸੀਆਂ ਸਾਹਮਣੇ ਲੋਕਾਂ ਤੇ ਇਹ ਮਿਹਰਬਾਨੀ ਕੀਤੀ, ਤਾਂ ਕਿ ਜੋ ਕੁਝ ਵੀ ਉਹਨਾਂ ਨੂੰ ਚਾਹੀਦਾ ਸੀ ਉਹਨਾਂ ਨੇ ਉਧਾਰ ਦੇ ਦਿੱਤਾ ਅਤੇ ਉਹਨਾਂ ਨੇ ਮਿਸਰ ਨਿਵਾਸੀਆਂ ਨੂੰ ਤਬਾਹ ਕਰ ਦਿੱਤਾ।"

ਕੀ ਅਸੀਂ ਆਪਣੇ ਲੜਕੇ ਲੜਕੀਆਂ ਨੂੰ ਉਧਾਰ ਲੈਣ ਦੇ ਬਹਾਨੇ ਠੱਗੀ ਮਾਰਨੀ ਸਿਖਾਵਾਂਗੇ? ਜੇ ਇਹ ਬਾਈਬਲ ਦੇ ਰੱਬ ਦੇ ਵਿਚਾਰਾਂ ਵਿੱਚ ਇਖਲਾਕੀ ਗੱਲ ਵੀ ਹੈ ਤਾਂ ਵੀ ਸ਼੍ਰੀ ਲੰਕਾ ਵਿੱਚ ਸਾਨੂੰ ਆਪਣੇ ਬੱਚਿਆ ਨੂੰ ਅਜਿਹੇ ਗੈਰ ਇਖਲਾਕੀ ਵਿਚਾਰ ਸਿਖਾਉਣ ਦੀ ਆਗਿਆ ਨਹੀਂ ਦੇਣੀ ਚਾਹੀਦੀ। ਅਸੀਂ ਈਸਾਈ ਲੋਕਾਂ ਨੂੰ ਕਿਵੇਂ ਇਮਾਨਦਾਰ ਅਤੇ ਸੱਚੇ ਮੰਨ ਸਕਦੇ ਹਾਂ ਜਦੋਂ ਉਹਨਾਂ ਦੇ ਧਾਰਮਿਕ ਗਰੰਥ ਉਹਨਾਂ ਨੂੰ ਅਜਿਹੀਆਂ ਗੈਰ-ਇਖਲਾਕੀ ਗੱਲਾਂ ਸਿਖਾਉਂਦੇ ਹਨ।

ਇਹ ਪ੍ਰਭਾਵ ਮਿਲਦਾ ਹੈ ਕਿ ਬਾਈਬਲ ਦਾ ਰੱਬ ਝੂਠੇ ਵਾਅਦੇ ਕਰਨ ਤੋਂ ਝਿਜਕਦਾ ਨਹੀਂ। ਜਿਨੇਸਿਸ (Genesis) 46, ਸਲੋਕ ਤੀਜੇ ਵਿੱਚ ਰੱਬ ਇਸਰਾਈਲ ਨੂੰ ਸੰਬੋਧਨ ਕਰਦੇ ਦੱਸਿਆ ਗਿਆ ਹੈ। (ਜੈਕਬ) " ਮੈਂ ਤੇਰੇ ਪਿਉ ਦਾ ਰੱਬ ਹਾਂ, ਮਿਸਰ ਵਿੱਚ ਜਾਣ ਤੋਂ ਡਰੀ ਨਾ ਕਿਉਂਕਿ ਮੈਂ ਉੱਥੇ ਤੁਹਾਨੂੰ ਇੱਕ ਕੌਮ ਬਣਾ ਦੇਵਾਂਗਾ।" ਅਸਲੀਅਤ ਵਿੱਚ ਕੀ ਵਾਪਰਿਆ? ਇੱਕ ਮਹਾਨ ਕੌਮ ਬਣਨ ਦੀ ਬਜਾਏ ਉਸਦੇ ਉੱਤਰਾਧਿਕਾਰੀ ਮਿਸਰ ਵਿੱਚ ਗੁਲਾਮ ਬਣ ਗਏ। ਕੀ ਇਹੋ ਜੀਹੋਵਾ (Jehovah) ਸਰਬ ਗਿਆਤਾ (ਜਾਣੀ-ਜਾਣ) ਹੈ?

**ਗੁਲਾਮੀ**

ਮਨੁੱਖੀ ਇਤਿਹਾਸ ਵਿੱਚ ਸਭ ਤੋਂ ਵੱਧ ਘਟੀਆ ਅਧਿਆਏ ਗੁਲਾਮੀ ਅਤੇ ਗੁਲਾਮਾਂ ਦੇ ਵਪਾਰ ਦਾ ਹੈ। ਗੁਲਾਮੀ ਨੇ ਲੱਖਾਂ ਕਰੋੜਾਂ ਇਨਸਾਨਾਂ ਦੇ ਮਨੁੱਖਾਂ ਵਰਗੀ ਜ਼ਿੰਦਗੀ ਜਿਉਣ ਦੇ ਹੱਕ ਨੂੰ ਅੱਖੋਂ ਓਹਲੇ ਕੀਤਾ ਹੈ। ਗੁਲਾਮੀ ਨੇ ਮਨੁੱਖੀ ਜ਼ਿੰਦਗੀ ਨੂੰ ਸਭ ਤੋਂ ਬੁਰੀ ਕਿਸਮ ਦੇ ਅੱਤਿਆਚਾਰਾਂ ਨਾਲ ਓਤਪੋਤ ਕੀਤਾ ਹੈ। ਬਾਈਬਲ ਦੇ ਲਿਖੇ ਜਾਣ ਤੋਂ ਪਹਿਲਾਂ ਧਰਤੀ ਦੇ ਆਬਾਦ ਹਿੱਸੇ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜੇ ਹੋਏ ਸਨ। ਬਾਈਬਲ ਰਚੀ ਗਈ ਅਤੇ ਇਸਦੇ ਇਸ ਭਿਅੰਕਰ ਸਰਾਪ, ਜਿਸਨੇ ਮਨੁਖਾਂ ਨੂੰ ਪਸ਼ੂਆਂ ਵਰਗਾ ਬਣਾ ਰੱਖਿਆ ਸੀ, ਬਾਰੇ ਕੀ ਵਿਚਾਰ ਹਨ? ਸਾਨੂੰ ਇਹ ਦੱਸਿਆ ਗਿਆ ਹੈ ਕਿ ਬਾਈਬਲ ਰੱਬੀ ਸੰਦੇਸ਼ ਹੈ, ਇਹ ਸੰਦੇਸ਼ ਅਕਲਮੰਦੀ ਅਤੇ ਪਿਆਰ ਦਾ ਹੈ। ਇੱਕ ਪਾਸੇ ਤਾਂ ਇਸਨੂੰ ਮਨੁੱਖੀ ਅਜ਼ਾਦੀ ਲਈ ਡੰਕੇ ਤੇ ਚੋਟ ਮਾਰਨ ਵਾਲੀ ਕਿਤਾਬ ਕਿਹਾ ਜਾਂਦਾ ਹੈ? ਦੂਜੇ ਪਾਸੇ ਇਹ ਗੁਲਾਮੀ ਦਾ ਸਮਰਥਨ ਕਰਦੀ ਹੈ। ਐਕਸੋਡਸ ਦੇ ਇੱਕੀਵੇਂ ਪਾਠ ਵਿੱਚ ਰੱਬ ਗੁਲਾਮਾਂ ਦੇ ਮਾਲਕਾਂ ਨੂੰ ਨਸੀਹਤ ਦਿੰਦਾ ਹੈ "ਜੇ ਤੁਸੀਂ ਇਹ ਯਹੂਦੀ ਨੌਕਰ ਖਰੀਦਦੇ ਹੋ ਉਹ ਛੇ ਸਾਲ ਤੁਹਾਡੀ ਸੇਵਾ ਕਰੇਗਾ ਅਤੇ ਸੱਤਵੇ ਸਾਲ ਉਹ ਬਿਨਾਂ ਕੁੱਝ ਦਿੱਤੇ ਲਏ ਮੁਕਤ ਹੋ ਜਾਵੇਗਾ। ਜੇ ਉਹ ਸ਼ਾਦੀਸ਼ੁਦਾ ਹੈ ਤਾਂ ਉਸਦੀ ਪਤਨੀ ਵੀ ਉਸ ਨਾਲ ਜਾਵੇਗੀ। ਜੋ ਉਸ ਦੇ ਮਾਲਕ ਨੇ ਉਸ ਨੂੰ ਪਤਨੀ ਦਿੱਤੀ ਹੈ ਅਤੇ ਉਸ ਤੋਂ ਉਸਦੇ ਧੀਆਂ ਪੁੱਤ ਜੰਮੇ ਹਨ, ਪਤਨੀ ਅਤੇ ਉਸਦੀ ਔਲਾਦ ਉਸਦੇ ਮਾਲਕ ਦੀ ਜਾਇਦਾਦ ਹੋਣਗੇ ਅਤੇ ਉਹ ਗੁਲਾਮ ਇੱਕਲਾ ਹੀ ਜਾਵੇਗਾ। ਅਤੇ ਜੇ ਨੌਕਰ ਸਪੱਸ਼ਟ ਤੌਰ ਤੇ ਇਹ ਆਖ ਦਿੰਦਾ ਹੈ ਕਿ ਉਹ ਆਪਣੀ ਪਤਨੀ ਅਤੇ ਆਪਣੇ ਬੱਚਿਆਂ ਨੂੰ ਪਿਆਰ ਕਰਦਾ ਹੈ, ਮੈਂ ਮੁੱਕਤ ਨਹੀਂ ਹੋਣਾ ਚਾਹੁੰਦਾ ਤਾਂ ਉਸਦਾ ਮਾਲਕ ਉਸਨੂੰ ਜੱਜਾਂ ਸਾਹਮਣੇ ਲੈਕੇ ਜਾਵੇਗਾ ਅਤੇ ਉਸਦਾ ਮਾਲਕ ਉਸਦੇ ਕੰਨ ਵਿੱਚ ਮੋਚੀ ਦੀ ਆਰ ਨਾਲ ਮੋਰੀ ਕਰ ਦੇਵੇਗਾ ਅਤੇ ਉਹ ਨੌਕਰ ਸਾਰੀ ਉਮਰ ਉਸਦੀ ਸੇਵਾ ਕਰੇਗਾ।" ਇੰਝ ਬਾਈਬਲ ਦੇ ਨਿਆਂ ਅਨੁਸਾਰ ਜੇ ਇੱਕ ਗੁਲਾਮ ਆਪਣੀ ਪਤਨੀ ਅਤੇ ਬੱਚਿਆਂ ਨਾਲ ਰਹਿਣਾ ਚਾਹੁੰਦਾ ਹੈ, ਉਸ ਨੂੰ ਸਾਰੀ ਜ਼ਿੰਦਗੀ

ਗੁਲਾਮ ਰਹਿਣਾ ਪਵੇਗਾ। ਰੱਬ ਗੁਲਾਮ ਮਾਲਕਾਂ ਨੂੰ ਗੁਲਾਮਾਂ ਦਾ ਕਤਲ ਕਰਨ ਦੀ ਆਗਿਆ ਦਿੰਦਾ ਹੈ ਅਤੇ ਇਸ ਕਤਲ ਬਦਲੇ ਉਨ੍ਹਾਂ ਨੂੰ ਕੋਈ ਸਜ਼ਾ ਨਹੀਂ ਹੁੰਦੀ। ਇਸੇ ਹੀ ਪਾਠ ਵਿੱਚ ਆਖਿਆ ਗਿਆ ਹੈ, "ਜੇ ਮਾਲਕ ਆਪਣੇ ਨੌਕਰ ਜਾਂ ਉਸਦੀ ਪਤਨੀ ਨੂੰ ਡੰਡੇ ਨਾਲ ਮਾਰਦਾ ਹੈ ਅਤੇ ਇੰਝ ਉਸਦੀ ਮਾਲਕ ਹੱਥੋਂ ਹੱਤਿਆ ਹੋ ਜਾਂਦੀ ਹੈ ਤਾਂ ਉਹ ਸਜ਼ਾ ਦਾ ਭਾਗੀਦਾਰ ਹੋਵੇਗਾ। ਇਸਦੇ ਬਾਵਜੂਦ, ਜੇ ਉਹ ਇੱਕ ਜਾਂ ਦੋ ਦਿਨ ਜਿੰਦਾ ਰਹਿੰਦਾ ਹੈ ਤਾਂ ਮਾਲਕ ਸਜ਼ਾ ਦਾ ਭਾਗੀਦਾਰ ਨਹੀਂ ਹੋਵੇਗਾ, ਕਿਉਂਕਿ ਉਹ (ਨੌਕਰ) ਤਾਂ ਉਸਦੀ ਦੌਲਤ ਹੈ।" ਕੀ ਕੋਈ ਸਭਿਆਚਾਰਕ ਵਿਅਕਤੀ ਇਹ ਮੰਨ ਸਕਦਾ ਹੈ ਕਿ ਇੱਕ ਮਨੁੱਖ ਦੂਜੇ ਦੀ ਦੌਲਤ ਹੈ ? ਨਿਊ ਟੈਸਟਾਮੈਂਟ (The New Testament) ਵੀ ਓਲਡ ਟੈਸਟਾਮੈਂਟ (The Old Testament) ਵਾਂਗੂੰ ਹੀ ਗੁਲਾਮਾਂ ਦੇ ਪੈਰਾਂ ਵਿੱਚ ਬੇੜੀਆਂ ਪਾਉਣ ਨੂੰ ਸਮਰਥਨ ਦਿੰਦੀ ਹੈ। ਇਫੇਸ਼ੀਅਨ (Ephesians) 6, ਸਲੋਕ ਪੰਜਵੇਂ ਵਿੱਚ ਸੇਂਟ ਪਾਲ ਆਖਦਾ ਹੈ "ਗੁਲਾਮੋ, ਆਪਣੇ ਮਾਲਕਾਂ ਦੇ ਆਗਿਆਕਾਰ ਬਣੋ।" ਗੁਲਾਮਾਂ ਨੂੰ ਆਪਣੇ ਸਾਹਮਣੇ ਗਿੜਗਿੜਾਉਣਾ ਅਤੇ ਆਪਣੇ ਮਾਲਕਾਂ ਦੇ ਚਰਨਾਂ ਤੇ ਰੀਘਦੇ ਹੋਏ ਅਤੇ ਡਰ ਨਾਲ ਕੰਬਦੇ ਹੋਏ ਹੱਥ ਲਾਉਣਾ ਸਿਖਾਇਆ ਗਿਆ ਹੈ।

**ਕੱਟੜਪੁਣਾ ਅਤੇ ਅਸਿਹਣਸ਼ੀਲਤਾ**

ਵੀਹਵੀਂ ਸਦੀ ਵਿੱਚ ਅਸੀਂ ਸਿਆਸੀ ਅਤੇ ਧਾਰਮਿਕ ਅਜ਼ਾਦੀ ਲਈ ਸੰਘਰਸ਼ ਕਰ ਰਹੇ ਹਾਂ ਪਰੰਤੂ ਰੱਬ ਅਜਿਹੀਆਂ ਅਜ਼ਾਦੀਆਂ ਦੀ ਮਨਾਹੀ ਕਰਦਾ ਹੈ। ਬਾਈਬਲ ਉਸ ਵਾਸਤੇ ਮੌਤ ਦੀ ਸਜ਼ਾ ਨਿਰਧਾਰਤ ਕਰਦੀ ਹੈ ਜਿਹੜਾ ਧਾਰਮਿਕ ਵਿਸ਼ਵਾਸ ਵਿੱਚ ਕੋਈ ਤਬਦੀਲੀ ਦਾ ਸੁਝਾਓ ਦਿੰਦਾ ਹੈ। ਇਸ ਨਾਲੋਂ ਵੱਧ ਹੋਰ ਨਿਰਦਈ ਕੀ ਗੱਲ ਹੋਵੇਗੀ ਜਿਹੜੀ ਅਸੀਂ ਡਿਊਟਰੋਨੋਮੀ (Deuteronomy) ਦੇ 13ਵੇਂ ਪਾਠ ਵਿੱਚ ਪੜਦੇ ਹਾਂ ? "ਜੇ ਤੁਹਾਡਾ ਭਰਾ ਜਾਂ ਤੁਹਾਡਾ ਪੁੱਤਰ ਜਾਂ ਤੁਹਾਡੀ ਧੀ ਜਾਂ ਤੁਹਾਡੀ ਪਿਆਰੀ ਪਤਨੀ ਤੁਹਾਨੂੰ ਗੁਪਤ ਤੌਰ ਤੇ ਇਹ ਆਖਕੇ ਵਰਗਲਾਉਂਦੇ ਹਨ ਕਿ ਤੁਹਾਨੂੰ ਕਿਸੇ ਹੋਰ ਰੱਬ ਦੀ ਪੂਜਾ ਕਰਨੀ ਚਾਹੀਦੀ ਹੈ, ਤੁਹਾਨੂੰ ਉਸਨੂੰ ਜ਼ਰੂਰ ਮਾਰ ਦੇਣਾ ਚਾਹੀਦਾ ਹੈ। ਤੁਸੀਂ ਉਸਨੂੰ ਓਨਾ ਚਿਰ ਪੱਥਰ ਮਾਰਦੇ ਰਹੋ ਜਿੰਨਾਂ ਚਿਰ ਉਹ ਮਰ ਨਹੀਂ ਜਾਂਦਾ ਜਾਂ ਜਾਂਦੀ।" ਇੰਝ ਜੇਹੋਵਾ (Jehovah) ਦੇ ਪੁਜਾਰੀਆਂ ਤੋਂ ਬਿਨਾਂ ਬਾਕੀ ਦੇਵਤਿਆਂ ਦੇ ਭਗਤ ਜਰੂਰ ਹੀ ਮਾਰ ਦੇਣੇ ਚਾਹੀਦੇ ਹਨ। ਇਸ ਕਿਸਮ ਦੇ ਹੁਕਮਨਾਮੇ ਧਰਮਾਂ ਦੇ ਨਾਂ ਤੇ ਹੋ ਰਹੇ ਬਹੁਤ ਸਾਰੇ ਕਤਲੇਆਮ ਦੇ ਮੂਲ ਕਾਰਨ ਹਨ।

ਕਈ ਇਸਾਈਆਂ ਦਾ ਵਿਸ਼ਵਾਸ ਹੈ ਕਿ ਨਿਊ ਟੈਸਟਾਮੈਂਟ ਧਾਰਮਿਕ ਅਜ਼ਾਦੀ ਅਤੇ ਸਹਿਣਸ਼ੀਲਤ ਦੇ ਪੱਖ ਵਿੱਚ ਹੈ। ਸੱਚਾਈ ਇਹ ਹੈ ਕਿ ਨਿਊ ਟੇਸਟਾਮੈਂਟ ਵੀ ਓਨੀ ਹੀ ਅਸਹਿਣਸ਼ੀਲ ਹੈ ਜਿੰਨੀ ਕਿ ਓਲਡ-ਟੈਸਟਾਮੈਂਟ। ਗਲਾਸ਼ੀਅਨਜ਼ (Galatians) ਦੇ ਪਹਿਲੇ ਪਾਠ ਨੌਂਵੇਂ ਸਲੋਕ ਵਿੱਚ ਸੇਂਟ ਪਾਲ ਇਹ ਐਲਾਨ ਕਰਦਾ ਹੈ "ਜੇ ਕੋਈ ਵਿਅਕਤੀ ਤੁਹਾਨੂੰ ਇਸ ਬਾਈਬਲ ਦੇ ਸਿਧਾਤਾਂ ਤੋਂ ਇਲਾਵਾ ਹੋਰ ਕੋਈ ਸਿਧਾਂਤ ਸਿਖਾਉਂਦਾ ਹੈ ਉਹ ਬਹੁਤ ਹੀ ਅਭਾਗਾ ਤੇ ਬਦਕਿਸਮਤ ਹੈ।" ਅਖੌਤੀ ਤੌਰ ਤੇ ਰੱਬ ਦਾ ਪੁੱਤਰ ਕਹਾਉਣ ਵਾਲਾ ਈਸਾ ਮਸੀਹ ਸੇਂਟ ਲਿਊਕ (St. Luke) ਦੇ 19ਵੇਂ ਪਾਠ ਵਿੱਚ ਆਖਦਾ ਹੈ "ਪਰੰਤੂ ਮੇਰੇ ਉਹ ਦੁਸ਼ਮਣ ਜਿਹੜੇ ਨਹੀਂ ਚਾਹੁੰਦੇ ਕਿ ਮੈਂ ਉਹਨਾਂ ਤੇ ਹੁਕਮ ਚਲਾਵਾਂ ਉਹਨਾਂ ਨੂੰ ਇੱਧਰ ਲੈ ਆਵੋ ਅਤੇ ਮੇਰੇ ਸਾਹਮਣੇ ਕਤਲ ਕਰ ਦੇਵੋ।" ਮਾਰਕ (Mark) ਵਿੱਚ ਉਹ ਆਖਦਾ ਹੈ "ਉਹ, ਜਿਹੜਾ ਭਰੋਸਾ ਕਰਦਾ ਹੈ ਅਤੇ ਇਸਾਈ ਧਰਮ ਗ੍ਰਹਿਣ ਕਰ ਚੁੱਕਿਆ ਹੈ ਬਚ ਜਾਵੇਗਾ, ਬਾਕੀ ਸਾਰੇ ਤਬਾਹ ਹੋ ਜਾਣਗੇ।" ਸਦੀਆਂ ਤੋਂ ਇਸਾਈਆਂ ਨੇ ਬਾਈਬਲ ਦੇ ਹੁਕਮਨਾਮਿਆਂ ਅਨੁਸਾਰ ਕਈ ਬੁੱਧੀਜੀਵੀ ਕਤਲ ਕੀਤੇ ਹਨ। ਗਿਰਜਾ ਘਰ ਮਨੁੱਖ ਦੀ ਰੂਹ ਨੂੰ ਬਚਾਉਣ ਦੇ ਚਾਹਵਾਨ ਸਨ ਪਰੰਤੂ ਆਗਿਆਕਾਰੀ ਸ਼ਰਧਾਲੂਆਂ ਤੋਂ ਬਗੈਰ ਕਿਸੇ ਹੋਰ ਲਈ ਕੋਈ ਮੁਕਤੀ ਨਹੀਂ

ਸੀ। ਗਿਰਜਾਘਰਾਂ ਦਾ ਇਹ ਫਰਜ਼ ਸੀ ਕਿ ਉਹ ਹਰ ਇੱਕ ਨੂੰ ਬਾਈਬਲ ਵਿੱਚ ਭਰੋਸਾ ਰੱਖਣ ਲਈ ਮਜ਼ਬੂਰ ਕਰਨ। ਅਗਲੇ ਜਹਾਨ ਵਿੱਚ ਰੂਹ ਨੂੰ ਬਚਾਉਣ ਵਾਸਤੇ ਨਾਸਤਿਕ ਦੇ ਸਰੀਰ ਨੂੰ ਤੰਗ ਕਰਨਾ ਇੱਕ ਦਿਆਲਤਾ ਭਰਪੂਰ ਨੇਕ ਕੰਮ ਸਮਝਿਆ ਜਾਂਦਾ ਸੀ।

**ਤਸੀਹੇ ਅਤੇ ਅਤਿਆਚਾਰ**

ਕੋਈ ਵੀ ਕਲਪਨਾ ਉਸ ਜ਼ੁਲਮ ਦਾ ਅੰਦਾਜ਼ਾ ਨਹੀਂ ਲਗਾ ਸਕਦੀ ਸੀ ਜਿਹੜਾ ਮਾਸੂਮ ਮਨੁੱਖਾਂ ਅਤੇ ਔਰਤਾਂ ’ਤੇ ਢਾਹਿਆ ਗਿਆ। ਕਿਉਂਕਿ ਬਾਈਬਲ ਇੱਕ ਤਸੀਹਿਆਂ ਦੀ ਕਿਤਾਬ ਹੈ ਅਤੇ ਇਸ ਲਈ ਇਸਾਈ ਧਰਮ ਸਦਾ ਹੀ ਅਤਿਆਚਾਰੀ ਧਰਮ ਰਿਹਾ ਹੈ। ਇਸਾਈਆਂ ਨੇ ਆਪਣੀ ਕੁਸ਼ਲਤਾ ਤਸੀਹੇ ਦੇਣ ਦੇ ਢੰਗ ਤਰੀਕੇ ਲੱਭਣ ਵਿੱਚ ਹੀ ਬਰਬਾਦ ਕੀਤੀ। ਬਾਈਬਲ ਤਸੀਹੇ ਦੇਣ ਲਈ ਉਹਨਾਂ ਨੂੰ ਰਾਹ ਵਿਖਾਉਂਦੀ ਸੀ। ਬਾਈਬਲ ਦੀਆਂ ਸਿਖਿਆਵਾਂ ਤੇ ਅਮਲ ਕਰਨ ਕਰਕੇ ਹੀ ਲੋਕਾਂ ਦਾ ਕਤਲੇਆਮ ਕੀਤਾ ਗਿਆ।

**ਆਦਮਖੋਰੀ**

ਇੱਕ ਸਭਿਆਚਾਰਕ ਵਿਅਕਤੀ ਵਾਸਤੇ ਆਦਮਖੋਰੀ ਤੋਂ ਵੱਡੀ ਵੰਗਾਰ ਹੋਰ ਕੀ ਹੋ ਸਕਦੀ ਹੈ? ਭਾਵੇਂ ਬਹੁਤ ਪੁਰਾਣੇ ਕਾਲੇ ਯੁੱਗ ਵਿੱਚ ਅਫ਼ਰੀਕਾ ਅਤੇ ਸ਼ਾਂਤ ਮਹਾਂਸਾਗਰ ਦੇ ਜਜ਼ੀਰਿਆਂ ਦੇ ਅਸੱਭਿਆ ਜੰਗਲੀ ਲੋਕ ਕਬਾਇਲੀ ਜੰਗਾਂ ਵਿੱਚ ਮਾਰੇ ਗਏ ਆਪਣੇ ਦੁਸ਼ਮਣਾਂ ਦਾ ਮਾਸ ਖਾ ਲੈਂਦੇ ਸਨ, ਪਰ ਰੱਬੀ ਪ੍ਰੇਰਨਾ ਵਾਲੀ ਬਾਈਬਲ ਆਪਣੇ ਲਾਡਲਿਆਂ ਅਤੇ ਪ੍ਰੇਮੀਆਂ ਦਾ ਮਾਸ ਖਾਣ ਦੀ ਸਿਫਾਰਸ਼ ਕਰਦੀ ਹੈ। ਡਿਊਟਰੋਨੋਮੀ ਦੇ ਅਠਾਈਵੇਂ ਪਾਠ ਵਿੱਚ ਇਹ ਆਖਿਆ ਗਿਆ ਹੈ, “ਅਤੇ ਤੁਸੀਂ ਆਪਣੇ ਧੀਆਂ-ਪੁੱਤਾਂ ਦਾ ਮਾਸ ਖਾਵੋਗੇ। ਬੱਚਿਆਂ ਦਾ ਮਾਸ, ਤੁਹਾਡੇ ਵਿੱਚੋ ਕੋਮਲ ਅਤੇ ਨਾਜ਼ੁਕ ਔਰਤਾਂ ਦਾ ਮਾਸ।” ਜੇਰੇਮੀਆਂ ਦੇ ਪਾਠ 19ਵੇਂ ਵਿੱਚ ਇਹ ਆਖਿਆ ਗਿਆ ਹੈ “ਮੈਂ ਉਹਨਾਂ ਦੇ ਧੀਆਂ ਅਤੇ ਪੁੱਤਾਂ ਦਾ ਮਾਸ ਖੁਆਵਾਗਾਂ ਅਤੇ ਉਹ ਸਾਰੇ ਆਪਣੇ ਦੋਸਤਾਂ ਦਾ ਮਾਸ ਖਾਣਗੇ।” ਇਹੋ ਭਿਆਨਕ ਗੱਲ ਇੱਕ ਵਾਰ ਫੇਰ ਲੈਵੀਟੀਕਸ ਦੇ 26ਵੇਂ ਪਾਠ ਵਿੱਚ ਦੁਹਰਾਈ ਗਈ ਹੈ।

**ਬੇਦੋਸ਼ਿਆਂ ਦਾ ਕਤਲੇਆਮ**

ਫਸਟ ਸੈਮੂਅਲ (1st Samuel) ਦੇ ਪੰਦਰਵੇਂ ਪਾਠ ਵਿੱਚ ਜੇਹੋਵਾ ਵੱਲੋਂ ਦਿੱਤੇ ਗਏ ਜ਼ਾਲਮ ਰੱਬੀ ਹੁਕਮ ਨਾਲੋਂ ਹੋਰ ਵੱਡਾ ਗੁਨਾਹ ਕੀ ਹੋ ਸਕਦਾ ਸੀ “ਹੁਣ ਜਾਓ ਅਤੇ ਅਮਾਲੇਕ ਨੂੰ ਕਤਲ ਕਰ ਦਿਓ ਅਤੇ ਜੋ ਕੁਝ ਵੀ ਉਹਨਾਂ ਕੋਲੇ ਹੈ, ਉਸਨੂੰ ਬਿਲਕੁਲ ਨਸ਼ਟ ਕਰ ਦੇਵੋ। ਦੋਵੇਂ ਮਰਦ ਅਤੇ ਔਰਤਾਂ, ਮਾਸੂਮ ਬੱਚੇ, ਦੁੱਧ ਚੁੰਘਦੇ ਬੱਚੇ, ਬਲਦ, ਭੇਡਾਂ, ਊਠ ਅਤੇ ਗਧੇ ਸਭ ਨੂੰ ਜਾਨੋਂ ਮਾਰ ਦੇਵੋ।” ਡਿਊਟਰੋਨੋਮੀ ਦੇ ਵੀਹਵੇਂ ਪਾਠ ਦਾ ਰੱਬੀ ਹੁਕਮ ਹੈ “ ਤੁਸੀਂ ਕਿਸੇ ਵੀ ਸਾਹ ਲੈਂਦੇ ਜੀਵ ਨੂੰ ਜਿਉਂਦਾ ਨਹੀਂ ਛੱਡੋਗੇ।”

ਜੇ ਕੈਨਾਨ (Canaan) ਵਿੱਚ ਜੇਹੋਵਾ ਵੱਲੋਂ ਹਰ ਜਿਉਂਦੀ ਚੀਜ਼ ਨੂੰ ਅੰਧਾ-ਧੁੰਦ ਤਬਾਹ ਕਰਨ ਦੇ ਹੁਕਮ ਸਦਾਚਾਰਿਕ ਹਨ, ਤਾਂ ਅਸੀਂ ਅਮਰੀਕਨਾਂ ਨੂੰ ਜਿਹੜੇ ਉਸੇ ਰੱਬ ਦੀ ਪੂਜਾ ਕਰਦੇ ਹਨ ਕਿਵੇਂ ਹੀਰੋਸ਼ੀਮਾ ਅਤੇ ਨਾਗਾਸਾਕੀ ਵਿੱਚ ਹਰ ਜਿਉਂਦੀ ਵਸਤੂ ਨੂੰ ਮਾਰਨ ਦਾ ਦੋਸ਼ ਦੇ ਸਕਦੇ ਹਾਂ ਜਾਂ ਵੀਅਤਨਾਮ ਵਿੱਚ ਰਸਾਇਣਕ ਯੁੱਧ ਠੋਸਣ ਲਈ ਅਮਰੀਕਾ ਨੂੰ ਕਿਵੇਂ ਦੋਸ਼ੀ ਠਹਿਰਾ ਸਕਦੇ ਹਾਂ?

ਇਸਾਈਆਂ ਦੇ ਰੱਬ ਦਾ ਗਲਤ ਕੰਮ ਕਰਨ ਵਾਲਿਆਂ ਨੂੰ ਸਜ਼ਾ ਦੇਣ ਦਾ ਢੰਗ ਉਹਨਾਂ ਦੇ ਬੇਦੋਸ਼ੇ ਬੱਚਿਆਂ ਨੂੰ ਮਾਰ ਦੇਣਾ ਜਾਂ ਉਹਨਾਂ ਦੀਆਂ ਪਤਨੀਆਂ ਨਾਲ ਕਿਸੇ ਦੂਜੇ ਮਰਦ ਵੱਲੋਂ ਬਲਾਤਕਾਰ ਕਰਨਾ ਹੈ। ਸੈਕਿੰਡ ਸੈਮੂਅਲ (2nd Samuel) ਦੇ ਬਾਰਵੇਂ ਪਾਠ ਵਿੱਚ ਰੱਬ ਇਹ ਆਖਦਾ ਹੈ “ਮੈਂ ਤੁਹਾਡੇ ਘਰ ਵਿੱਚੋਂ ਹੀ ਤੁਹਾਡੇ ਵਿਰੁੱਧ ਬੁਰਾਈ ਪੈਦਾ ਕਰਾਂਗਾ, ਮੈਂ ਤੁਹਾਡੀਆਂ ਅੱਖਾਂ ਸਾਹਮਣੇ ਤੁਹਾਡੇ ਘਰੋਂ ਤੁਹਾਡੀ ਪਤਨੀ ਨੂੰ ਲੈ ਕੇ

ਜਾਵਾਂਗਾ ਅਤੇ ਉਸਨੂੰ ਤੁਹਾਡੇ ਗੁਆਂਢੀ ਨੂੰ ਸੌਂਪ ਦੇਵਾਂਗਾ ਅਤੇ ਉਹ ਤੁਹਾਡੀ ਅਤੇ ਸਾਰੇ ਇਸਰਾਈਲ ਦੀ ਜਨਤਾ ਦੀ ਹਾਜ਼ਰੀ ਵਿੱਚ ਤੁਹਾਡੀ ਪਤਨੀ ਨਾਲ ਹਮਬਿਸਤਰ ਹੋਵੇਗਾ।" ਇਸ ਤੋਂ ਵੀ ਬੁਰੀ ਜੇ ਕੋਈ ਗੱਲ ਹੋ ਸਕਦੀ ਹੈ ਤਾਂ ਉਹ ਹੈ ਮਾਪਿਆਂ ਨੂੰ ਆਪਣੇ ਜਿੱਦੀ ਜਾਂ ਹੱਠੀ ਜਾਂ ਹੁਕਮ ਅਦੂਲੀ ਕਰਨ ਵਾਲੇ ਬੱਚਿਆਂ ਨੂੰ ਕਤਲ ਕਰ ਦੇਣ ਦਾ ਹੁਕਮ। ਡਿਊਟਰੋਨੋਮੀ ਦੇ ਇਕੀਵੇਂ ਪਾਠ ਵਿੱਚ ਕਾਨੂੰਨ ਇਹ ਨਿਰਧਾਰਿਤ ਕਰਦਾ ਹੈ "ਜੇ ਕਿਸੇ ਦੇ ਜਿੱਦੀ ਜਾਂ ਬਾਗੀ ਪੁੱਤਰ ਹੈ, ਜਿਹੜਾ ਆਪਣੇ ਬਾਪ ਦਾ ਹੁਕਮ ਨਹੀਂ ਮੰਨਦਾ ਜਾਂ ਜਿਹੜਾ ਆਪਣੀ ਮਾਂ ਦੇ ਆਖੇ ਨਹੀਂ ਲੱਗਦਾ, ਤਾਂ ਉਸਦੇ ਮਾਪੇ ਉਸਨੂੰ ਜਕੜ ਲੈਣਗੇ ਅਤੇ ਸ਼ਹਿਰ ਦੇ ਪਤਵੰਤਿਆਂ ਸਾਹਮਣੇ ਪੇਸ਼ ਕਰਨਗੇ ਅਤੇ ਉਹ ਪਤਵੰਤੇ ਬਜ਼ੁਰਗ ਇਹ ਆਖਣਗੇ ਕਿ ਇਹ ਪੁੱਤਰ ਹੱਠੀ ਬਾਗੀ ਹੈ ਅਤੇ ਸ਼ਹਿਰ ਦੇ ਸਾਰੇ ਮਰਦ ਉਸਨੂੰ ਪੱਥਰ ਮਾਰਨਗੇ ਜਿੰਨੀ ਦੇਰ ਤੱਕ ਉਹ ਮਰ ਨਹੀਂ ਜਾਂਦਾ।"

**ਅਸ਼ਲੀਲ ਅਤੇ ਕਾਮੁਕ ਵਿਗਾੜ**

ਕਾਮੁਕ ਬਦਚਲਨੀ ਅਤੇ ਅਸ਼ਲੀਲਪੁਣੇ ਵਾਸਤੇ ਬਾਈਬਲ ਨਾਲੋਂ ਦੁਨੀਆਂ ਦੇ ਸਾਹਿਤ ਵਿੱਚ ਹੋਰ ਕੋਈ ਕਿਤਾਬ ਵੱਧ ਬੁਰੀ ਨਹੀਂ ਹੈ। ਈਸਾ ਮਸੀਹ ਅਨੁਸਾਰ ਆਪਣੇ ਭਰਾ ਦੀ ਵਿਧਵਾ ਜਿਸਦੇ ਕੋਈ ਬੱਚਾ ਨਹੀਂ ਹੈ ਨਾਲ ਪਤੀ-ਪਤਨੀ ਦੇ ਤੌਰ ਤੇ ਸਹਿਵਾਸ ਕਰਨਾ ਇਖਲਾਕੀ ਹੈ। ਮਾਰਕ (Mark) ਦੇ ਬਾਰਵੇਂ ਪਾਠ ਵਿੱਚ ਜ਼ਿਕਰ ਹੈ "ਜੇ ਕਿਸੇ ਦਾ ਭਰਾ ਮਰ ਜਾਂਦਾ ਹੈ ਅਤੇ ਆਪਣੇ ਪਿੱਛੇ ਆਪਣੀ ਵਿਧਵਾ ਛੱਡ ਜਾਂਦਾ ਹੈ ਅਤੇ ਕੋਈ ਬੱਚਾ ਨਹੀਂ ਛੱਡਦਾ, ਉਸਦੇ ਭਰਾ ਨੂੰ ਉਹ ਵਿਧਵਾ ਅਪਣਾ ਲੈਣੀ ਚਾਹੀਦੀ ਹੈ ਅਤੇ ਆਪਣੇ ਭਰਾ ਵਾਸਤੇ ਬੱਚੇ ਪੈਦਾ ਕਰਨੇ ਚਾਹੀਦੇ ਹਨ।"

ਭਾਵੇਂ ਯਹੂਦੀ ਓਲਡ ਟੈਸਟਾਮੈਂਟ ਦੇ ਪੱਕੇ ਸਮੱਰਥਕ ਹਨ ਪਰ ਇਹ ਇੱਕ ਚੰਗਾ ਲੱਛਣ ਹੈ ਕਿ ਅੱਜ ਦੇ ਇਜ਼ਰਾਈਲੀ ਯਹੂਦੀਆਂ ਨੇ ਜੇਹੋਵਾ ਦੇ ਰੱਬੀ ਹੁਕਮਾਂ ਦਾ ਦੁਰਾਚਾਰੀ ਪੱਖ ਵੀ ਵੇਖਣਾ ਸ਼ੁਰੂ ਕਰ ਦਿੱਤਾ ਹੈ। ਜਨਵਰੀ 1972 ਵਿੱਚ 41 ਸਾਲਾਂ ਦੇ ਬੁੱਢੇ ਇਜ਼ਰਾਈਲੀ ਨੀਸ਼ੀਨ ਸ਼ਰਾਬੀ (Nissin Sharabi) ਨੂੰ ਜੇਹੋਵਾ ਦੇ ਰੱਬੀ ਹੁਕਮ ਦੀ ਇੰਨ ਬਿੰਨ ਪਾਲਣਾ ਕਰਦੇ ਹੋਏ ਆਪਣੇ ਭਰਾ ਦੀ ਵਿਧਵਾ ਨਾਲ ਵਿਆਹ ਕਰਵਾਉਣ ਦੇ ਦੋਸ਼ ਵਿੱਚ ਤੇਲ ਅਵੀਵ (Tel Aviv) ਕੈਦ ਕੀਤਾ ਗਿਆ ਸੀ।

ਭਾਵੇਂ ਰੱਬ ਆਪਣੇ ਭਰਾ ਦੀ ਵਿਧਵਾ ਨਾਲ ਪਤੀ-ਪਤਨੀ ਵਜੋਂ ਸਹਿਵਾਸ ਕਰਨ ਦੇ ਪੱਖ ਵਿੱਚ ਸੀ, ਉਹ ਮਾਪਿਆਂ ਵੱਲੋ ਆਪਣੀਆਂ ਧੀਆਂ ਦਾ ਵਿਆਹ ਕਰਨ ਦੇ ਹੱਕ ਵਿੱਚ ਨਹੀਂ ਸੀ। ਫਸਟ ਕੋਰਨੀਥੀਆਨਜ਼ (1st Cornithians) ਦੇ ਸੱਤਵੇਂ ਪਾਠ ਵਿੱਚ ਰੱਬ ਇਹ ਕਹਿੰਦਾ ਹੈ, "ਜਿਹੜਾ ਕੋਈ ਆਪਣੀ ਕੁਆਰੀ ਧੀ ਦਾ ਵਿਆਹ ਕਰਦਾ ਹੈ ਉਹ ਚੰਗੀ ਗੱਲ ਕਰਦਾ ਹੈ, ਪਰ ਜਿਹੜਾ ਉਸਦੀ ਸ਼ਾਦੀ ਨਹੀਂ ਕਰਦਾ ਉਹ ਇਸ ਤੋਂ ਵੀ ਵੱਧ ਚੰਗੀ ਗੱਲ ਕਰਦਾ ਹੈ।"

ਜਦ ਔਨਨ (Onan) ਨੂੰ ਆਪਣੇ ਭਰਾ ਦੀ ਵਿਧਵਾ ਨਾਲ ਸਹਿਵਾਸ ਕਰਨ ਲਈ ਮਜਬੂਰ ਕੀਤਾ ਗਿਆ। ਉਹ ਇਕ ਬੇਰੜੇ ਬੱਚੇ ਨੂੰ ਜਨਮ ਦੇਣ ਤੋਂ ਝਿਜਕਦਾ ਸੀ। ਇਸ ਲਈ ਉਸਨੇ ਗਰਭ ਰੋਕੂ ਢੰਗ ਅਪਣਾਏ। ਰੱਬ ਨੇ ਉਸਨੂੰ ਕੁਟੰਬਕ ਵਿਭਚਾਰ ਕਾਰਨ ਨਹੀਂ ਮਾਰਿਆ, ਸਗੋਂ ਇਸ ਲਈ ਕਿ ਉਸਨੇ ਇੰਝ ਨਹੀਂ ਸੀ ਕੀਤਾ। ਫਸਟ ਕੋਰਨੀਥੀਅਨਜ਼ (1st Cornithians) ਦੇ ਸੱਤਵੇਂ ਪਾਠ ਵਿੱਚ ਰੱਬ ਹੁਕਮ ਦਿੰਦਾ ਹੈ, "ਜੇ ਕੋਈ ਇਹ ਸੋਚਦਾ ਹੈ ਕਿ ਉਹ ਆਪਣੀ ਕੁਆਰੀ ਧੀ ਨਾਲ ਕੋਈ ਬੁਰਾ ਵਿਵਹਾਰ ਕਰ ਰਿਹਾ ਹੈ, ਜੇ ਉਸਦੀ ਜਵਾਨੀ ਦਾ ਫੁੱਲ ਖਿੜ ਚੁੱਕਿਆ ਹੋਵੇ ਤਾਂ ਉਸਨੂੰ ਉਸਦੀ ਇੱਛਾ ਪੂਰੀ ਕਰ ਦੇਣੀ ਚਾਹੀਦੀ ਹੈ। ਉਸਨੂੰ ਪਾਪ ਨਹੀਂ ਲੱਗਦਾ।" ਕੀ ਸਾਨੂੰ ਸਕੂਲਾਂ ਵਿੱਚ ਬਾਈਬਲ ਪੜ੍ਹਾਕੇ ਕਟੁੰਬਕ ਵਿਭਚਾਰ ਦਾ ਪ੍ਰਚਾਰ ਕਰਨਾ ਚਾਹੀਦਾ ਹੈ ?

ਰੱਬ ਨੇ ਰੰਡੀਬਾਜ਼ੀ ਉਤੇ ਬੇਵਫਾਈ ਨੂੰ ਵੀ ਉਤਸ਼ਾਹਿਤ ਕੀਤਾ। ਹੋਰਸੀ ਦੇ ਚੌਥੇ ਪਾਠ ਵਿੱਚ ਰੱਬ ਆਪਣੇ ਚੁਣੇ ਹੋਏ ਲੋਕਾਂ ਨੂੰ ਦੱਸਦਾ ਹੈ "ਮੈਂ ਤੁਹਾਡੀਆਂ ਧੀਆਂ ਨੂੰ ਕੋਈ ਸਜ਼ਾ ਨਹੀਂ ਦੇਵਾਂਗਾ ਜਦੋਂ ਉਹ ਰੰਡੀਬਾਜ਼ੀ ਕਰਦੀਆਂ ਹਨ ਅਤੇ ਨਾ ਹੀ ਤੁਹਾਡੀਆਂ ਪਤਨੀਆਂ ਨੂੰ ਸਜ਼ਾ ਦੇਵਾਂਗਾ ਜਦੋਂ ਉਹ ਕਾਮੁਕ ਬੇਵਫਾਈ ਕਰਦੀਆਂ ਹਨ।"

ਜਦੋਂ ਸਭਿਆ ਸਮਾਜਾਂ ਵਿੱਚ ਭੱਦਾ ਨੰਗੇਜ਼ ਇੱਕ ਸਜ਼ਾਯੋਗ ਜੁਰਮ ਹੈ, ਰੱਬ ਦਾ ਔਰਤਾਂ ਨੂੰ ਸਜ਼ਾ ਦੇਣ ਦਾ ਢੰਗ ਸੀ ਉਹਨਾਂ ਨੂੰ ਲੋਕਾਂ ਸਾਹਮਣੇ ਨੰਗੇ ਖੜ੍ਹਾ ਕਰ ਦੇਣਾ। ਈਸੀਆ (Isiah) ਦੇ ਤੀਜੇ ਪਾਠ ਵਿੱਚ ਇਹ ਆਖਿਆ ਗਿਆ ਹੈ "ਰੱਬ ਲਾਰਡ ਉਹਨਾਂ ਦੇ ਗੁਪਤ ਅੰਗ ਨੰਗੇ ਕਰ ਦੇਵੇਗਾ।"

ਜੇਹੋਵਾ, ਜਿਸਨੇ ਦੁਬਾਰਾ ਸੋਚਣ ਮਗਰੋਂ ਔਰਤ ਬਣਾਈ, ਅਨੁਸਾਰ ਔਰਤ ਚੱਲ-ਸੰਪਤੀ ਹੈ ਅਤੇ ਜਿਸਦਾ ਕੰਮ ਮਰਦ ਦੀ ਕਾਮੁਕ ਸੰਤੁਸ਼ਟੀ ਕਰਾਉਣਾ ਹੈ ਅਤੇ ਜਦੋਂ ਇਹ ਮਰਦ ਦੀ ਚੰਗੀ ਤਰਾਂ ਸੰਤੁਸ਼ਟੀ ਨਹੀਂ ਕਰਵਾ ਸਕਦੀ ਤਾਂ ਪਰ੍ਹੇ ਸੁੱਟ ਦੇਣੀ ਚਾਹੀਦੀ ਹੈ। ਡਿਊਟਰੋਨੋਮੀ ਦੇ ਇੱਕੀਵੇਂ ਪਾਠ ਵਿੱਚ ਰੱਬੀ ਹੁਕਮ ਹੈ "ਜੇ ਤੁਹਾਨੂੰ ਯੁੱਧ ਵਿੱਚ ਜਿੱਤੀਆਂ ਹੋਈਆਂ ਔਰਤਾਂ ਵਿੱਚੋਂ ਕੋਈ ਸੁੰਦਰ ਔਰਤ ਵਿਖਾਈ ਦਿੰਦੀ ਹੈ ਅਤੇ ਜੇ ਤੁਸੀਂ ਉਸਨੂੰ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਤੁਸੀ ਉਸਨੂੰ ਆਪਣੀ ਪਤਨੀ ਦੇ ਤੌਰ ਤੇ ਰੱਖ ਸਕਦੇ ਹੋ, ਤੁਸੀਂ ਉਸਨੂੰ ਘਰੇ ਲਿਆਵੋਗੇ ਅਤੇ ਉਸ ਤੋਂ ਮਗਰੋਂ ਉਸਦੇ ਕਰੀਬ ਜਾਵੋ ਅਤੇ ਉਸਦੇ ਪਤੀ ਬਣ ਜਾਵੋ ਅਤੇ ਉਹ ਤੁਹਾਡੀ ਪਤਨੀ ਹੋਵੇਗੀ ਅਤੇ ਜੇ ਇੰਝ ਹੋਵੇ ਕਿ ਤੁਹਾਡੀ ਉਸ ਪ੍ਰਤੀ ਕੋਈ ਇੱਛਾ ਨਹੀਂ ਤਾਂ ਉਸਨੂੰ ਛੱਡ ਦੇਵੋ ਜਿੱਥੇ ਜੀ ਕਰੇ ਉਹ ਚਲੀ ਜਾਵੇ।"

ਕੈਨਾਨ ਵਾਸੀਆਂ ਵਿਰੁੱਧ ਇਜ਼ਰਾਈਲੀਆਂ ਵੱਲੋਂ ਲੜੀਆਂ ਗਈਆਂ ਹਮਲਾਵਰ ਜੰਗਾਂ ਵਿੱਚ ਰੱਬ ਨੇ ਇਹ ਜੋਰ ਦਿੱਤਾ ਕਿ ਉਹ ਸਾਰੀਆਂ ਕੁਆਰੀਆਂ ਕੁੜੀਆਂ ਨੂੰ ਜਿਉਂਦੇ ਫੜ ਲਿਆਉਣ ਅਤੇ ਇਸ ਵਿੱਚੋ ਉਸ ਨੂੰ ਵੀ ਹਿੱਸਾ ਦੇਣ। ਨੰਬਰਜ਼ (Numbers) ਦੇ ਇਕੱਤੀਵੇਂ ਪਾਠ ਵਿੱਚ ਹੁਕਮ ਦਿੰਦਾ ਹੈ "ਇਸ ਲਈ ਹੁਣ ਸਾਰੇ ਨੀਵੇਂ ਮਰਦਾਂ ਨੂੰ ਕਤਲ ਕਰ ਦੇਵੋ। ਸਿਰਫ ਕੁਆਰੀਆਂ ਕੁੜੀਆਂ ਫੜ ਲਵੋ ਅਤੇ ਆਪਣੇ ਵਾਸਤੇ ਰੱਖ ਲਵੋ।" ਇਸਰਾਈਲੀ ਰੱਬ ਦੇ ਹੁਕਮ ਤੇ ਸਖਤ ਪਾਬੰਦ ਰਹੇ। ਉਹਨਾਂ ਨੇ 32000 ਕੁਆਰੀਆਂ ਕੁੜੀਆਂ ਫੜ ਲਿਆਂਦੀਆਂ ਅਤੇ ਉਹਨਾਂ ਵਿੱਚੋਂ ਆਪਣੇ ਰੱਬ ਨੂੰ ਤੋਹਫੇ ਵਜੋਂ 32 ਕੁਆਰੀਆਂ ਕੁੜੀਆਂ ਭੇਂਟ ਕਰ ਦਿੱਤੀਆਂ। ਇੰਝ ਕੁਆਰੀਆਂ ਕੁੜੀਆਂ ਵਿੱਚ ਰੱਬ ਦਾ ਹਿੱਸਾ ਹਜ਼ਾਰ ਪਿੱਛੇ ਇੱਕ ਕੁੜੀ ਹੋਇਆ। ਕਾਮੁਕ ਵਿਗਾੜਾਂ ਵਿੱਚ ਇਸਾਈਆਂ ਦਾ ਰੱਬ ਕਿਸੇ ਹਿੰਦੂ ਰੱਬ ਨਾਲੋਂ ਪਿੱਛੇ ਨਹੀਂ ਸੀ। ਭਗਵਾਨ ਕ੍ਰਿਸ਼ਨ ਵਾਂਗੂੰ ਜਿਹੜਾ ਤਲਾਅ ਵਿੱਚ ਨੰਗੀਆਂ ਨਹਾ ਰਹੀਆਂ ਗੋਪੀਆਂ ਨੂੰ ਵੇਖਦਾ ਸੀ, ਜੇਹੋਵਾ ਵੀ ਆਪਣੀਆਂ ਹੀ ਬਣਾਈਆਂ ਹੋਈਆਂ ਔਰਤਾਂ ਦੇ ਨੰਗੇ ਸਰੀਰ ਵੇਖ ਕੇ ਦ੍ਰਿਸ਼ਟੀ ਆਨੰਦ ਮਾਣਦਾ ਸੀ। ਸੈਕਿੰਡ ਸੈਮੂਅਲ ਦੇ ਛੇਵੇਂ ਪਾਠ ਵਿੱਚ ਅਸੀਂ ਕਿੰਗ ਡੇਵਿਡ ਬਾਰੇ ਪੜਦੇ ਹਾਂ, ਜਿਹੜਾ ਜੇਹੋਵਾ ਨੂੰ ਖੁਸ਼ ਕਰਨ ਵਾਸਤੇ ਔਰਤਾਂ ਸਾਹਮਣੇ ਨੰਗਾ ਨੱਚ ਰਿਹਾ ਹੈ।

**ਨਸਲਘਾਤ**

ਹਿਟਲਰ ਦੇ ਅੱਤਿਆਚਾਰ ਅਤੇ ਯਹੂਦੀਆਂ ਦਾ ਸਮੂਹਿਕ ਕਤਲੇਆਮ ਅਤੇ ਪੂਰਬੀ ਪਾਕਿਸਤਾਨ ਵਿੱਚ ਯਾਹੀਆ ਖਾਨ ਦਾ ਨਸਲਘਾਤ ਕੋਈ ਅਹਿਮੀਅਤ ਨਹੀਂ ਰੱਖਦੇ, ਜਦੋਂ ਅਸੀਂ ਕੈਨਾਨ ਅਤੇ ਮਿਸਰ ਵਾਸੀਆਂ ਤੇ ਜੇਹੋਵਾ ਵੱਲੋਂ ਢਾਏ ਗਏ ਜ਼ੁਲਮਾਂ ਅਤੇ ਨਰਸੰਹਾਰਾਂ ਦੀ ਇਹਨਾਂ ਨਾਲ ਤੁਲਨਾ ਕਰਦੇ ਹਾਂ। ਜਦੋਂ ਫੇਰੋਹਾ ਇਜ਼ਰਾਈਲੀਆਂ ਨੂੰ ਦੂਰ ਭੇਜ ਦੇਣ ਲਈ ਰਜ਼ਾਮੰਦ ਸੀ, ਰੱਬ ਨੇ ਇੱਕ ਵਾਰੀ ਨਹੀਂ ਕਈ ਵਾਰੀ ਫੇਰੋਹਾ ਦਾ ਦਿਲ, ਉਸਦਾ ਮਨ ਬਦਲਣ ਲਈ ਕਰੜਾ ਕੀਤਾ। ਇਸ ਅਖੌਤੀ ਦਿਆਲੂ ਰੱਬ ਨੇ ਇਹ ਧੋਖੇਬਾਜ਼ ਕੰਮ ਕਿਉਂ ਕੀਤਾ? ਸਿਰਫ ਵੱਧ ਤੋਂ ਵੱਧ ਬੇਕਸੂਰ ਔਰਤਾਂ ਅਤੇ ਬੱਚਿਆਂ ਅਤੇ ਉਹਨਾਂ ਦੇ ਘਰੇਲੂ ਪਸ਼ੂਆਂ ਨੂੰ ਮਾਰਨ ਦਾ

ਇੱਕ ਬਹਾਨਾ ਬਨਾਉਣ ਵਾਸਤੇ ? ਇਹਨਾਂ ਪਸ਼ੂਆਂ ਨੇ ਕਿਹੜਾ ਜ਼ੁਰਮ ਕੀਤਾ ਸੀ ?

ਜੇ ਬਾਈਬਲ ਦੇ ਜ਼ਮਾਨੇ ਵਿੱਚ ਜੰਗੀ ਜ਼ੁਰਮਾਂ ਦਾ ਫੈਸਲਾ ਕਰਨ ਲਈ ਕੋਈ ਸੰਸਥਾ ਹੁੰਦੀ ਤਾਂ ਸੱਭਿਆ ਲੋਕਾਂ ਨੇ ਦੁਨੀਆਂ ਦੇ ਸਭ ਤੋਂ ਵੱਡੇ ਅਪਰਾਧੀ ਵਜੋਂ ਬਾਈਬਲ ਦੇ ਰੱਬ ਨੂੰ ਸਜ਼ਾ ਦਿੱਤੀ ਹੁੰਦੀ। ਜੇ ਜਿਨੇਸਿਸ ਦੀ ਕਿਤਾਬ ਵਿੱਚ ਪਰਲੋ (Deluge) ਦੀ ਕਹਾਣੀ ਸੱਚੀ ਹੈ, ਤਾਂ ਇਹ ਜੇਹੋਵਾ ਨੂੰ ਸਭ ਤੋਂ ਬੁਰੇ ਜ਼ੁਰਮ ਕਰਨ ਦਾ ਅਪਰਾਧੀ ਸਾਬਤ ਕਰੇਗੀ। ਉਸਨੇ ਸਾਰੇ ਬੇਕਸੂਰ ਮਰਦਾਂ, ਔਰਤਾਂ ਅਤੇ ਬੱਚਿਆਂ ਨੂੰ ਕਤਲ ਕਿਉਂ ਕੀਤਾ, ਜਿਹਨਾਂ ਨੇ ਉਸ ਵਿਰੁੱਧ ਕੋਈ ਪਾਪ ਨਹੀਂ ਸੀ ਕੀਤਾ ? ਉਸ ਨੇ ਧਰਤੀ ਉੱਪਰਲੇ ਸਾਰੇ ਜੀਵਾਂ ਅਤੇ ਪੌਦਿਆਂ ਨੂੰ ਕਿਉਂ ਨਸ਼ਟ ਕੀਤਾ ? ਇਹ ਉਸ ਦਾ ਕਿਹੜਾ ਸੰਭਵ ਨੁਕਸਾਨ ਕਰ ਸਕਦੇ ਸਨ ? ਉਸਨੇ ਹਰ ਇੱਕ ਨੂੰ ਆਪਣੀਆਂ ਅਸਫਲਤਾਵਾਂ ਵਾਸਤੇ ਦੋਸ਼ੀ ਠਹਿਰਾਇਆ।

ਕੀ ਕੋਈ ਵੀ ਸੱਭਿਆ ਸਮਾਜ ਆਪਣੇ ਬੱਚਿਆਂ ਨੂੰ ਸਕੂਲਾਂ ਵਿੱਚ ਇਹ ਸਿਖਣ ਲਈ ਪੜ੍ਹਾਵੇਗਾ ਕਿ ਉਹ ਆਪਣੇ ਮਾਂ-ਪਿਉ ਅਤੇ ਭੈਣ ਭਰਾਵਾਂ ਨੂੰ ਨਫ਼ਰਤ ਕਰਨ ਜਾਂ ਪਰਿਵਾਰ ਵਿੱਚ ਮੱਤਭੇਦ ਅਤੇ ਝਗੜੇ ਕਰਨ ? ਕੀ ਅਸੀਂ ਉਹਨਾਂ ਨੂੰ ਸ਼ਾਂਤਮਈ ਢੰਗ-ਤਰੀਕੇ ਸਿਖਾਉਣੇ ਹਨ ਜਾਂ ਹਿੰਸਕ ਕਾਰਵਾਈਆਂ ? ਮੈਥਿਓ (Mathew) ਦੇ ਦਸਵੇਂ ਪਾਠ ਵਿੱਚ ਈਸਾ ਮਸੀਹ ਆਖਦਾ ਹੈ "ਮੈਂ ਸ਼ਾਂਤੀ ਦਾ ਪ੍ਰਚਾਰ ਕਰਨ ਲਈ ਨਹੀਂ ਆਇਆ ਹਾਂ। ਮੈਂ ਪੁੱਤ ਨੂੰ ਆਪਣੇ ਪਿਉ ਦੇ ਖਿਲਾਫ, ਧੀ ਨੂੰ ਆਪਣੀ ਮਾਂ ਦੇ ਖਿਲਾਫ ਅਤੇ ਨੂੰਹ ਨੂੰ ਆਪਣੀ ਸੱਸ ਦੇ ਖਿਲਾਫ ਭੜਕਾਉਣ ਲਈ ਆਇਆ ਹਾਂ।" ਸੇਂਟ ਲਿਊਕ (St. Luke) ਦੇ ਬਾਈਵੇਂ ਪਾਠ ਵਿੱਚ ਈਸਾ ਮਸੀਹ ਆਪਣੇ ਚੇਲਿਆਂ ਨੂੰ ਚੋਲ਼ੇ ਵੇਚ ਕੇ ਤਲਵਾਰਾਂ ਖਰੀਦਣ ਲਈ ਆਖਦਾ ਹੈ।

ਸਕੂਲਾਂ ਵਿੱਚ ਬਾਈਬਲ ਦੀ ਪੜ੍ਹਾਈ ਬਹੁਤ ਖਤਰਨਾਕ ਹੋਣ ਕਰਕੇ ਸਰਕਾਰ ਨੂੰ ਇਸ ਤੇ ਪਾਬੰਦੀ ਲਗਾ ਦੇਣੀ ਚਾਹੀਦੀ ਹੈ। ਜੇ ਇਸਦੀ ਮਨਜ਼ੂਰੀ ਦੇ ਦਿੱਤੀ ਜਾਂਦੀ ਹੈ ਤਾਂ ਸਾਡੇ ਬੱਚੇ ਕਾਤਲ, ਬਲਾਤਕਾਰੀ, ਆਦਮਖੋਰ ਅਤੇ ਸਭ ਤੋਂ ਬੁਰੀ ਕਿਸਮ ਦੇ ਦੁਰਾਚਾਰੀ ਬਣ ਜਾਣਗੇ।

ਜਦੋਂ ਸੱਭਿਆ ਵਿਅਕਤੀ ਮੌਤ ਦੀ ਸਜ਼ਾ ਨੂੰ ਖਤਮ ਕਰ ਰਿਹਾ ਹੈ, "ਇੱਟ ਦਾ ਜਵਾਬ ਪੱਥਰ" ਰੱਬੀ ਕਾਨੂੰਨ ਹੈ। ਸੈਕਿੰਡ ਕਿੰਗ ਦੇ ਉਨੀਵੇਂ ਪਾਠ ਵਿੱਚ ਅਸੀ ਪੜ੍ਹਦੇ ਹਾਂ, "ਉਸ ਰਾਤ ਨੂੰ ਰੱਬ ਦੇ ਫਰਿਸ਼ਤੇ ਅੱਗੇ ਵਧੇ ਅਤੇ ਉਹਨਾਂ ਨੇ ਤੇਰਾਂ ਹਜ਼ਾਰ ਮਿਸਰ ਵਾਸੀਆਂ ਨੂੰ ਕਤਲ ਕਰ ਦਿੱਤਾ ਅਤੇ ਸਵੇਰ ਤੱਕ ਉਹ ਸਾਰੇ ਮਰ ਚੁੱਕੇ ਲਾਸ਼ਾਂ ਦੇ ਢੇਰ ਸਨ।" ਜੇ ਈਸਾ ਮਸੀਹ ਇੱਕ ਅੰਜ਼ੀਰ ਦੇ ਦਰੱਖਤ ਨੂੰ ਬਿਨਾਂ ਕਸੂਰੋਂ ਖਤਮ ਸਕਦਾ ਸੀ ਤਾਂ ਉਸ ਤੋਂ ਜਾਂ ਉਸ ਦੇ ਪਿਤਾ ਜੇਹੋਵਾ ਤੋਂ ਕੋਈ ਕਿਸ ਕਿਸਮ ਦੇ ਇਨਸਾਫ ਦੀ ਆਸ ਰੱਖ ਸਕਦਾ ਹੈ ? ਉਸ ਰੱਬ ਨਾਲੋਂ ਹੋਰ ਵੱਧ ਨੀਚ ਜਾਂ ਬੁਰਾ ਕੌਣ ਹੋ ਸਕਦਾ ਹੈ ਜਿਹੜਾ ਮਨੁੱਖਾਂ ਅਤੇ ਪਸ਼ੂਆਂ ਦੀ ਬਲੀ ਲੈਣ ਵਿੱਚ ਖੁਸ਼ੀ ਮਹਿਸੂਸ ਕਰਦਾ ਹੋਵੇ।

**ਬੁਰਾਈ ਦਾ ਤਖਤ**

ਸ਼ੈਤਾਨ ਨੂੰ ਇਸ ਸੰਸਾਰ ਵਿੱਚ ਬੁਰਾਈ ਵਾਸਤੇ ਕਿਉਂ ਦੋਸ਼ੀ ਮੰਨਿਆ ਜਾਵੇ ਜਦੋਂ ਰੱਬ ਇਹ ਖੁਦ ਮੰਨਦਾ ਹੈ ਕਿ ਬੁਰਾਈ ਜਾਂ ਬਦੀ ਉਸ ਨੇ ਪੈਦਾ ਕੀਤੀ ਹੈ ? ਈਸੀਆ (Isiah) ਦੇ 45ਵੇਂ ਪਾਠ ਵਿੱਚ ਰੱਬ ਕਹਿੰਦਾ ਹੈ, "ਮੈਂ ਰੋਸ਼ਨੀ ਬਣਾਈ ਹੈ ਅਤੇ ਅੰਧੇਰਾ ਪੈਦਾ ਕੀਤਾ ਹੈ। ਮੈਂ ਹੀ ਸ਼ਾਂਤੀ ਬਣਾਉਂਦਾ ਹਾਂ ਅਤੇ ਬਦੀ ਪੈਦਾ ਕਰਦਾ ਹਾਂ।"

ਇੱਕ ਪ੍ਰਸਿੱਧ ਬਾਈਬਲ ਦੇ ਮਾਹਿਰ ਮਾਰਸ਼ਲ ਜੇ. ਗੋਵਿਨ ਅਨੁਸਾਰ ਮਨੁੱਖ ਉੱਤੇ ਬੁਰੇ ਪ੍ਰਭਾਵ ਪਾਉਣ ਵਾਲੀ ਬਾਈਬਲ ਤੋਂ ਵੱਧ ਖਤਰਨਾਕ ਕਿਤਾਬ ਸੰਸਾਰ ਵਿੱਚ ਹੋਰ ਕੋਈ ਨਹੀਂ ਹੈ। ਝੂਠ ਬੋਲਣਾ, ਧੋਖਾ ਦੇਣਾ, ਚੋਰੀ ਕਰਨੀ, ਗੁਲਾਮੀ, ਕਤਲ, ਆਦਮਖੋਰੀ, ਨਸਲਘਾਤ, ਕਟੁੰਬਕ ਵਿਭਚਾਰ, ਰੰਡੀਬਾਜ਼ੀ, ਕਾਮੁਕ-

ਬੇਵਫਾਈ, ਨੰਗੇਜ਼, ਅਸ਼ਲੀਲਪੁਣਾ, ਕਾਮੁਕ-ਆਜ਼ਾਦੀ, ਅਤਿਆਚਾਰ ਅਤੇ ਤਸੀਹੇ ਆਦਿ ਜੁਰਮ ਹਨ, ਜਿਨਾਂ ਦੀ ਬਾਈਬਲ ਮਨਜ਼ੂਰੀ ਦਿੰਦੀ ਹੈ ਅਤੇ ਇਹਨਾਂ ਦਾ ਸਮਰਥਨ ਕਰਦੀ ਹੈ।

ਇੱਕ ਸੁਧਾਰਵਾਦੀ ਇਸਾਈ ਪਾਦਰੀ ਨੇ ਇੱਕ ਵਾਰ ਮੇਰੇ ਕੋਲ ਇਹ ਗੱਲ ਮੰਨੀ ਕਿ ਸਨਿੱਚਰਵਾਰ ਨੂੰ ਉਸਨੇ ਆਪਣੀ ਐਤਵਾਰ ਦੀ ਅਰਦਾਸ (Sunday Service) ਵਾਸਤੇ ਬਾਈਬਲ ਕਿਵੇਂ ਦੁਰਾਚਾਰੀ, ਅਨੈਤਿਕ ਅਤੇ ਅਸ਼ਲੀਲਪੁਣੇ ਤੋਂ ਰਹਿਤ ਯੋਗ ਵਾਕ ਚੁਨਣ ਵਿੱਚ ਕਾਫੀ ਸਮਾਂ ਬਰਬਾਦ ਕਰਨਾ ਪੈਂਦਾ ਹੈ।

ਇੱਕ ਇਖਲਾਕੀ ਮਾਰਗ ਦਰਸ਼ਕ ਵਜੋਂ ਬਾਈਬਲ ਦੁਨੀਆਂ ਵਿੱਚ ਸਭ ਤੋਂ ਖਤਰਨਾਕ ਕਿਤਾਬ ਹੈ। ਜੇਲ੍ਹ ਵਿੱਚ ਜਾਣ ਦਾ ਇਸ ਤੋਂ ਵੱਧ ਆਸਾਨ ਕੋਈ ਹੋਰ ਤਰੀਕਾ ਨਹੀਂ ਕਿ ਇਸ ਰੱਬੀ ਪ੍ਰੇਰਿਤ ਕਿਤਾਬ ਦੀਆਂ ਸਿਖਿਆਵਾਂ ਤੇ ਅਮਲ ਕੀਤਾ ਜਾਵੇ। ਇਸ ਤਰ੍ਹਾਂ ਦੀ ਅਸ਼ਲੀਲ ਕਿਤਾਬ ਸਾਡੇ ਨੌਜਵਾਨਾਂ ਤੋਂ ਦੂਰ ਰੱਖੀ ਜਾਣੀ ਚਾਹੀਦੀ ਹੈ। ਉਹਨਾਂ ਈਸਾਈ ਹਮੈਤੀਆਂ ਨੂੰ ਜਿਹੜੇ ਸਕੂਲਾਂ ਵਿੱਚ ਬਾਈਬਲ ਪੜ੍ਹਾਉਣ ਦੀ ਰੱਟ ਲਾਈ ਜਾਂਦੇ ਹਨ, ਆਪਣੀ ਮੰਗ ਤੇ ਜੋਰ ਦੇਣ ਤੋਂ ਪਹਿਲਾਂ ਖੁਦ ਆਪ ਬਾਈਬਲ ਦਾ ਅਧਿਐਨ ਕਰਨਾ ਚਾਹੀਦਾ ਹੈ।

# ਉਲੂਮਾਦੂ ਦਾ ਲਾਟਾਂ ਵਾਲਾ ਜੰਗਲ

1930 ਦੀ ਗੱਲ ਹੈ ਇੱਕ ਸ਼ਨਿੱਚਰਵਾਰ ਨੂੰ ਸ਼ਾਮ ਦੇ ਤਿੰਨ ਵਜੇ ਅਸੀਂ ਮਾਨਕੂਲਮ ਆਰਾਮ ਘਰ ਪਹੁੰਚ ਗਏ। ਮੇਰੇ ਨਾਲ ਜਾਫਨਾ ਕੇਂਦਰੀ ਕਾਲਜ ਦੇ ਮੇਰੇ ਅਧਿਆਪਕ ਸਾਥੀ ਐਸ. ਜੀ. ਮਾਨ ਅਤੇ ਸੈਮੂਅਲ ਜੈਕੋਬ ਸਨ।

ਉਸ ਰਾਤ ਅਸੀਂ ਆਪਣੇ ਅੱਗੇ ਬੀਅਰ ਦੇ ਗਲਾਸ ਰੱਖੇ ਹੋਏ ਸਨ ਅਤੇ ਸ਼ਿਕਾਰ ਕਰਨ ਦੀਆਂ ਸਕੀਮਾਂ ਬਣਾ ਰਹੇ ਸਾਂ। ਚਿੰਨਈਆ ਉੱਥੋਂ ਦਾ ਰਹਿਣ ਵਾਲਾ ਇੱਕ ਸ਼ਿਕਾਰੀ ਸੀ, ਜਿਸਨੂੰ ਅਸੀਂ ਆਪਣੇ ਗਾਈਡ ਦੇ ਤੌਰ ਤੇ ਦਿਹਾੜੀ ’ਤੇ ਕਰ ਲਿਆ ਸੀ। ਉਹ ਜੰਗਲ ਦੇ ਕੋਨੇ-ਕੋਨੇ ਤੋਂ ਜਾਣੂ ਸੀ।

ਸਾਡੇ ਸਾਹਮਣੇ ਵਾਲੇ ਮੇਜ ਤੇ ਵਿਛੇ ਹੋਏ ਜੰਗਲ ਦੇ ਨਕਸ਼ੇ ਤੋਂ ਉਹ ਸਾਨੂੰ ਉਹਨਾਂ ਥਾਵਾਂ ਬਾਰੇ ਦੱਸ ਰਿਹਾ ਸੀ, ਜਿੱਥੋਂ ਸ਼ਿਕਾਰ ਵਧੇਰੇ ਮਾਤਰਾ ਵਿੱਚ ਪ੍ਰਾਪਤ ਹੋ ਸਕਦਾ ਸੀ। ਚਿੰਨਈਆ ਦੇ ਅਨੁਸਾਰ ਜੰਗਲ ਦੀ ਅਜਿਹੀ ਸਭ ਤੋਂ ਵਧੀਆ ਥਾਂ ਜੰਗਲ ਦੇ ਵਿਚਕਾਰ ਪਾਣੀ ਦੀ ਇੱਕ ਛੱਪੜੀ ਸੀ ਜਿਹੜੀ ਕਿ ਮਾਨਕੂਲਮ ਤੋਂ ਤਿੰਨ ਮੀਲ ਦੂਰ ਸਥਿਤ ਉਲੂਮਾਦੂ ਨਾਂ ਦੀ ਜੰਗਲੀ-ਬਸਤੀ ਤੋਂ ਲਗਭਗ ਇੱਕ ਮੀਲ ਦੀ ਵਿੱਥ ਤੇ ਸੀ।

ਸਭ ਤੋਂ ਵਧੀਆ ਅਤੇ ਨਜ਼ਦੀਕ ਸਥਾਨ ਹੋਣ ਕਰਕੇ ਅਸੀਂ ਤਿੰਨਾਂ ਜਣਿਆਂ ਨੇ ਉਸ ਪਾਣੀ ਦੀ ਛੱਪੜੀ ਵਾਲੇ ਥਾਂ ਨੂੰ ਹੀ ਉਸ ਰਾਤ ਆਪਣੇ ਸ਼ਿਕਾਰ ਦੀ ਥਾਂ ਵਜੋਂ ਚੁਣਿਆ।

ਚਿੰਨਈਆ ਨੇ ਜੰਗਲ ਦੇ ਇੱਕ ਅਧਿਕਾਰੀ ਦੇ ਲਹਿਜੇ ਵਿੱਚ ਕਿਹਾ “ਅਸੀਂ ਉੱਥੇ ਨਹੀਂ ਜਾ ਸਕਦੇ। ਭਾਵੇਂ ਇਹ ਸੱਚ ਹੈ ਕਿ ਉੱਥੇ ਬਹੁਤ ਸਾਰੇ ਜਾਨਵਰ ਹਨ ਪਰ ਅਸੀਂ ਉਹਨਾਂ ਵਿੱਚੋਂ ਇੱਕ ਜਾਨਵਰ ਨੂੰ ਵੀ ਨਹੀਂ ਮਾਰ ਸਕਦੇ ਕਿਉਂਕਿ ਉਸ ਸਥਾਨ ਦੀ ਰੱਖਿਆ ਕਾਦੇਰੀ ਨਾਂ ਦਾ ਇੱਕ ਭੂਤ ਕਰ ਰਿਹਾ ਹੈ। ਜਿਹੜਾ ਵੀ ਉਸ ਸਥਾਨ ਦੀ ਉਲੰਘਣਾ ਕਰਦਾ ਹੈ, ਉਸ ਦੀ ਮੌਤ ਹੋ ਜਾਂਦੀ ਹੈ ਕਿਹਾ ਜਾਂਦਾ ਹੈ ਕਿ ਅੱਜ ਤੋਂ ਛੇ ਸਾਲ ਪਹਿਲਾਂ ਚਾਰ ਆਦਮੀ ਜਿਹੜੇ ਕਿ ਪੀਡਰੋ ਤੋਂ ਸ਼ਿਕਾਰ ਖੇਡਣ ਲਈ ਇਥੇ ਆਏ ਸਨ, ਉਹ ਪਾਣੀ ਦੀ ਛੱਪੜੀ ਕੋਲ ਮਰੇ ਪਾਏ ਗਏ। ਉਹਨਾਂ ਦੀਆਂ ਬੰਦੂਕਾਂ ਉਹਨਾਂ ਦੇ ਕੋਲ ਪਈਆਂ ਸਨ। ਜੇਕਰ ਉਹਨਾਂ ਨੇ ਸਥਾਨਕ ਗਾਈਡ ਨਾਲ ਲਿਆ ਹੁੰਦਾ ਤਾਂ ਅੱਜ ਉਹ ਜਿਉਂਦੇ ਹੁੰਦੇ। ਇਸ ਇਲਾਕੇ ਦਾ ਕੋਈ ਵੀ ਬੰਦਾ ਉਹਨਾਂ ਨੂੰ ਇਸ ਖਤਰਨਾਕ ਸਥਾਨ ਤੇ ਨਾ ਲੈ ਕੇ ਜਾਂਦਾ।” ਚਿੰਨਈਆ ਅੱਗੇ ਬੋਲਦਾ ਗਿਆ-“ਪਿੱਪਲ ਦੇ ਦੋ ਦਰੱਖਤ ਕਾਦੇਰੀ ਅਤੇ ਉਸ ਦੀ ਪਤਨੀ ਦਾ ਨਿਵਾਸ ਸਥਾਨ ਹਨ। ਉਹਨਾਂ ਦੇ ਬੱਚੇ ਵੀ ਨੇੜੇ ਦੇ ਦਰੱਖਤਾਂ ਤੇ ਹੀ ਰਹਿੰਦੇ ਹਨ।”

ਉਹਨਾਂ ਲੋਕਾਂ ਦਾ ਜਿਨ੍ਹਾਂ ਨੇ ਟੂਣੇ ਦੀ ਸਹਾਇਤਾ ਨਾਲ ਪਾਣੀ ਦੀ ਛੱਪੜੀ ਕੋਲ ਜਾਣ ਦਾ ਖਤਰਾ ਸਹੇੜਿਆ ਸੀ, ਕਹਿਣਾ ਹੈ ਕਿ ਉਹਨਾਂ ਨੇ ਰਾਤ ਵੇਲੇ ਦਰੱਖਤ ਵਿੱਚੋਂ ਲਾਟਾਂ ਨਿਕਲਦੀਆਂ ਤੱਕੀਆਂ ਹਨ। ਦਿਨ ਵੇਲੇ ਇਹ ਭੂਤ ਜੰਗਲੀ ਜਾਨਵਰਾਂ ਦੇ ਰੂਪ ਵਿੱਚ ਜੰਗਲ ਵਿੱਚ ਘੁੰਮਦੇ ਰਹਿੰਦੇ ਹਨ। ਜੇਕਰ ਕੋਈ ਗਲਤੀ ਨਾਲ ਇਨਾਂ ਭੂਤਾਂ ਤੇ ਗੋਲੀ ਚਲਾ ਦਿੰਦਾ ਹੈ ਤਾਂ ਉਸ ਨਿਸ਼ਾਨਚੀ ਦੀ ਉਸੇ ਥਾਂ ਮੌਤ ਹੋ ਜਾਂਦੀ ਹੈ। ਬਹੁਤ ਸਾਰੇ ਸ਼ਿਕਾਰੀਆਂ ਨੂੰ ਜਿਹਨਾਂ ਨੇ ਇਸ ਖੇਤਰ ਦੀ ਉਲੰਘਣਾ ਕੀਤੀ ਹੈ ਆਪਣੀ ਜ਼ਿੰਦਗੀ ਤੋਂ ਹੱਥ ਧੋਣੇ ਪਏ ਹਨ। ਇਸ ਸਥਾਨ ਤੇ ਦਿਨ ਰਾਤ ਨਹੀਂ ਹੁੰਦੇ, ਕਿਉਂਕਿ ਲਾਟਾਂ ਦੇ ਚਾਨਣ ਕਾਰਨ ਰਾਤਾਂ ਵੀ ਦਿਨ ਵਾਂਗ ਚਮਕਦਾਰ ਹੀ ਹੁੰਦੀਆਂ ਹਨ।

ਇਸ ਕਹਾਣੀ ਨੂੰ ਸੁਣਨ ਤੋਂ ਬਾਅਦ ਜੈਕੋਬ ਅਤੇ ਮਾਨ ਨੇ ਮੈਨੂੰ ਕਿਹਾ ਕਿ ਭੂਤਾਂ ਵਲੇ ਜੰਗਲ ਵਿੱਚ ਜਾਣ ਦਾ ਵਿਚਾਰ ਛੱਡ ਦਿੱਤਾ ਜਾਵੇ।

ਕਾਫੀ ਦਲੀਲ-ਬਾਜ਼ੀ ਕਰਨ ਤੋਂ ਬਾਅਦ ਚਿੰਨਈਆ ਮੈਨੂੰ ਉਲੂਮਾਦ ਜੰਗਲ ਵਿੱਚ ਕਾਦੇਰੀ ਦੇ ਨਿਵਾਸ ਵਾਲੇ ਦਰੱਖਤ ਦੂਰੋਂ ਦਿਖਾਉਣ ਲਈ ਸਹਿਮਤ ਹੋ ਗਿਆ। ਉਸਦੀ ਸ਼ਰਤ ਸੀ ਕਿ ਜੰਗਲ ਵਿੱਚ ਹੋਣ ਤੋਂ ਪਹਿਲਾਂ

ਸਾਨੂੰ ਆਪਣੀਆਂ ਬੰਦੂਕਾਂ ਰੱਖਣੀਆਂ ਪੈਣਗੀਆਂ।

ਉਸਨੇ ਸਾਨੂੰ ਸਾਰਿਆਂ ਨੂੰ ਆਪਣੇ ਗੁੱਟਾਂ ਦੁਆਲੇ ਹਲਦੀ ਦੇ ਪੱਤੇ ਬੰਨ੍ਹਣ ਲਈ ਕਿਹਾ, ਤਾਂ ਜੋ ਅਸੀਂ ਕਾਦੇਰੀ ਭੂਤ ਦੇ ਖਤਰਨਾਕ ਪ੍ਰਭਾਵ ਤੋਂ ਬਚ ਸਕੀਏ।

ਖਾਣੇ ਤੋਂ ਬਾਅਦ ਰਾਤ ਦੇ 9 ਵਜੇ ਅਸੀਂ ਬੰਦੂਕਾਂ, ਟਾਰਚਾਂ, ਚਾਕੂਆਂ ਅਤੇ ਰੱਸਿਆਂ ਸਮੇਤ ਕਾਰ ਰਾਹੀਂ ਆਰਾਮ ਘਰ ਤੋਂ ਚਲ ਪਏ। ਚਿੰਨਈਆ ਨੇ ਆਪਣੇ ਹੱਥਾਂ ਨਾਲ ਸਾਡੇ ਗੁੱਟਾਂ ਤੇ ਹਲਦੀ ਦੇ ਪੱਤੇ ਬੰਨੇ। ਜੰਗਲ ਵਿੱਚ ਦਾਖਲ ਹੋਣ ਤੋਂ ਪਹਿਲਾਂ ਉਸਨੇ ਇੱਕ ਵਾਰ ਫਿਰ ਤਸੱਲੀ ਕੀਤੀ ਕਿ ਹਲਦੀ ਦੇ ਪੱਤੇ  ਗੁੱਟਾਂ ਉੱਪਰ ਮੌਜੂਦ ਹਨ। ਚਿੰਨਈਆ ਦੇ ਮੱਥੇ ਉੱਪਰ ਟਾਰਚ ਬੰਨ੍ਹੀ ਹੋਈ ਸੀ ਅਤੇ ਉਸਦੀ ਜੇਬ ਵਿੱਚ ਬੈਟਰੀ ਦੇ ਸੈੱਲ ਰੱਖੇ ਹੋਏ ਸਨ।

ਹਨੇਰੇ ਬੀਆਬਾਨ ਅਤੇ ਜੋਕਾਂ ਨਾਲ ਭਰੇ ਜੰਗਲ ਵਿੱਚੋਂ ਦੀ ਇੱਕ ਮੀਲ ਪੈਦਲ ਤੁਰਨ ਤੋਂ ਬਾਅਦ ਅਸੀਂ ਇੱਕ ਖੁੱਲ੍ਹੇ ਜਿਹੇ ਸਥਾਨ ਤੇ ਪਹੁੰਚੇ। ਸਾਨੂੰ ਉੱਥੇ ਰੁਕਣ ਲਈ ਅਤੇ ਲਾਟਾਂ ਛੱਡ ਰਹੇ ਉਹਨਾਂ ਦਰੱਖਤਾਂ ਵੱਲ ਦੇਖਣ ਲਈ ਕਿਹਾ ਗਿਆ ਜਿਹੜੇ ਸੌ ਗਜ਼ ਦੀ ਦੂਰੀ ਤੇ ਚਮਕ ਰਹੇ ਸਨ।

**ਲਾਟਾਂ ਛੱਡ ਰਹੇ ਦਰੱਖਤ**

ਹਾਂ! ਜੋ ਕੁਝ ਚਿੰਨਈਆ ਨੇ ਕਿਹਾ ਸੀ, ਉਹ ਬਿਲਕੁਲ ਠੀਕ ਸੀ। ਉੱਥੇ ਲਗਭਗ 30 ਦਰੱਖਤ ਸਨ, ਜਿਹਨਾਂ ਦੀਆਂ ਚੋਟੀਆਂ ਚਿੰਗਆੜੀਆਂ ਵਾਗੂੰ ਚਮਕ ਰਹੀਆਂ ਸਨ। ਮੈਂ ਦੂਰਬੀਨ ਰਾਹੀਂ ਵੇਖਿਆ ਅਤੇ ਜੋ ਕੁਝ ਮੈਂ ਵੇਖਿਆ ਉਹ ਇੰਨਾ ਸੁੰਦਰ ਨਜ਼ਾਰਾ ਸੀ, ਜਿਸ ਨੂੰ ਮੈਂ ਸਾਰੀ ਜ਼ਿੰਦਗੀ ਨਹੀਂ ਭੁੱਲ ਸਕਿਆ। ਸਾਰੇ ਦਰੱਖਤਾਂ ਵਿੱਚੋ ਦੋ ਦਰੱਖਤ ਇੰਨੇ ਚਮਕਦਾਰ ਸਨ ਕਿ ਉਹਨਾਂ ਦੀਆਂ ਬਗੈਰ ਪੱਤਿਆਂ ਵਾਲੀਆਂ ਟਾਹਣੀਆਂ ਵੀ ਵੇਖੀਆਂ ਜਾ ਸਕਦੀਆਂ ਸਨ।

ਚਿੰਨਈਆ ਨੇ ਦੱਸਿਆ ਕਿ ਉਹੀ ਦੋ ਦਰੱਖਤ ਹਨ ਜਿਹਨਾਂ ਉੱਤੇ ਕਾਦੇਰੀ ਭੂਤ ਦਾ ਡੇਰਾ ਹੈ। ਜਿਉਂ ਜਿਉਂ ਸਾਲ ਬੀਤ ਰਹੇ ਹਨ, ਉਹਨਾਂ ਦੇ ਬੱਚੇ ਹੋਰ ਵੱਧ ਰਹੇ ਹਨ ਅਤੇ ਇਹ ਬੱਚੇ ਹੁਣ ਨੇੜੇ ਦੇ ਦਰੱਖਤਾਂ ਤੇ ਰਹਿੰਦੇ ਹਨ। ਉਹ ਦਿਨ ਵੇਲੇ ਵੀ ਕਿਸੇ ਨੂੰ ਉਹਨਾਂ ਦਰੱਖਤਾਂ ਦੇ ਨੇੜੇ ਨਹੀਂ ਜਾਣ ਦਿੰਦੇ।

ਭਾਵੇਂ ਮੈਂ ਨੇੜੇ ਜਾ ਕੇ ਸਾਫ਼ ਅਤੇ ਅਸਲੀ ਨਜਾਰਾ ਦੇਖਣਾ ਚਾਹੁੰਦਾ ਸੀ, ਪਰੰਤੂ  ਚਿੰਨਈਆ ਅਤੇ ਮੇਰੇ ਸਾਥੀਆਂ ਨੇ ਮੈਨੂੰ ਇੱਕ ਕਦਮ ਵੀ ਅੱਗੇ ਨਾ ਜਾਣ ਦਿੱਤਾ। ਅਸੀਂ ਵਾਪਿਸ ਚੱਲ ਪਏ। ਸਵੇਰ ਦੇ ਤਿੰਨ ਵਜੇ ਤੱਕ ਅਸੀਂ ਸਿਰਫ ਇੱਕ ਜੰਗਲੀ ਸੂਰ ਅਤੇ ਖਰਗੋਸ਼ ਨੂੰ ਹੀ ਮਾਰ ਸਕੇ।

ਪਹੁ-ਫੁੱਟਦੀ ਨੂੰ ਅਸੀਂ ਰੈਸਟ ਹਾਊਸ ਵਿਖੇ ਵਾਪਿਸ ਆ ਗਏ। ਜੈਕੋਬ ਅਤੇ ਮਾਨ, ਸ਼ਿਕਾਰ ਦੇ ਖਰਾਬ ਹੋਣ ਤੋਂ ਪਹਿਲਾਂ ਜਾਫ਼ਨਾ ਵਾਪਿਸ ਪਹੁੰਚਣਾ ਚਾਹੁੰਦੇ ਸਨ, ਪਰੰਤੂ ਮੈਂ ਉਹਨਾਂ ਨੂੰ ਨਾਸ਼ਤਾ ਕਰਨ ਤੋਂ ਬਾਅਦ ਵਾਪਿਸ ਜਾਣ ਲਈ ਰਜ਼ਾਮੰਦ ਕਰ ਲਿਆ।

ਦਿਨ ਚੜ੍ਹਨ ਤੋਂ ਬਾਅਦ ਚਿੰਨਈਆ, ਮਾਨ ਅਤੇ ਮੈਂ ਕਾਰ ਦੁਆਰਾ ਉਲੂਮਾਦੂ ਲਈ ਚੱਲ ਪਏ, ਤਾਂ ਜੋ ਦਿਨ ਦੀ ਰੌਸ਼ਨੀ ਵਿੱਚ ਲਾਟਾਂ ਛੱਡ ਰਹੇ ਦਰੱਖਤਾਂ ਨੂੰ ਵੇਖ ਸਕੀਏ।

ਸਵੇਰੇ 7 ਵਜੇ ਅਸੀਂ ਉਸ ਸਥਾਨ ਤੇ ਪਹੁੰਚ ਗਏ ਪਰੰਤੂ ਲਾਟਾਂ ਛੱਡ ਰਹੇ ਉਹਨਾਂ ਦਰੱਖਤਾਂ ਨੂੰ ਅਸੀਂ ਲੱਭ ਨਾ ਸਕੇ, ਜੋ ਅਸੀਂ ਪਹਿਲੀ ਰਾਤ ਦੇਖੇ ਸਨ। ਚਿੰਨਈਆ ਦੇ ਤਕੜੇ ਵਿਰੋਧ ਦੇ ਬਾਵਜੂਦ ਵੀ ਅਸੀਂ ਪਿੱਪਲ ਦੇ ਦਰੱਖਤਾਂ ਦੇ ਬਹੁਤ ਨੇੜੇ ਚਲੇ ਗਏ ਅਤੇ ਉਹਨਾਂ ਵੱਲ ਵੇਖਿਆ।

ਉੱਥੇ ਦੋ ਪੁਰਾਣੇ ਦਰੱਖਤ ਸਨ ਜਿਹਨਾਂ ਵਿੱਚੋਂ ਇੱਕ ਪੂਰੀ ਤਰ੍ਹਾਂ ਅਤੇ ਦੂਸਰੇ ਦਾ ਕੁੱਝ ਭਾਗ ਸੁੱਕਿਆ ਹੋਇਆ ਸੀ। ਦੱਖਣ ਵਾਲੇ ਪਾਸੇ ਬਹੁਤ ਸਾਰੇ ਦਰੱਖਤ ਪੀਲੇ ਰੰਗ ਦੇ ਸਨ ਪਰੰਤੂ ਦੋਵੇਂ ਸੁੱਕੇ ਹੋਏ ਦਰੱਖਤਾਂ ਵਿੱਚ

ਪੀਲਾ ਰੰਗ ਇਹਨਾਂ ਤੋਂ ਵੀ ਜਿਆਦਾ ਸੀ।

ਮੈਂ ਦਰੱਖਤ ਤੋਂ ਚਾਕੂ ਦੀ ਸਹਾਇਤਾ ਨਾਲ ਕੁਝ ਲੱਕੜ ਕੱਟ ਲਈ ਅਤੇ ਉਸਨੂੰ ਕਾਰ ਵਿੱਚ ਰੱਖ ਕੇ ਨਾਸ਼ਤੇ ਦੇ ਸਮੇਂ ਵਿੱਚ ਹੀ ਦੋਵਾਂ ਜਣਿਆਂ ਸਮੇਤ ਰੈਸਟ-ਹਾਊਸ ਵਾਪਿਸ ਆ ਗਿਆ।

ਜਾਫ਼ਨਾ ਵਾਪਿਸ ਪਹੁੰਚਣ ਤੇ ਜੈਕੋਬ ਅਤੇ ਮਾਨ ਤਾਂ ਸ਼ਿਕਾਰ ਨੂੰ ਤਿਆਰ ਕਰਨ ਵਿੱਚ ਰੁੱਝ ਗਏ ਅਤੇ ਮੈਂ ਲੱਕੜ ਦੇ ਛਿਲਕੇ ਨੂੰ ਜਿਹੜਾ ਕਿ ਓਲੂਮਾਦੂ ਤੋਂ ਲਿਆਂਦਾ ਸੀ, ਘੋਖਣ ਲੱਗ ਪਿਆ।

ਮੈਂ, ਮੇਰੀ ਪਤਨੀ ਅਤੇ ਮੇਰੇ 3 ਸਾਲਾ ਬੱਚੇ ਲਈ ਇਹ ਇੱਕ ਬਹੁਤ ਹੀ ਦਿਲਚਸਪ ਨਜ਼ਾਰਾ ਸੀ, ਜਦੋਂ ਰਾਤ ਵੇਲੇ ਬਿਜਲੀ ਬੰਦ ਕਰਨ ਤੋਂ ਬਾਅਦ ਮੇਰੇ ਮੇਜ਼ ਤੇ ਰੋਸ਼ਨੀ ਨਿਕਲ ਰਹੀ ਸੀ। ਇਹ ਰੌਸ਼ਨੀ ਉਸ ਲੱਕੜ ਦੇ ਸੱਕ ਵਿੱਚੋਂ ਨਿਕਲ ਰਹੀ ਸੀ, ਜਿਹੜਾ ਕਿ ਮੈਂ ਜੰਗਲ ਵਿੱਚੋਂ ਲਿਆਂਦਾ ਸੀ। ਮੇਰੀ ਪਤਨੀ ਨੇ ਮੇਰੇ ਪੁੱਤਰ ਨੂੰ ਮਖੌਲ ਨਾਲ ਕਿਹਾ-"ਉਹ ਲੱਕੜ ਅਤੇ ਸੱਕ ਕਾਦੇਰੀ ਦੇ ਛੋਟੇ ਬੱਚੇ ਹਨ।"

ਅਗਲੇ ਦਿਨ ਲੱਕੜ ਅਤੇ ਸੱਕ ਨੂੰ ਮੈਂ ਜਾਫ਼ਨਾ ਕਾਲਜ ਦੀ ਬਨਸਪਤੀ ਵਿਗਿਆਨ ਦੀ ਪ੍ਰਯੋਗਸ਼ਾਲਾ ਵਿੱਚ ਲੈ ਗਿਆ। ਖੁਰਦਬੀਨ ਨਾਲ ਦੇਖਣ ਤੇ ਮੈਂ ਪਤਾ ਲਗਾਇਆ ਕਿ ਪਿੱਪਲ ਦੇ ਸੱਕ ਤੇ ਪੀਲਾ ਰੰਗ ਇੱਕ ਖਾਸ ਕਿਸਮ ਦੀ ਉੱਲ੍ਹੀ ਦੇ ਪੈਦਾ ਹੋਣ ਕਰਕੇ ਸੀ। ਇਹ ਵੀ ਦੇਖਿਆ ਗਿਆ ਕਿ ਉੱਲ੍ਹੀ ਦੀਆਂ ਜੜ੍ਹਾਂ ਲੱਕੜ ਅਤੇ ਸੱਕ ਵਿੱਚ ਡੂੰਘੀਆਂ ਚਲੀਆਂ ਗਈਆਂ ਸਨ।

ਇਹ ਕਿਸੇ ਢੰਗ ਨਾਲ ਵੀ ਕੋਈ ਅਜੀਬ ਵਰਤਾਰਾ ਨਹੀਂ ਸੀ, ਕਿਉਂਕਿ ਦੁਨੀਆਂ ਦੇ ਬਹੁਤ ਸਾਰੇ ਅਜਿਹੇ ਰੁੱਖ ਹਨ ਜਿਹਨਾਂ ਵਿੱਚੋਂ ਉੱਲ੍ਹੀ ਦੇ ਉੱਗਣ ਲਈ ਬਹੁਤ ਹੀ ਯੋਗ ਥਾਂ ਹੁੰਦੀ ਹੈ। ਇਹ ਦਰੱਖਤ ਤੋਂ ਖੁਰਚ ਕੇ ਪ੍ਰਯੋਗਸ਼ਾਲਾ ਵਿੱਚ ਲਿਆਂਦੀ ਜਾ ਸਕਦੀ ਹੈ।

ਹਰ ਕਿਸਮ ਦੀ ਉੱਲ੍ਹੀ ਵਿੱਚ ਰੌਸ਼ਨੀ ਪੈਦਾ ਨਹੀਂ ਹੁੰਦੀ। ਰੌਸ਼ਨੀ ਪੈਦਾ ਕਰਨ ਵਾਲੀਆਂ ਵਿਸ਼ੇਸ਼ ਕਿਸਮਾਂ ਭਾਵੇਂ ਪ੍ਰਯੋਗਸ਼ਾਲਾ ਵਿੱਚ ਹੋਣ, ਭਾਵੇਂ ਕਿਸੇ ਦਰੱਖਤ ਤੇ ਇਹ ਰਾਤ ਨੂੰ ਰੌਸ਼ਨੀ ਪੈਦਾ ਕਰਦੀਆਂ ਹਨ। ਇਸ ਦਾ ਕਾਦੇਰੀ ਜਾਂ ਕਾਦੇਰੀ ਭੂਤ-ਪਰੇਤ ਨਾਲ ਕੋਈ ਸੰਬੰਧ ਨਹੀਂ ਹੁੰਦਾ।

**ਪ੍ਰਕਾਸ਼ ਪੈਦਾ ਹੋਣਾ**

ਇਹਨਾਂ ਉੱਲੀਆਂ ਦੀ ਤਰ੍ਹਾਂ ਅਜਿਹੇ ਬਹੁਤ ਸਾਰੇ ਦਰੱਖਤ ਅਤੇ ਜਾਨਵਰ ਵੀ ਹਨ, ਜਿਹੜੇ ਰਾਤ ਨੂੰ ਰੌਸ਼ਨੀ ਦਿੰਦੇ ਹਨ। ਉਹਨਾਂ ਨੂੰ ਰੌਸ਼ਨੀ ਪੈਦਾ ਕਰਨ ਵਾਲੇ ਜੀਵ ਜਾਂ ਪੌਦੇ ਕਿਹਾ ਜਾਂਦਾ ਹੈ। ਕਿਉਂਕਿ ਇਸ ਕਿਸਮ ਦੇ ਪੌਦੇ ਅਤੇ ਜੀਵ ਜ਼ਿਆਦਾਤਾਰ ਸਮੁੰਦਰ ਵਿੱਚ ਹੀ ਹੁੰਦੇ ਹਨ, ਇਸ ਲਈ ਬਹੁਤੇ ਲੋਕ ਇਹਨਾਂ ਤੋਂ ਜਾਣੂ ਨਹੀਂ ਹਨ।

ਧਰਤੀ ਤੇ ਰੌਸ਼ਨੀ ਪੈਦਾ ਕਰਨ ਵਾਲੇ ਜੀਵਾਂ ਵਿੱਚੋ ਸਭ ਤੋਂ ਆਮ ਮਿਲਣ ਵਾਲਾ ਜੀਵ ਜੁਗਨੂੰ ਹੈ। ਕਈ ਹੋਰ ਜੀਵ ਵੀ ਸੰਘਣੇ ਜੰਗਲਾਂ ਅਤੇ ਹਨੇਰੀਆਂ ਗੁਫਾਵਾਂ ਵਿੱਚ ਦੇਖੇ ਜਾ ਸਕਦੇ ਹਨ ਜੁਗਨੂੰ ਇੱਕ ਭੂੰਡ ਹੈ ਕੀੜਾ ਨਹੀਂ। ਸਿਰਫ ਨਰ ਜੁਗਨੂੰ ਹੀ ਉੱਡ ਸਕਦਾ ਹੈ। ਮਾਦਾ ਜੁਗਨੂੰ ਧਰਤੀ ਤੇ ਜਾਂ ਪੌਦਿਆਂ ਨਾਲ ਚਿਪਕੀ ਰਹਿੰਦੀ ਹੈ। ਨਰ ਤੇ ਮਾਦਾ ਪ੍ਰਕਾਸ਼ ਰਾਹੀਂ ਇੱਕ ਦੂਜੇ ਨੂੰ ਆਪਣੇ ਵੱਲ ਖਿਚਦੇ ਹਨ।

ਬਹੁਤ ਸਾਰੇ ਬੈਕਟੀਰੀਆ ਵੀ ਰੌਸ਼ਨੀ ਛੱਡਦੇ ਹਨ। ਸੜ ਰਹੇ ਪ੍ਰੋਟੀਨ ਜਿਵੇਂ ਮੱਛੀ ਅਤੇ ਮਾਸ ਆਦਿ ਵਿੱਚੋ ਅਜਿਹੇ ਬੈਕਟੀਰੀਆ ਦੇ ਪੈਦਾ ਹੋਣ ਕਾਰਨ ਰਾਤ ਵੇਲੇ ਰੌਸ਼ਨੀ ਪੈਦਾ ਹੋਣ ਲੱਗ ਪੈਂਦੀ ਹੈ।

ਨਿਊਜੀਲੈਂਡ ਵਿੱਚ ਕੁੱਝ ਗੁਫਾਵਾਂ ਦੇ ਅੰਦਰਲੇ ਭਾਗਾਂ ਵਿੱਚ ਕੰਧਾਂ ਉੱਪਰ ਇਸ ਕਿਸਮ ਦੇ ਬੈਕਟੀਰੀਆ ਵੱਡੀ ਮਾਤਰਾ ਵਿੱਚ ਪੈਦਾ ਹੋਣ ਕਾਰਨ ਰੌਸ਼ਨੀ ਪੈਦਾ ਹੋ ਜਾਂਦੀ ਹੈ, ਜਿਸਨੂੰ ਅਸੀਂ ਦੇਖ ਸਕਦੇ ਹਾਂ। ਕੁਝ ਕੀੜਿਆਂ ਦੇ ਸਿਰਾਂ ਤੇ ਰੌਸ਼ਨੀ ਵਾਲੇ ਸਥਾਨ ਹੁੰਦੇ ਹਨ। ਉਹ ਰਾਤ ਨੂੰ ਜਦੋਂ ਚਲਦੇ ਹਨ ਤਾਂ ਇਸ ਤਰ੍ਹਾਂ ਦਿਖਾਈ

ਦਿੰਦਾ ਹੈ, ਜਿਵੇਂ ਕਾਰਾਂ ਆਪਣੀਆਂ ਲਾਈਟਾਂ ਜਗਾ ਕੇ ਹੌਲੀ-ਹੌਲੀ ਚੱਲ ਰਹੀਆਂ ਹੋਣ। ਭੂ-ਮੱਧ ਸਾਗਰ ਵਿੱਚ ਇੱਕ ਅਜਿਹਾ ਜੀਵ ਹੁੰਦਾ ਹੈ, ਜਿਸ ਦੀ ਮੌਜੂਦਗੀ ਨਾਲ ਹਿਲਦਾ ਹੋਇਆ ਪਾਣੀ ਇੰਜ ਪ੍ਰਤੀਤ ਹੁੰਦਾ ਹੈ, ਜਿਸ ਤਰ੍ਹਾਂ ਚਮਕ ਰਿਹਾ ਹੋਵੇ। ਇਸ ਜੀਵ ਨੂੰ ਨੌਕਟੀ ਲਿਊਕਾ (Nocti Luca) ਕਹਿੰਦੇ ਹਨ। ਸਮੁੰਦਰਾਂ ਦੇ ਕਿਨਾਰਿਆਂ ਤੇ ਨੌਕਟੀ ਲਿਊਕਾ ਜੀਵਾਂ ਦੇ ਭਾਰੀ ਸੰਖਿਆ ਵਿੱਚ ਇਕੱਠੇ ਹੋ ਜਾਣ ਕਾਰਨ ਇਸ ਤਰ੍ਹਾਂ ਵਿਖਾਈ ਦਿੰਦਾ ਹੈ ਜਿਵੇਂ ਅੱਗ ਲੱਗ ਗਈ ਹੋਵੇ। ਜਿਸ ਤਰ੍ਹਾਂ ਜੰਗਲੀ ਲੋਕਾਂ ਨੂੰ ਪ੍ਰਕਾਸ਼ ਪੈਦਾ ਕਰਨ ਵਾਲੇ ਦਰੱਖਤ ਉੱਤੇ ਭੂਤਾਂ-ਪ੍ਰੇਤਾਂ ਦਾ ਡੇਰਾ ਨਜ਼ਰ ਆਉਂਦਾ ਹੈ, ਠੀਕ ਉਸੇ ਤਰ੍ਹਾਂ ਹੀ ਸਮੁੰਦਰੀ ਮਲਾਹ ਜਾਂ ਮਛੇਰੇ ਵੀ ਪਾਣੀ ਵਿੱਚੋਂ ਪੈਦਾ ਹੋ ਰਹੇ ਪ੍ਰਕਾਸ਼ ਦਾ ਕਾਰਨ ਭੂਤਾਂ-ਪ੍ਰੇਤਾਂ ਨੂੰ ਹੀ ਸਮਝਦੇ ਹਨ।

**ਚਮਕਣਾ**

ਪ੍ਰਕਾਸ਼ ਪੈਦਾ ਕਰਨ ਵਾਲੇ ਜੀਵਾਂ ਦੀ ਤਰ੍ਹਾਂ ਹੀ ਕੁਝ ਘੋਗੇ, ਸੰਖ, ਸਿੱਪੀਆਂ ਅਤੇ ਕੌਡੇ ਆਦਿ ਵੀ ਅਜਿਹੇ ਹੁੰਦੇ ਹਨ ਕਿ ਜੇਕਰ ਉਹਨਾਂ ਨੂੰ ਹਿਲਾਇਆ ਜਾਵੇ ਤਾਂ ਉਹ ਹਨੇਰੇ ਵਿੱਚ ਚਮਕਣ ਲੱਗ ਪੈਂਦੇ ਹਨ। ਰੈਫਈਲ ਡੁਬੋਈ ਨੇ ਇਸ ਰੌਸ਼ਨੀ ਪੈਦਾ ਕਰਨ ਵਾਲੇ ਵਿਸ਼ੇ ਤੇ ਖੋਜ ਕੀਤੀ। ਉਸਨੇ ਸਿੱਧ ਕੀਤਾ ਕਿ ਇਹ ਚਮਕ ਜਾਂ ਰੌਸ਼ਨੀ, ਲੁਸੀਫੈਰਿਨ (Luciferin) ਨਾਂ ਦੇ ਪਦਾਰਥ ਕਰਕੇ ਹੁੰਦੀ ਹੈ।

ਕੁੱਝ ਉੱਲੀਆਂ ਅਤੇ ਬੈਕਟੀਰੀਆ ਤਾਂ ਲਗਾਤਾਰ ਰੌਸ਼ਨੀ ਪੈਦਾ ਕਰਦੇ ਰਹਿੰਦੇ ਹਨ, ਪਰੰਤੂ ਕੁਝ ਜੀਵਾਂ ਵਿੱਚ ਇਸਦਾ ਸਬੰਧ ਦਿਮਾਗ ਨਾਲ ਹੁੰਦਾ ਹੈ ਅਤੇ ਉਹ ਲਗਾਤਾਰ ਰੌਸ਼ਨੀ ਪੈਦਾ ਨਹੀਂ ਕਰਦੇ। ਪ੍ਰਕਾਸ਼ ਅਤੇ ਚਮਕ, ਤਾਪ ਦੀ ਉਪਜ ਤੋਂ ਬਗੈਰ ਹੀ ਪੈਦਾ ਹੁੰਦੇ ਹਨ। ਚਮਕ ਦੇ ਰੰਗ ਵੱਖ ਵੱਖ ਕਿਸਮ ਦੇ ਅਤੇ ਘਟਣ ਵਧਣ ਵਾਲੇ ਹੁੰਦੇ ਹਨ। ਅਜਿਹੇ ਪ੍ਰਕਾਸ਼ ਦਾ ਰੰਗ ਆਮ ਤੌਰ ਤੇ ਨੀਲਾ, ਹਰਾ, ਪੀਲਾ, ਜਾਂ ਲਾਲ ਹੁੰਦਾ ਹੈ। ਡੂੰਘੇ ਸਮੁੰਦਰਾਂ ਦੀਆਂ ਕੁਝ ਮੱਛੀਆਂ ਵਿੱਚ ਚਮਕ ਨੂੰ ਵਧਾਉਣ ਅਤੇ ਘਟਾਉਣ ਦੀ ਸਮਰੱਥਾ ਹੁੰਦੀ ਹੈ।

**ਇਹ ਸਭ ਕੁੱਝ ਰਹੱਸਮਈ ਨਹੀਂ ਹੈ**

ਇਹਨਾਂ ਜੀਵਾਂ ਵਿੱਚ ਪ੍ਰਕਾਸ਼ ਦਾ ਆਪਣੇ ਆਪ ਪੈਦਾ ਹੋਣਾ ਕੋਈ ਰਹੱਸ ਨਹੀਂ ਹੈ। ਉਲੂਮਾਦੂ ਜੰਗਲ ਦੇ 'ਪਾਲੂ' ਦਰੱਖਤ ਜਲ ਨਹੀਂ ਸਨ ਰਹੇ। ਇਹ ਚਮਕ (Panus) ਉੱਲੀ ਦੇ ਕਾਰਨ ਉਹਨਾਂ ਦਰੱਖਤਾਂ ਵਿੱਚੋਂ ਪੈਦਾ ਹੋ ਰਹੀ ਸੀ। ਸ਼ਾਇਦ ਇਹ ਚਮਕ ਪਹਿਲਾਂ ਸੁੱਕੇ ਦਰੱਖਤ ਤੋਂ ਪੈਦਾ ਹੋਈ ਹੋਣੀ ਹੈ ਅਤੇ ਬਾਦ ਵਿੱਚ ਉਸ ਦਰੱਖਤ ਤੋਂ ਇਹ ਨਾਲ ਦੇ ਦਰੱਖਤਾਂ ਤੇ ਫੈਲਦੀ ਗਈ। ਇਸ ਕਰਕੇ ਹੀ ਪੇਂਡੂਆਂ ਨੇ ਸੋਚਿਆ ਕਿ ਕਾਦੇਰੀ ਪ੍ਰੇਤ ਦੇ ਪਰਿਵਾਰ ਦੇ ਮੈਂਬਰਾਂ ਦੀ ਗਿਣਤੀ ਹਰ ਸਾਲ ਲਗਾਤਾਰ ਵਧ ਰਹੀ ਹੈ।

ਮਨੁੱਖੀ ਜਾਤੀ ਦੀ ਇਹ ਇੱਕ ਮਾਨਸਿਕ ਕਮਜੋਰੀ ਹੈ ਕਿ ਜਿਸ ਗੱਲ ਦਾ ਉਹ ਕਾਰਨ ਨਹੀਂ ਲੱਭ ਸਕਦਾ, ਉਸ ਨੂੰ ਭੂਤਾਂ-ਪ੍ਰੇਤਾਂ ਜਾਂ ਕਿਸੇ ਹੋਰ ਚਮਤਕਾਰ ਨਾਲ ਜੋੜ ਦਿੰਦਾ ਹੈ। ਇਹਨਾਂ ਅੰਧ-ਵਿਸ਼ਵਾਸਾਂ ਦੇ ਸਿੱਟੇ ਵਜੋਂ ਕੋਈ ਅਜੀਬ ਘਟਨਾਵਾਂ ਦੀਆਂ ਮਨਘੜਤ ਕਹਾਣੀਆਂ ਦੂਰ-ਦੂਰ ਤੱਕ ਫੈਲ ਜਾਂਦੀਆਂ ਹਨ।

ਉਲੂਮਾਦੂ ਦੇ ਜੰਗਲ ਵਿੱਚ ਮੌਤਾਂ ਦੀਆਂ ਅਜਿਹੀਆਂ ਅਨੇਕਾਂ ਕਹਾਣੀਆਂ ਨੂੰ ਬਹੁਤ ਜਿਆਦਾ ਉਛਾਲਿਆ ਗਿਆ ਹੈ। ਅਤਿ-ਕਥਨੀ ਦੀ ਇਹ ਇੱਕ ਚੰਗੀ ਉਦਾਹਰਣ ਹੈ।

ਕਾਦੇਰੀ ਪ੍ਰੇਤ ਦੇ ਝੂਠੇ ਵਹਿਮਾਂ ਅਤੇ ਭਰਮਾਂ ਨੂੰ ਨੰਗਿਆਂ ਕਰਕੇ ਮੈਂ ਉਸ ਭਿਆਨਕ ਜੰਗਲ ਦੇ ਜੀਵਾਂ ਨੂੰ ਮੁਸੀਬਤ ਵਿੱਚ ਪਾ ਰਿਹਾ ਹਾਂ। ਅਜਿਹੀ ਥਾਂ ਜੀਵਾਂ ਵਾਸਤੇ ਹੁਣ ਸੁਰੱਖਿਅਤ ਨਹੀਂ ਰਹਿਣੀ। ਕੀ ਮੈਨੂੰ ਜੰਗਲੀ ਜੀਵਾਂ ਨੂੰ ਬਚਾਉਣ ਵਾਲੀ ਸੰਸਥਾ ਆਪਣਾ ਨੰਬਰ ਇੱਕ ਦੁਸ਼ਮਣ ਨਹੀਂ ਸਮਝੇਗੀ?

# ਆਤਮਾ ਨਾਲ ਗੱਲਾਂ

1941 ਵਿੱਚ ਜਾਫਨਾ ਦੇ ਜਿਲ੍ਹਾ ਜੱਜ ਨੇ ਆਪਣੀ ਮ੍ਰਿਤਕਾ ਪਤਨੀ ਨਾਲ ਆਪਣੇ ਘਰੇਲੂ ਅਤੇ ਨਿੱਜੀ ਮਾਮਲਿਆਂ ਬਾਰੇ ਲੰਬੀ ਗੱਲਬਾਤ ਕਰਨ ਪਿੱਛੋਂ ਕੀਮਤੀ ਜਾਣਕਾਰੀ ਪ੍ਰਾਪਤ ਕੀਤੀ ਸੀ। ਇਸ ਜੱਜ ਦਾ ਨਾਂ ਸਾਈਮਨ ਰਾਡਰਿਗੋ ਸੀ ਅਤੇ ਇਹ ਪਾਨਾਦੁਰਾ ਦਾ ਰਹਿਣ ਵਾਲਾ ਸੀ। ਜਿਸ ਵਿਅਕਤੀ ਰਾਹੀਂ ਉਸਨੇ ਆਪਣੀ ਮ੍ਰਿਤਕਾ ਪਤਨੀ ਨਾਲ ਗੱਲਾਂ ਬਾਤਾਂ ਕੀਤੀਆਂ, ਉਸਦਾ ਨਾਂ ਮਿਸਟਰ ਐਕਸ (Mr. X) ਸੀ ਅਤੇ ਉਹ ਮੈਨਾਪੀ ਦਾ ਰਹਿਣ ਵਾਲਾ ਸੀ।

ਮਿਸਟਰ ਰਾਡਰਿਗੋ ਨੂੰ ਆਪਣੀ ਪਤਨੀ ਦੀ ਮੌਤ ਤੋਂ ਬਾਅਦ ਉਸਦੀ ਯਾਦ ਲਗਾਤਾਰ ਸਤਾ ਰਹੀ ਸੀ। ਇਸ ਵਿਚਾਰ ਨੂੰ ਲੈ ਕੇ ਉਹ ਉਸੇ ਦਿਨ ਤੋਂ ਆਤਮਾ-ਸਬੰਧੀ ਪੁਸਤਕਾਂ ਵਿੱਚ ਦਿਲਚਸਪੀ ਲੈਣ ਲੱਗ ਪਿਆ ਸੀ। ਅਜਿਹੀਆਂ ਸਾਰੀਆਂ ਪੁਸਤਕਾਂ ਜਾਂ ਤਾਂ ਮਿਸਟਰ ਰਾਡਰਿਗੋ ਦੇ ਘਰ ਦੇ ਮੇਜ ਉੱਤੇ ਅਤੇ ਜਿਲ੍ਹਾ ਅਦਾਲਤ ਦੇ ਕਮਰੇ ਵਿੱਚ ਮਿਲਦੀਆਂ ਸਨ, ਲਾਇਬਰੇਰੀ ਦੀਆਂ ਅਲਮਾਰੀਆਂ ਵਿੱਚ ਇਹ ਨਹੀਂ ਸਨ ਮਿਲਦੀਆਂ। ਇਸ ਲਈ ਕਿਤਾਬਾਂ ਦੀ ਲਾਲਸਾ ਵਿੱਚ ਹੀ ਇਸਦਾ ਮੇਰੇ ਨਾਲ ਮੇਲ ਜੋਲ ਸਥਾਪਿਤ ਹੋਇਆ, ਕਿਉਂਕਿ ਮੇਰੀ ਨਿੱਜੀ ਲਾਇਬਰੇਰੀ ਵਿੱਚ ਵੀ ਇਸ ਵਿਸ਼ੇ ਤੇ ਕਾਫੀ ਪੁਸਤਕਾਂ ਸਨ। ਮੌਤ ਪਿੱਛੋਂ ਜ਼ਿੰਦਗੀ-ਇਸ ਵਿਸ਼ੇ ਤੇ ਅਸੀਂ ਦੋਵੇ ਘੰਟਿਆਂ ਬੱਧੀ ਬਹਿਸ ਕਰਦੇ ਰਹਿੰਦੇ ਸਾਂ।

ਉਪਰੋਕਤ ਵਿਸ਼ੇ ਦੇ ਸਬੰਧ ਵਿੱਚ ਮਿਸਟਰ ਰਾਡਰਿਗੋ ਦੀ ਜਾਣਕਾਰੀ ਇੰਨੀ ਵਿਸ਼ਾਲ ਅਤੇ ਗਹਿਰੀ ਸੀ ਕਿ ਉਹ ਆਤਮ-ਗਿਆਨ ਵਿਸ਼ੇ ਤੇ ਵੱਖ-ਵੱਖ ਲਿਖਾਰੀਆਂ ਦੁਆਰਾ ਲਿਖੀਆਂ ਗੱਲਾਂ ਦਾ ਕਿਸੇ ਸਮੇਂ ਵੀ ਹਵਾਲਾ ਦੇ ਸਕਦਾ ਸੀ। ਉਹ ਬਾਈਬਲ ਦੀਆਂ 66 ਪੁਸਤਕਾਂ ਵਿੱਚੋ ਕਿਸੇ ਵੀ ਪਾਠ ਜਾਂ ਤੁਕ ਦਾ ਹਵਾਲਾ ਦੇ ਸਕਦਾ ਸੀ। ਭਾਵੇਂ ਜਨਮ ਤੋਂ ਹੀ ਉਹ ਬੁੱਧ ਧਰਮ ਨੂੰ ਮੰਨਣ ਵਾਲਾ ਸੀ, ਪਰੰਤੂ ਆਤਮਾ ਦੀ ਹੋਂਦ ਬਾਰੇ ਬੋਧੀਆਂ ਦੀਆਂ ਕਿਤਾਬਾਂ ਨੂੰ ਮੰਨਣ ਦੀ ਬਜਾਏ, ਉਹ ਇਸਾਈ ਲਿਖਾਰੀਆਂ ਦੀਆਂ ਆਤਮ-ਗਿਆਨ ਬਾਰੇ ਲਿਖੀਆਂ ਕਿਤਾਬਾਂ ਵਿੱਚ ਵਧੇਰੇ ਵਿਸ਼ਵਾਸ ਕਰਦਾ ਸੀ।

**ਪ੍ਰਸੰਨਤਾ ਵਾਲੀ ਗੱਲ**

5 ਨਵੰਬਰ 1941 ਨੂੰ ਮਿਸਟਰ ਰਾਡਰਿਗੋ ਖੁਸ਼ੀ-ਖੁਸ਼ੀ ਮੇਰੇ ਘਰ ਆਇਆ ਅਤੇ ਉੱਚੀ ਦੇਣੇ ਬੋਲਿਆ- "ਅਬਰਾਹਮ! ਆਖਿਰ ਮੈਂ ਆਪਣੀ ਮ੍ਰਿਤਕਾ ਪਤਨੀ ਨਾਲ ਗੱਲਾਂ ਕਰਨ ਵਿੱਚ ਕਾਮਯਾਬ ਹੋ ਗਿਆ ਹਾਂ। ਉਸਨੇ ਇੱਕ ਘੰਟਾ ਮੇਰੇ ਨਾਲ ਗੱਲਬਾਤ ਕੀਤੀ ਅਤੇ ਉਹਨਾਂ ਨੇ ਬਹੁਤ ਸਾਰੀਆਂ ਗੱਲਾਂ ਬਾਰੇ ਦੱਸਿਆ, ਜਿਹੜੀਆਂ ਉਹ ਆਪਣੀ ਮੌਤ ਤੋਂ ਪਹਿਲਾਂ ਮੈਨੂੰ ਦੱਸਣਾ ਭੁੱਲ ਗਈ ਸੀ। ਅਗਲੇ ਐਤਵਾਰ ਫਿਰ ਮੈਂ ਆਪਣੀ ਪਤਨੀ ਨਾਲ ਗੱਲਾਂ ਕਰਾਗਾਂ। ਉਦੋਂ ਮੈਂ, ਉਸ ਤੋਂ ਹੋਰ ਬਹੁਤ ਸਾਰੀਆਂ ਚੀਜਾਂ ਬਾਰੇ ਪੁੱਛਾਗਾਂ ਜਿਹੜੀਆਂ ਕਿ ਮੈਂ ਜਾਨਣਾ ਚਾਹੁੰਦਾ ਹਾਂ।" ਇਹ ਸ਼ਬਦ ਉਸ ਨੇ ਬੜੀ ਮੁਸ਼ਕਿਲ ਨਾਲ ਕਹੇ ਕਿਉਂਕਿ ਉਹ ਜਜ਼ਬਾਤੀ ਹੋ ਗਿਆ ਸੀ। ਉਸਦੇ ਹੰਝੂ, ਉਸਦੀਆਂ ਗੱਲਾਂ ਉਤੇ ਵਹਿ ਤੁਰੇ ਸਨ।

ਉਹ ਕੁਝ ਮਿੰਟਾਂ ਲਈ ਚੁੱਪ ਰਿਹਾ। ਫਿਰ ਉਸਨੇ ਕਾਫੀ ਦਾ ਇੱਕ ਗਰਮ ਪਿਆਲਾ ਪੀਤਾ ਤੇ ਕੁਝ ਹਿੰਮਤ ਜਿਹੀ ਮਹਿਸੂਸ ਕਰਕੇ ਆਪਣੀ ਗੱਲ ਜਾਰੀ ਰੱਖੀ। ਉਸਨੇ ਦੱਸਿਆ ਕਿ ਕਿਵੇਂ ਉਹ ਮੈਨਾਪੀ ਦੇ ਮਿਸਟਰ ਐਕਸ ਨੂੰ ਮਿਲਿਆ ਜਿਹੜਾ ਕਿ ਪ੍ਰੇਤਾਂ ਨਾਲ ਗੱਲਾਂ ਕਰਵਾਉਣ ਦੀ ਸ਼ਕਤੀ ਰੱਖਦਾ ਸੀ ਅਤੇ ਕਿਵੇਂ ਉਸਨੇ ਆਪਣੀ ਪਤਨੀ ਦੀ ਆਤਮਾ ਨਾਲ ਉਸਦੇ (Mr. X) ਰਾਹੀਂ ਗੱਲਾਂ ਕੀਤੀਆਂ। ਉਸਦੀ ਅਗਲੀ ਮੁਲਾਕਾਤ ਤੇ ਮੈਂ ਉਸਦੇ ਕੋਲ ਹੋਣ ਦੀ ਆਪਣੀ ਇੱਛਾ ਪ੍ਰਗਟ ਕੀਤੀ ਪਰੰਤੂ ਰਾਡਰਿਗੋ ਨੇ ਕਿਹਾ ਕਿ ਅਗਲੀ ਵਾਰ ਉਹ ਇਕੱਲਾ ਹੀ ਆਪਣੀ ਪਤਨੀ ਤੋਂ ਕੁਝ ਗੁਪਤ ਗੱਲਾਂ ਬਾਰੇ ਜਾਣਕਾਰੀ ਪ੍ਰਾਪਤ ਕਰਨੀ ਚਾਹੁੰਦਾ ਹੈ।

**ਮਾਧਿਅਮ**

ਮੈਂ ਮਿਸਟਰ ਐਕਸ (Mr. X) ਨੂੰ ਪੱਤਰ ਰਾਹੀਂ ਬੇਨਤੀ ਕੀਤੀ ਕਿ ਉਹ ਮੈਨੂੰ ਮਿਲੇ। 22 ਨਵੰਬਰ, 1941 ਨੂੰ ਉਹ ਮੇਰੇ ਕੋਲ ਆਇਆ। ਜਿਉਂ ਹੀ ਮੈਂ ਉਸਦਾ ਸਵਾਗਤ ਕਰਨ ਲਈ ਅੱਗੇ ਵਧਿਆ ਤਾਂ ਮਿਸਟਰ ਐਕਸ ਨੇ ਕਿਹਾ-"ਮੈਨੂੰ ਕਾਫੀ ਦੂਰੋਂ ਹੀ, ਤੁਹਾਡੇ ਸਿਰ ਦੁਆਲੇ ਇੱਕ ਪ੍ਰਕਾਸ਼ ਚੱਕਰ ਨਜ਼ਰ ਆਇਆ ਹੈ। ਮੈਨੂੰ ਮਿਸਟਰ ਰਾਡਰਿਗੋ ਨੇ ਦੱਸਿਆ ਹੈ ਕਿ ਤੁਸੀਂ ਅਧਿਆਤਮਵਾਦ ਦੇ ਇੱਕ ਚੰਗੇ ਵਿਦਿਆਰਥੀ ਹੋ ਅਤੇ ਤੁਹਾਨੂੰ ਗ੍ਰਹਿਆਂ ਵਿੱਚ ਬਹੁਤ ਦਿਲਚਸਪੀ ਹੈ। ਕੀ ਇਹ ਠੀਕ ਹੈ ?" ਮੈਂ ਇੱਕ ਸਰੋਤਾ ਹੀ ਬਣਿਆ ਰਿਹਾ ਅਤੇ ਮਿਸਟਰ ਐਕਸ ਨੂੰ ਆਪਣੀ ਗੱਲ ਜਾਰੀ ਰੱਖਣ ਦੀ ਆਗਿਆ ਦਿੱਤੀ। ਉਸਦੀ ਗੱਲ ਨੇ ਮੈਨੂੰ ਉਸ ਦੇ ਸਬੰਧ ਵਿੱਚ ਇੱਕ ਰਾਇ ਬਣਾਉਣ ਯੋਗ ਬਣਾ ਦਿੱਤਾ।

ਮਿਸਟਰ ਐਕਸ ਇੱਕ ਚੰਗੇ ਰੱਜੇ ਪੁੱਜੇ ਪਰਿਵਾਰ ਦਾ ਮੈਂਬਰ ਸੀ, ਜਿਸਨੂੰ ਕਿ ਉਸਦੇ ਧਾਰਮਿਕ ਮਾਪਿਆਂ ਨੇ, ਇਸਾਈ ਮਹੌਲ ਵਿੱਚ ਪਾਲਿਆ ਸੀ। ਉਸਨੇ ਜਾਫ਼ਨਾ ਦੇ ਕ੍ਰਿਸਚੀਅਨ ਸਕੂਲ ਤੋਂ ਵਿੱਦਿਆ ਪ੍ਰਾਪਤ ਕੀਤੀ ਅਤੇ ਉੱਥੇ ਹੀ ਉਹ ਯੂਰਪੀਨ ਦੇ ਪ੍ਰਭਾਵ ਹੇਠ ਆਇਆ। ਚੰਗਾ ਪੜ੍ਹਿਆ-ਲਿਖਿਆ ਧੰਨਵਾਨ ਹੋਣ ਕਾਰਨ ਉਹ ਇੱਕ ਇੱਜਤਦਾਰ ਆਦਮੀ ਸੀ। ਉਸਨੂੰ ਆਪਣੀ ਰੋਜ਼ੀ ਕਮਾਉਣ ਲਈ ਅਜਿਹੇ ਪਖੰਡ ਕਰਨ ਦੀ ਕੋਈ ਲੋੜ ਨਹੀਂ ਸੀ। ਉਹ ਪਵਿੱਤਰ ਸੁਭਾਅ ਦਾ ਆਦਮੀ ਸੀ। ਜਦੋਂ ਉਹ ਜਵਾਨ ਸੀ ਤਾਂ ਉਸਦੀ ਇੱਛਾ ਇਸਾਈ ਪਾਦਰੀ ਬਣਨ ਦੀ ਸੀ। ਪਰੰਤੂ ਜਦੋਂ ਉਸ ਦੇ ਇੱਕ ਭਰਾ ਨੇ ਇਹ ਕਿੱਤਾ ਅਪਣਾ ਲਿਆ ਤਾਂ ਉਸਨੇ ਆਪਣਾ ਇਹ ਵਿਚਾਰ ਛੱਡ ਦਿੱਤਾ।

ਉਸਨੂੰ ਆਪਣੀ ਪਹਿਲੀ ਪਤਨੀ ਨਾਲ ਬਹੁਤ ਪਿਆਰ ਸੀ, ਜਿਹੜੀ ਕਿ 1926 ਵਿੱਚ ਇੱਕ ਲੜਕੀ ਨੂੰ ਜਨਮ ਦੇਣ ਤੋਂ ਬਾਅਦ ਮਰ ਗਈ ਸੀ। ਭਾਵੇਂ ਉਸ ਨੇ ਦੂਸਰਾ ਵਿਆਹ ਕਰਵਾ ਲਿਆ ਪਰੰਤੂ ਆਪਣੀ ਪਹਿਲੀ ਪਤਨੀ ਦੀ ਯਾਦ ਹਮੇਸ਼ਾਂ ਉਸਦੇ ਮਨ ਤੇ ਬਣੀ ਰਹੀ। ਮਿਸਟਰ ਰਾਡਰਿਗੋ ਦੀ ਤਰ੍ਹਾਂ ਉਹ ਵੀ ਆਪਣੀ ਪਤਨੀ ਦੀ ਮੌਤ ਸੋਂ ਬਾਅਦ 'ਆਤਮ-ਗਿਆਨ' ਵਿੱਚ ਕਾਫੀ ਦਿਲਚਸਪੀ ਲੈਣ ਲੱਗ ਪਿਆ ਸੀ। ਉਹ ਲੰਡਨ ਦੀ ਅਧਿਆਤਮਿਕ ਖੋਜ ਸੰਸਥਾ ਦਾ ਮੈਂਬਰ ਬਣ ਗਿਆ ਅਤੇ ਉਸ ਸਭਾ ਦਾ ਰਸਾਲਾ ਬਕਾਇਦਾ ਤੌਰ ਤੇ ਪੜ੍ਹਨ ਲੱਗਾ। ਉਸ ਦੇ ਕੋਲ ਆਪਣੇ ਸਹੁਰੇ ਅਤੇ ਆਪਣੀ ਪਤਨੀ ਦੀਆਂ ਤਸਵੀਰਾਂ ਸਨ, ਜਿਹੜੀਆਂ ਕਿ ਉਹਨਾਂ ਦੀ ਮੌਤ ਤੋਂ ਕਈ ਵਰ੍ਹੇ ਪਿੱਛੋ ਖਿੱਚੀਆਂ ਗਈਆਂ ਸਨ। ਇਹ ਤਸਵੀਰਾਂ, ਇੰਗਲੈਂਡ ਦੇ ਆਤਮਾਵਾਂ ਦੀ ਫੋਟੋ ਖਿੱਚਣ ਵਾਲੇ ਕਿਸੇ ਫੋਟੋਗ੍ਰਾਫਰ ਵੱਲੋਂ ਖਿੱਚੀਆਂ ਗਈਆਂ ਸਨ। ਭਾਵੇਂ ਉਸ ਨੂੰ ਉਹਨਾਂ ਤਸਵੀਰਾਂ ਦੀ ਪ੍ਰਮਾਣਿਕਤਾ ਤੇ ਸ਼ੱਕ ਸੀ, ਪਰ ਫਿਰ ਵੀ ਉਹ ਉਹਨਾਂ ਨੂੰ ਆਪਣੀ ਅਲਮਾਰੀ ਵਿੱਚ ਰੱਖਦਾ ਸੀ ਤਾਂ ਜੋ ਮੌਕੇ ਸਿਰ ਦੂਜਿਆਂ ਨੂੰ ਦਿਖਾਈਆਂ ਜਾ ਸਕਣ। ਉਸ ਦੇ ਅਨੁਸਾਰ ਇਹ ਤਸਵੀਰਾਂ ਸਬੰਧਤ ਵਿਅਕਤੀਆਂ ਨਾਲ ਮਿਲਦੀਆਂ ਜੁਲਦੀਆਂ ਸਨ।

1934 ਵਿੱਚ ਪਹਿਲੀ ਵਾਰ ਉਸਦਾ ਆਪਣੀ ਮ੍ਰਿਤਕਾ ਪਤਨੀ ਨਾਲ ਸੰਪਰਕ ਹੋਇਆ, ਉਸ ਤੋਂ ਬਾਅਦ ਕਈ ਵਾਰ ਉਸਦਾ ਆਪਣੀ ਪਤਨੀ ਨਾਲ ਸੰਪਰਕ ਹੋਇਆ। ਉਸ ਨੇ ਜਿਹੜੇ ਸੁਨੇਹੇ ਉਸ ਤੋਂ ਬਾਅਦ ਪ੍ਰਾਪਤ ਕੀਤੇ ਉਹਨਾਂ ਵਿੱਚੋ ਬਹੁਤ ਸਾਰੇ ਗਲਤ ਸਨ ਅਤੇ ਕੁਝ ਕੁ ਠੀਕ। ਉਸਦੀ ਪਹਿਲੀ ਲੜਕੀ ਦੀ ਸ਼ਾਦੀ ਉਸਦੀ ਮ੍ਰਿਤਕਾ ਪਤਨੀ ਨਾਲ ਗੱਲਬਾਤ ਕਰਨ ਪਿੱਛੋ ਕੀਤੀ ਗਈ। ਉਸਦੇ ਕਹਿਣ ਅਨੁਸਾਰ ਉਸ ਵਿੱਚ ਏਨੀ ਸ਼ਕਤੀ ਪੈਦਾ ਹੋ ਗਈ ਸੀ ਕਿ ਉਹ ਆਪਣੀ ਮ੍ਰਿਤਕਾ ਪਤਨੀ ਨਾਲ ਕਿਸੇ ਵੇਲੇ ਕਿਸੇ ਵੀ ਸਥਾਨ ਤੇ ਸੰਪਰਕ ਕਾਇਮ ਕਰ ਸਕਦਾ ਸੀ।

**ਆਤਮਾ ਨਾਲ ਗੱਲਬਾਤ**

ਉਸਦੀ ਇਹ ਅਵਸਥਾ ਨੂੰ ਵੇਖਣ ਲਈ ਮੈਂ ਉਸਨੂੰ ਬੇਨਤੀ ਕੀਤੀ ਕਿ ਉਹ ਆਪਣੀ ਪਤਨੀ ਦੀ ਆਤਮਾ ਨਾਲ ਸੰਪਰਕ ਸਥਾਪਿਤ ਕਰੇ। ਉਸਨੇ ਇਸ ਮੰਤਵ ਲਈ ਇਕਾਂਤ ਸਥਾਨ ਦੀ ਮੰਗ ਕੀਤੀ। ਮੈਂ ਉਸਨੂੰ ਆਪਣੀ ਲਾਇਬ੍ਰੇਰੀ ਭੇਜ ਦਿੱਤਾ ਅਤੇ ਉਸਨੂੰ ਬੈਠਣ ਲਈ ਇੱਕ ਕੁਰਸੀ ਦੇ ਦਿੱਤੀ। ਉਸਦੀ ਬੇਨਤੀ ਤੇ ਸਾਰੀਆਂ ਖਿੜਕੀਆਂ ਬੰਦ ਕਰ ਦਿੱਤੀਆਂ ਗਈਆਂ। ਕੁਝ ਮਿੰਟ ਤੱਕ ਸਾਹਮਣੀ ਕੰਧ ਉੱਤੇ ਟਿਕਟਿਕੀ ਲਾ ਕੇ ਵੇਖਣ ਪਿੱਛੋ ਉਸਨੇ ਆਪਣੀ ਸਮਾਧੀ ਖੋਲੀ ਅਤੇ ਕਿਹਾ-"ਹੁਣ ਮੈਂ ਆਪਣੀ ਪਤਨੀ ਨੂੰ ਸਾਫ ਦੇਖ ਸਕਦਾ ਹਾਂ। ਉਹ ਸਾਹਮਣੇ ਉਸ ਜਗ੍ਹਾ ਅਤੇ ਖੜ੍ਹੀ ਹੈ ਅਤੇ ਮੇਰੇ ਵੱਲ ਵੇਖ ਰਹੀ ਹੈ।" ਉਹ ਕੰਧ ਉੱਪਰ ਲੱਗੇ ਹੋਏ ਵੱਡੇ ਚਿੱਤਰਾਂ ਵੱਲ ਇਸ਼ਾਰਾ ਕਰ ਰਿਹਾ ਸੀ। ਇਹਨਾਂ ਵਿੱਚੋ ਇੱਕ ਚਿੱਤਰ ਮੇਰੇ ਪਿਤਾ ਦਾ ਵੀ ਸੀ।

"ਕੀ ਤੁਸੀਂ ਕੰਧ ਤੇ ਲਟਕ ਰਹੀ ਤਸਵੀਰ ਵੇਖ ਸਕਦੇ ਹੋ ?" ਮੈਂ ਪੁੱਛਿਆ " ਉੱਥੇ ਕੰਧ ਨਹੀਂ ਹੈ। ਮੈਂ ਤਾਂ ਆਪਣੀ ਪਤਨੀ ਨੂੰ ਨੀਲੇ ਅਸਮਾਨ ਵਿੱਚ ਬੱਦਲਾਂ ਦੇ ਵਿਚਕਾਰ ਖੜ੍ਹੀ ਹੋਈ ਨੂੰ ਦੇਖ ਰਿਹਾ ਹਾਂ" ਉਸਨੇ ਜਵਾਬ ਦਿੱਤਾ ਮੈਂ ਕੰਧ ਕੋਲ ਗਿਆ ਅਤੇ ਆਪਣੇ ਪਿਤਾ ਦੀ ਤਸਵੀਰ ਨੂੰ ਹੱਥ ਲਾ ਕੇ ਉਸਨੂੰ ਪੁੱਛਿਆ "ਕੀ ਇਹ ਤੁਹਾਡੀ ਪਤਨੀ ਹੈ ?" ਉਹ ਬੋਲਿਆ-"ਹਾਂ ਇਹ ਉਹੀ ਹੈ। ਇਸਨੂੰ ਹੱਥ ਲਾਉਣ ਦੀ ਕੋਸ਼ਿਸ ਨਾ ਕਰੋ, ਨਹੀਂ ਤਾਂ ਇਹ ਜਰੂਰ ਅਲੋਪ ਹੋ ਜਾਵੇਗੀ।" ਫਿਰ ਉਸਨੇ ਮੈਨੂੰ ਦੱਸਿਆ ਕਿ ਉਸਦੀ ਆਤਮਾ ਕਿਸੇ ਵੀ ਸਵਾਲ ਦਾ ਜਵਾਬ ਦੇਣ ਲਈ ਤਿਆਰ ਹੈ। ਮੇਰੇ ਵੱਲੋਂ ਪੁੱਛੇ ਗਏ ਬਹੁਤ ਸਾਰੇ ਸਵਾਲਾਂ ਦਾ ਜਵਾਬ ਉਸਨੇ ਆਪ ਹੀ ਦਿੱਤਾ ਪਰੰਤੂ ਦਾਅਵਾ ਇਹ ਕੀਤਾ ਕਿ ਇਹ ਜਵਾਬ ਉਸ ਦੀ ਪਤਨੀ ਦੀ ਆਤਮਾ ਵੱਲੋਂ ਆ ਰਹੇ ਹਨ।

**ਆਤਮਾ ਦੀ ਅਵਾਜ਼**

"ਇਸਾਈ ਇੱਕ ਸੱਚਾ ਧਰਮ ਹੈ। ਪੁਨਰ-ਜਨਮ ਜਾਂ ਅਵਤਾਰ ਧਾਰਣ ਕਰਨਾ ਕੁਝ ਵੀ ਨਹੀਂ ਹੁੰਦਾ। ਆਤਮਾਵਾਂ ਨੂੰ ਧਰਤੀ ਤੇ ਜਨਮ ਲੈਣ ਤੋਂ ਪਹਿਲਾਂ ਦੀ ਜ਼ਿੰਦਗੀ ਬਾਰੇ ਕੋਈ ਗਿਆਨ ਨਹੀਂ ਹੁੰਦਾ। ਆਤਮਾਵਾਂ ਦੀ ਦੁਨੀਆਂ ਵਿੱਚ ਵੀ ਭੋਜਨ ਅਤੇ ਸ਼ਰਾਬ ਹੁੰਦੀ ਹੈ। ਰੂਹਾਂ ਵੀ ਲੀਡਰਾਂ ਦੀ ਅਗਵਾਈ ਹੇਠ ਛੋਟੇ-ਛੋਟੇ ਗਰੁੱਪਾਂ ਵਿੱਚ ਰਹਿੰਦੀਆਂ ਹਨ। ਨਾਸ਼ਵਾਨ ਆਦਮੀਆਂ ਨਾਲ ਗੱਲਾਂ ਕਰਨ ਲਈ, ਰੂਹਾਂ ਨੂੰ ਵੀ ਆਪਣੇ ਲੀਡਰਾਂ ਤੋਂ ਖਾਸ ਇਜਾਜਤ ਲੈਣੀ ਪੈਂਦੀ ਹੈ। ਰੂਹਾਂ ਵਿੱਚ ਵੀ ਕਾਮ-ਵਾਸ਼ਨਾ ਹੁੰਦੀ ਹੈ। ਮੇਰੀ ਪਤਨੀ ਚਾਹੁੰਦੀ ਹੈ ਕਿ ਮੇਰੀ ਮੌਤ ਤੋਂ ਬਾਅਦ ਅਸੀਂ ਫਿਰ ਪਤੀ-ਪਤਨੀ ਵਾਲੀ ਜ਼ਿੰਦਗੀ ਜਿਉਂਦੇ ਰਹੀਏ। ਰੂਹਾਂ ਸਫੇਦ, ਖੁੱਲ੍ਹੇ ਅਤੇ ਉੱਡਣ ਵਾਲੇ ਕੱਪੜੇ ਪਹਿਨਦੀਆਂ ਹਨ। ਘਟੀਆ ਜਾਨਵਰਾਂ ਦੀ ਕੋਈ ਰੂਹ ਨਹੀਂ ਹੁੰਦੀ। ਦੂਸਰੇ ਗ੍ਰਹਿਆਂ ਤੇ ਵੀ ਮਨੁੱਖ ਵਸਦੇ ਹਨ। ਰੂਹਾਂ ਉਹਨਾਂ ਸਰੀਰਾਂ ਵਿੱਚ ਹੀ ਰਹਿੰਦੀਆਂ ਸਨ ਜਿੰਨ੍ਹਾਂ ਵਿੱਚ ਉਹ ਮਰਨ ਤੋਂ ਪਹਿਲਾਂ ਰਹਿੰਦੀਆਂ ਸਨ ਅਤੇ ਅੰਤ ਵਿੱਚ ਉਹ ਪ੍ਰਮਾਤਮਾਂ ਦੀ ਦੁਨੀਆਂ ਵਿੱਚ ਪਹੁੰਚ ਜਾਂਦੀਆਂ ਹਨ। ਰੂਹਾਂ ਦੀ ਦੁਨੀਆਂ ਵਿੱਚ ਵੀ ਵਿਸਕੀ ਅਤੇ ਸੋਡਾ ਹੁੰਦਾ ਹੈ। ਸਾਰੀਆਂ ਰੂਹਾਂ ਦੁਆਰਾ ਬੋਲੀ ਜਾਣ ਵਾਲੀ ਭਾਸ਼ਾ ਅੰਗਰੇਜ਼ੀ ਹੈ।"

ਮੈਂ ਅਤੇ ਮਿਸਟਰ ਐਕਸ ਲਾਇਬ੍ਰੇਰੀ ਵਾਲੇ ਕਮਰੇ ਤੋਂ ਬਾਹਰ ਆ ਗਏ ਅਤੇ ਰਿਹਾਇਸ਼ੀ ਕਮਰੇ ਵਿੱਚ ਆ ਕੇ ਵੀ ਆਪਣੀ ਗੱਲਬਾਤ ਜਾਰੀ ਰੱਖੀ। ਮੈਂ ਉਸਨੂੰ ਰੂਹਾਂ ਨਾਲ ਗੱਲਾਂ ਕਰਨ ਤੋਂ ਪਹਿਲਾਂ, ਦੌਰਾਨ ਅਤੇ ਪਿੱਛੋਂ ਦਾ ਉਸਦਾ ਤਜਰਬਾ ਪੁੱਛਿਆ ਤਾਂ ਉਸਨੇ ਦੱਸਿਆ ਕਿ ਜਿਸ ਵੇਲੇ ਉਹ ਆਪਣੇ ਵਿਚਾਰਾਂ ਵਿੱਚ ਮਗਨ ਹੋਣ ਲੱਗਦਾ ਹੈ ਤਾਂ ਉਸਨੂੰ ਪਹਿਲਾਂ ਕੁਝ ਰੌਸ਼ਨੀਆਂ ਅਤੇ ਸ਼ਕਲਾਂ ਵਿਖਾਈ ਦਿੰਦੀਆਂ ਹਨ। ਉਸਦੀ ਪਤਨੀ ਲਈ ਇਹ ਜਰੂਰੀ ਨਹੀਂ ਕਿ ਉਹ ਪ੍ਰਗਟ ਹੋ ਕੇ ਗੱਲਾਂ ਕਰੇ ਉਸਨੇ ਆਪਣੀ ਪਤਨੀ ਤੋਂ ਇਲਾਵਾ ਹੋਰ ਰੂਹਾਂ ਨਾਲ ਵੀ ਗੱਲਾਂ ਕੀਤੀਆਂ ਹਨ। ਰੂਹਾਂ ਨਾਲ ਗੱਲਾਂ ਕਰਨ ਤੋਂ ਬਾਅਦ ਥਕਾਵਟ ਅਤੇ ਪਿਆਸ ਮਹਿਸੂਸ ਕਰਦਾ ਹੈ ਅਤੇ ਸੌਣਾ ਚਾਹੁੰਦਾ ਹੈ।

**ਮਾਨਸਿਕ ਰੋਗੀ**

ਮਿਸਟਰ ਐਕਸ ਵਰਗੇ ਮਾਨਸਿਕ ਰੋਗੀਆਂ ਦੀਆਂ ਅਜਿਹੀਆਂ ਅਨੋਖੀਆਂ ਗੱਲਾਂ ਦੀ ਵਿਆਖਿਆ ਅੱਜ

ਦੇ ਯੁੱਗ ਵਿੱਚ ਮਨੋ-ਵਿਗਿਆਨ ਰਾਹੀਂ ਕੀਤੀ ਜਾ ਸਕਦੀ ਹੈ। ਅਜਿਹੇ ਆਦਮੀਆਂ ਦੇ ਨਿੱਜੀ ਤਜਰਬਿਆਂ ਵਿੱਚ ਕਿਸੇ ਕਿਸਮ ਦੀ ਸੱਚਾਈ ਨਹੀਂ ਹੁੰਦੀ। ਮਿਸਟਰ ਰਾਡਰਿਗੋ ਅਤੇ ਮਿਸਟਰ ਐਕਸ ਦੋਵੇਂ ਹੀ ਆਪਣੀਆਂ ਮ੍ਰਿਤਕਾ ਪਤਨੀਆਂ ਦੇ ਵਿਛੋੜੇ ਕਾਰਨ ਨੀਮ ਪਾਗਲ ਸਨ। ਰੂਹਾਂ ਬਾਰੇ ਲਗਾਤਾਰ ਪੜ੍ਹਦੇ ਰਹਿਣ ਕਾਰਨ ਉਹਨਾਂ ਦਾ ਵਿਸ਼ਵਾਸ ਰੂਹਾਂ ਦੇ ਪ੍ਰਗਟ ਹੋਣ ਵਿੱਚ ਪੱਕਾ ਹੋ ਗਿਆ। ਉਹ ਇਹ ਸਮਝਣ ਲੱਗ ਪਏ ਕਿ ਰੂਹਾਂ ਨਾਲ ਗੱਲਬਾਤ ਕਰਨੀ ਸੰਭਵ ਹੈ। ਇਸ ਦੀ ਬਜਾਏ ਜੇ ਉਹ ਇਸ ਵਿਸ਼ੇ ਬਾਰੇ ਵਿਗਿਆਨਕ ਨਜਰੀਏ ਤੋਂ ਖੋਜਾਂ ਕਰਨ ਵਾਲੇ ਆਧੁਨਿਕ ਮਨੋਵਿਗਿਆਨੀਆਂ ਨੂੰ ਪੜ੍ਹਦੇ ਤਾਂ ਇਹਨਾਂ ਦੋਹਾਂ ਨੇ ਆਪਣਾ ਸਮਾਂ, ਆਪਣੀਆਂ ਪਤਨੀਆਂ ਦੀਆਂ ਅਣਹੋਈਆਂ ਰੂਹਾਂ ਦਾ ਪਿੱਛਾ ਕਰਨ ਵਿੱਚ ਬਰਬਾਦ ਨਹੀਂ ਕਰਨਾ ਸੀ।

ਭਾਵੇਂ ਉਹ ਬਾਕੀ ਸਾਰੇ ਪੱਖਾਂ ਤੋਂ ਆਮ ਆਦਮੀਆਂ ਵਾਂਗ ਹੀ ਸਨ। ਪਰੰਤੂ ਦੋਵੇਂ ਹੀ ਆਤਮਾਵਾਂ ਪ੍ਰਤੀ ਆਪਣੇ ਜਨੂੰਨ ਪੱਖੋਂ ਹੀ ਮਾਨਸਿਕ ਰੋਗੀ ਸਨ। ਜਿਥੋਂ ਤੱਕ ਆਤਮਾਵਾਂ ਦੇ ਵਿਸ਼ੇ ਦਾ ਸਬੰਧ ਹੈ ਉਹ ਸ਼ੁਦਾਈ ਹੀ ਹੋ ਗਏ ਸਨ। ਸ਼ੁਦਾਈਪੁਣੇ ਕਰਕੇ ਕਈ ਆਦਮੀਆਂ ਵਿੱਚ ਦਿਮਾਗੀ ਨੁਕਸ ਪੈਣੇ ਸੰਭਵ ਹੁੰਦੇ ਹਨ। ਅਨੇਕਾਂ ਕਿਸਮ ਦੇ ਬੇਤੁੱਕੇ ਡਰ (ਫੋਬੀਆ) ਅਤੇ ਵਹਿਮ ਇਸੇ ਗੱਲ ਤੋਂ ਪੈਦਾ ਹੁੰਦੇ ਹਨ। ਮਿਸਟਰ ਐਕਸ ਇਹਨਾਂ ਵਹਿਮਾਂ ਦਾ ਬੁਰੀ ਤਰ੍ਹਾਂ ਸ਼ਿਕਾਰ ਸੀ ਇਹ ਇਸ ਗੱਲ ਤੋਂ ਸਿੱਧ ਹੁੰਦਾ ਹੈ ਕਿ ਅਸਮਾਨ ਵਿੱਚ ਅਜੀਬ ਰੌਸ਼ਨੀਆਂ ਅਤੇ ਸ਼ਕਲਾਂ ਵੇਖਦਾ ਸੀ ਅਤੇ ਮੇਰੇ ਵਰਗੇ ਆਮ ਆਦਮੀ ਦੇ ਸਿਰ ਦੁਆਲੇ ਉਸ ਨੂੰ ਪ੍ਰਕਾਸ਼-ਚੱਕਰ ਵਿਖਾਈ ਦਿੰਦਾ ਸੀ। ਉਸਦੇ ਅਜਿਹੇ ਭਰਮ ਕਰਕੇ ਹੀ ਉਸ ਨੂੰ ਮੇਰੇ ਪਿਤਾ ਜੀ ਦੀ ਤਸਵੀਰ ਵਿੱਚੋਂ ਆਪਣੀ ਪਤਨੀ ਵਿਖਾਈ ਦੇਣ ਲੱਗ ਪਈ। ਉਸਨੂੰ ਨਾ ਤਾਂ ਕੰਧ ਦਿਖਾਈ ਦਿੰਦੀ ਸੀ ਤੇ ਨਾ ਹੀ ਤਸਵੀਰ। ਉਸਦਾ ਭਰਮ ਏਨਾ ਤਾਕਤਵਰ ਸੀ ਕਿ ਕੰਧ ਵੀ ਉਸ ਲਈ ਨੀਲੇ ਅਸਮਾਨ ਵਿੱਚ ਬਦਲ ਗਈ ਸੀ ਅਤੇ ਮੇਰੇ ਪਿਤਾ ਜੀ ਦੀ ਤਸਵੀਰ ਦੀ ਥਾਂ ਉਸਨੂੰ ਮ੍ਰਿਤਕਾ ਪਤਨੀ ਦਿਖਾਈ ਦੇਣ ਲੱਗੀ ਸੀ।

**ਵਿਆਖਿਆ**

ਜੋ ਕੁਝ ਮਿਸਟਰ ਐਕਸ ਕਹਿੰਦਾ ਸੀ ਕਿ ਉਸਦੀ ਪਤਨੀ ਦੀ ਰੂਹ ਦਿੱਸ ਰਹੀ ਹੈ- ਇਹ ਉਸਦੇ ਇਸਾਈ ਧਰਮ ਦੇ ਸ਼ਰਧਾਲੂ ਹੋਣ ਕਾਰਨ ਕੇਵਲ ਆਪਣੇ ਵਿਚਾਰ ਸਨ। ਰੂਹਾਂ ਦੀ ਦੁਨੀਆਂ ਵਿੱਚ ਸ਼ਰਾਬ ਅਤੇ ਭੋਜਨ ਬਾਰੇ ਉਸਦੇ ਵਿਚਾਰ ਈਸਾ ਮਸੀਹ ਦੀ ਬਾਈਬਲ ਵਾਲੇ ਹੀ ਸਨ।

ਜੇਕਰ ਰੂਹਾਂ ਵੀ ਖਾਂਦੀਆਂ ਪੀਂਦੀਆਂ ਹਨ ਤਾਂ ਸਾਨੂੰ ਇਹ ਨਤੀਜਾ ਕੱਢਣਾ ਚਾਹੀਦਾ ਹੈ ਕਿ ਉਹ ਵੀ ਨਾਸ਼ਵਾਨ ਹਨ। ਕਿਉਂਕਿ ਵਿਸਕੀ ਅਤੇ ਸੋਡਾ ਰੂਹਾਂ ਦੀ ਦੁਨੀਆਂ ਵਿੱਚ ਵੀ ਮਿਲਦਾ ਹੈ, ਇਸ ਲਈ ਸ਼ਰਾਬ ਦੇ ਕੁੱਝ ਕਾਰਖਾਨੇਦਾਰਾਂ ਨੂੰ ਤਾਂ ਆਪਣੀ ਮੌਤ ਤੋਂ ਪਿੱਛੋਂ ਰੂਹਾਂ ਦੀ ਦੁਨੀਆਂ ਵਿੱਚ ਵੀ ਕਾਫੀ ਕਮਾਈ ਹੋਣ ਦਾ ਵਿਸ਼ਵਾਸ ਹੋ ਸਕਦਾ ਹੈ।

ਇਹ ਗੱਲ ਵੀ ਬਾਈਬਲ ਦੇ ਅਨੁਸਾਰ ਹੀ ਹੈ ਕਿ ਘਟੀਆ ਜਾਨਵਰਾਂ ਦੀ ਰੂਹ ਨਹੀਂ ਹੁੰਦੀ। ਜੇਕਰ ਮਿਸਟਰ ਐਕਸ ਹਿੰਦੂ ਹੁੰਦਾ ਤਾਂ ਉਸਨੇ ਬੈਕਟੀਰੀਆ ਨੂੰ ਵੀ ਰੂਹ ਦੇਣੀ ਸੀ। ਮੌਤ ਤੋਂ ਪਿੱਛੋਂ ਵੀ ਪਤੀ ਪਤਨੀ ਵਾਲੀ ਜ਼ਿੰਦਗੀ ਜਿਉਣ ਦੀ ਮਿਸਟਰ ਐਕਸ ਦੀ ਲਾਲਸਾ ਉਸਦੇ ਅੰਦਰੂਨੀ ਮਨ ਦੀ ਗੱਲ ਹੈ। ਸ਼ਾਇਦ ਉਹ ਇਹ ਸੱਚਾਈ ਭੁਲ ਗਿਆ ਹੈ ਕਿ ਉਸਦੀ ਦੂਜੀ ਪਤਨੀ ਦੀ ਮੌਤ ਤੋਂ ਪਿੱਛੋਂ ਉਸਨੂੰ ਰੂਹਾਂ ਦੀ ਦੁਨੀਆਂ ਵਿੱਚ ਹਮੇਸ਼ਾਂ ਲਈ ਦੋ ਪਤਨੀਆਂ ਮਿਲਣੀਆਂ ਸਨ।

ਮਿਸਟਰ ਐਕਸ ਆਪਣੇ ਸਹੁਰੇ ਅਤੇ ਪਤਨੀ ਦੀਆਂ ਰੂਹਾਂ ਦੀਆਂ ਤਸਵੀਰਾਂ ਦੇ ਮਾਮਲੇ ਵਿੱਚ ਤਾਂ ਇੰਗਲੈਂਡ ਦੇ ਝੂਠੇ ਫੋਟੋਗ੍ਰਾਫਰਾਂ ਦੁਆਰਾ ਦੂਸਰੇ ਆਦਮੀਆਂ ਦੀ ਤਰ੍ਹਾਂ ਹੀ ਠੱਗਿਆ ਗਿਆ ਸੀ। ਫਰੈੱਡ ਬਾਰਲੋ ਅਤੇ ਮੇਜਰ ਰੈਂਪਲਿੰਗ ਰੋਜ਼ ਨੇ ਰੂਹਾਂ ਦੇ ਫੋਟੋਗ੍ਰਾਫਰ ਦੇ ਧੋਖਿਆਂ ਵਾਲੇ ਢੰਗਾਂ ਦਾ ਚੰਗੀ ਤਰ੍ਹਾਂ ਭਾਂਡਾ ਭੰਨਿਆ ਹੈ।

ਵਿੱਛੜੀਆਂ ਰੂਹਾਂ ਦਾ ਆਪਣੇ ਸਰੀਰਾਂ ਵਿੱਚ ਹੀ ਰਹਿਣਾ ਮਿਸਟਰ ਐਕਸ ਦਾ ਇੱਕ ਹੋਰ ਮੂਰਖਤਾ

ਭਰਿਆ ਵਿਚਾਰ ਹੈ।

ਕੀ ਲਾਸ਼ਾਂ ਦੇ ਗਲਣ ਸੜਨ ਤੋਂ ਬਾਅਦ ਕਿਸੇ ਹੋਰ ਤੱਤਾਂ ਦੀ ਸਹਾਇਤਾ ਨਾਲ ਦੁਬਾਰਾ ਉਹੀ ਸਰੀਰ ਬਣ ਜਾਂਦੇ ਹਨ?

# ਮੰਦਾਏਤੀਵੂ ਦੀ ਚੁੜੇਲ

ਜਾਫ਼ਨਾ ਸ਼ਹਿਰ ਦੇ ਦੱਖਣ ਵੱਲ ਮੁੱਖ ਟਾਪੂ ਨਾਲੋਂ ਇੱਕ ਦਲਦਲੀ ਖਾਰੇ ਪਾਣੀ ਦੀ ਝੀਲ ਨੇ ਵੱਖ ਕੀਤਾ ਹੋਇਆ ਮੰਦਾਏਤੀਵੂ ਨਾਮੀ ਇੱਕ ਛੋਟਾ ਜਿਹਾ ਜਜ਼ੀਰਾ ਹੈ। ਇੱਥੇ ਥੋੜ੍ਹੇ ਜਿਹੇ ਕਿਸਾਨ ਅਤੇ ਥੋੜ੍ਹੇ ਜਿਹੇ ਮਛੇਰਿਆਂ ਦੇ ਘਰ ਵਿਰਲੇ-ਵਿਰਲੇ ਵਸੇ ਹੋਏ ਹਨ। ਕਿਸਾਨਾਂ ਦਾ ਮੁੱਖ ਕਿੱਤਾ ਤੰਬਾਕੂ ਦੀ ਕਾਸ਼ਤ ਕਰਨਾ ਹੈ। ਭਾਵੇਂ ਇਹ ਜਜ਼ੀਰਾ ਮੁੱਖ ਟਾਪੂ ਨਾਲੋਂ ਚਾਰ ਮੀਲ ਲੰਬੀ ਖਾਰੀ ਝੀਲ ਕਰਕੇ ਹੀ ਵੱਖ ਹੈ, ਫਿਰ ਵੀ ਇਥੋਂ ਦੇ ਵਸਨੀਕ ਬਾਕੀ ਦੁਨੀਆਂ ਨਾਲੋਂ ਅਕਸਰ ਟੁੱਟੇ ਰਹਿੰਦੇ ਹਨ। ਉਹਨਾਂ ਵਿੱਚੋਂ ਬਹੁਤ ਸਾਰੇ ਖਾਸ ਤੌਰ ਤੇ ਬੱਚੇ ਅਤੇ ਔਰਤਾਂ ਜਾਫ਼ਨਾ ਵਿਖੇ ਨਾਲੂਰ ਕੰਡਾਸਾਮੀ ਮੰਦਰ ਵਿੱਚ ਸਲਾਨਾ ਜੋੜ-ਮੇਲੇ ਤੇ ਆਸ ਲਾਈ ਰੱਖਦੇ ਸਨ। ਕਿਉਂਕਿ ਉਹਨਾਂ ਵਾਸਤੇ ਸਾਲ ਵਿੱਚ ਇਹੋ ਹੀ ਇੱਕ ਮੌਕਾ ਹੁੰਦਾ ਸੀ ਜਦੋਂ ਉਹ ਕਿਸ਼ਤੀ ਰਾਹੀਂ ਖਾਰੀ ਝੀਲ ਪਾਰ ਕਰਕੇ ਸ਼ਹਿਰੀ ਜ਼ਿੰਦਗੀ ਦੀ ਸ਼ਾਨੋ-ਸ਼ੌਕਤ ਵੇਖ ਸਕਦੇ ਸਨ।

ਸਮੁੰਦਰੀ ਜੜ੍ਹੀ ਬੂਟੀਆਂ ਦੇ ਨਮੂਨੇ ਇਕੱਠੇ ਕਰਨ ਦੇ ਵਿਚਾਰ ਨਾਲ ਮੈਂ 1932 ਦੀਆਂ ਅਪ੍ਰੈਲ ਦੀਆਂ ਛੁੱਟੀਆਂ ਇਸ ਜਜ਼ੀਰੇ ਤੇ ਗੁਜਾਰਨ ਦਾ ਫੈਸਲਾ ਕੀਤਾ। ਰਿਹਾਇਸ਼ ਵਾਸਤੇ ਮੈਂ ਉੱਥੇ ਜਿਹੜਾ ਇੱਕੋ ਇੱਕ ਬੰਗਲਾ ਪ੍ਰਸਿੱਧ ਸਿੱਖਿਆ ਸ਼ਾਸਤਰੀ, ਮਰਹੂਮ ਮਿਸਟਰ ਨੈਵਿਨਜ਼ ਸੈਲਵਾਦੂਰਾਰੇ ਦਾ ਸੀ, ਬੁੱਕ ਕਰਵਾ ਲਿਆ। ਇਹ ਟਾਪੂ ਦੇ ਦੱਖਣੀ ਕਿਨਾਰੇ ਤੇ ਖੁਲ੍ਹੇ ਸਮੁੰਦਰ ਵੱਲ ਬਣਿਆ ਹੋਇਆ ਸੀ। ਤੱਟ ਅਤੇ ਦੂਰ ਗੁਲਾਬੀ ਸਮੁੰਦਰੀ ਝਾੜੀਆਂ (ਮੂੰਗੇ ਦੀਆਂ ਚਟਾਨਾਂ) ਵਿਚਕਾਰਲਾ ਘੱਟ ਡੂੰਘਾ ਪਾਣੀ ਤੈਰਾਕੀ ਵਾਸਤੇ ਅਤੇ ਸਮੁੰਦਰੀ ਨਮੂਨੇ ਭਾਲਣ ਵਾਸਤੇ ਯੋਗ ਥਾਂ ਸੀ।

ਮੈਂ ਦੁਪਹਿਰ ਤੋਂ ਪਹਿਲਾਂ ਆਪਣੀ ਪਤਨੀ ਅਤੇ ਪੁੱਤਰ ਨਾਲ ਸਮੁੰਦਰ ਵਿੱਚ ਚਲਿਆ ਜਾਂਦਾ। ਦੁਪਹਿਰ ਨੂੰ ਅਸੀਂ ਸੌਂ ਜਾਂਦੇ ਅਤੇ ਸ਼ਾਮ ਨੂੰ ਇਸ ਜਜ਼ੀਰੇ ਦੀ ਪੈਦਲ ਸੈਰ ਕਰਿਆ ਕਰਦੇ। ਇੱਕ ਦਿਨ ਜਦੋਂ ਸ਼ਾਮ ਨੂੰ ਅਸੀਂ ਸੈਰ ਕਰ ਰਹੇ ਸੀ ਤਾਂ ਮੈਨੂੰ ਇੱਕ ਭਾਸ਼ਾ ਅਧਿਆਪਕ ਮਿਲਿਆ। ਅਸੀਂ ਉਹ ਪਹਿਲਾ ਬੰਦਾ ਵੇਖਿਆ ਜਿਸਨੇ ਕਮੀਜ਼ ਪਾਈ ਹੋਈ ਸੀ। ਉਸਦਾ ਨਾਂ ਮਾਰਕੰਡੂ ਸੀ। ਅਸੀਂ ਦੋਵਾਂ ਨੇ ਲੋਕਾਂ ਦੇ ਸਮਾਜਿਕ ਜੀਵਨ ਬਾਰੇ ਵਿਚਾਰ ਵਟਾਂਦਰਾ ਕੀਤਾ ਉਸ ਦਿਨ ਤੋਂ ਗੱਲਬਾਤ ਕਰਨ ਲਈ ਮੇਰੇ ਆਰਜੀ ਰਿਹਾਇਸ਼ੀ ਮਕਾਨ ਤੇ ਮਾਰਕੰਡੂ ਹਰ ਰੋਜ਼ ਆਇਆ ਕਰਦਾ।

ਇੱਕ ਸ਼ਾਮ ਨੂੰ ਮਾਰਕੰਡੂ ਚੰਦੇ ਦੀ ਸੂਚੀ ਲੈ ਕੇ ਮੇਰੇ ਕੋਲ ਆਇਆ। ਉਸ ਨੇ ਦੱਸਿਆ ਕਿ ਬਸਤੀ ਦੇ ਲੋਕ ਨੈਲੂਰ ਮੰਦਰ ਦੇ ਇੱਕ ਮਸ਼ਹੂਰ ਯੋਗੀ ਤੋਂ ਇੱਕ ਖਾਸ ਯੱਗ ਕਰਾਉਣਾ ਚਾਹੁੰਦੇ ਹਨ ਤਾਂ ਕਿ ਇੱਕ ਦੁਸ਼ਟ ਆਤਮਾ, ਜਿਹੜੀ ਕਿ ਪੱਛਲੇ ਕਈ ਹਫਤਿਆਂ ਤੋਂ ਬਸਤੀ ਨੂੰ ਤੰਗ ਕਰ ਰਹੀ ਹੈ, ਦੂਰ ਭਜਾਈ ਜਾ ਸਕੇ। ਦੁਸ਼ਟ ਆਤਮਾ ਵੱਖ-ਵੱਖ ਬੰਦਿਆਂ ਨੇ ਵੱਖ-ਵੱਖ ਥਾਵਾਂ ਤੇ ਵੱਖ-ਵੱਖ ਸ਼ਕਲਾਂ ਵਿੱਚ ਵੇਖੀ ਹੈ। ਕਈਆਂ ਨੂੰ ਉਹ ਪਰੀ ਵਰਗੀ ਅਤੇ ਕਈਆਂ ਨੂੰ ਖੂਬਸੂਰਤ ਮਨਮੋਹਕ ਔਰਤ ਵਰਗੀ ਅਤੇ ਕਈਆਂ ਨੂੰ ਚੁੜੇਲ ਵਰਗੀ ਦਿਖਾਈ ਦਿੰਦੀ ਹੈ।

**ਚੁੜੇਲ ਦੇ ਦਰਸ਼ਨ**

ਮਾਰਕੰਡੂ ਨੇ ਦੱਸਿਆ ਕਿ "ਇੱਕ ਰਾਤ ਜਦੋਂ ਇੱਕ ਔਰਤ ਆਪਣੇ ਰਸੋਈ ਘਰ ਦੇ ਪਿਛਵਾੜੇ ਬਾਹਰ ਨਿਕਲੀ ਤਾਂ ਉਸਨੂੰ ਨਾਰੀਅਲ ਦੇ ਦਰੱਖਤਾਂ ਹੇਠ ਖੜ੍ਹੀ ਇੱਕ ਔਰਤ ਨੇ ਆਵਾਜ਼ ਮਾਰੀ। ਉਸਦੀ ਯਾਦਦਾਸ਼ਤ ਖਤਮ ਹੋ ਗਈ ਅਤੇ ਥੋੜ੍ਹੀ ਦੂਰੀ ਤੱਕ ਉਹ ਦੂਜੀ ਔਰਤ ਦੇ ਪਿੱਛੇ ਤੁਰਦੀ ਗਈ, ਪਰ ਅਚਾਨਕ ਹੀ ਉਹ ਅਜਨਬੀ ਔਰਤ ਹਵਾ ਵਿੱਚ ਅਲੋਪ ਹੋ ਗਈ। ਉਸ ਔਰਤ ਨੂੰ ਹੋਸ਼ ਆਉਣ ਵਿੱਚ ਤਿੰਨ ਘੰਟੇ ਲੱਗੇ ਅਤੇ ਉਸੇ ਦਿਨ ਤੋਂ ਉਹ ਔਰਤ ਇਸ ਤਰ੍ਹਾਂ ਗੱਲਾਂ ਕਰਦੀ ਹੈ, ਜਿਵੇਂ ਕਿ ਉਸ ਨੂੰ ਭੂਤ ਚਿੰਬੜਿਆ ਹੋਵੇ। ਇਕ ਹੋਰ ਮੌਕੇ ਤੇ

ਜਦੋਂ ਇੱਕ ਜਵਾਨ ਮੁੰਡਾ ਰਾਤ ਨੂੰ ਆਪਣੇ ਤੰਬਾਕੂ ਦੇ ਖੇਤਾਂ ਵਿੱਚੋ ਆ ਰਿਹਾ ਸੀ ਤਾਂ ਉਸਨੂੰ ਪੱਗਡੰਡੀ ਤੇ ਇੱਕ ਖੂਬਸੂਰਤ ਨੌਜਵਾਨ ਲੜਕੀ ਮਿਲੀ। ਉਸ ਕੁੜੀ ਨੇ ਨੌਜਵਾਨ ਨੂੰ ਦੱਸਿਆ ਕਿ ਉਹ ਰਸਤਾ ਭੁੱਲ ਗਈ ਹੈ, ਇਸ ਕਰਕੇ ਉਹ ਉਸਨੂੰ ਉਸਦੇ ਪਿਤਾ ਕੋਲ ਘਰੇ ਛੱਡ ਆਏ। ਦੋਵੇਂ ਜਣੇ ਗੱਲਾਂ ਕਰਦੇ-ਕਰਦੇ ਥੋੜੀ ਦੂਰ ਹੀ ਗਏ ਸਨ ਕਿ ਨੌਜਵਾਨ ਨੂੰ ਉਹ ਕੁੜੀ ਦਿਸਣੀ ਬੰਦ ਹੋ ਗਈ, ਭਾਵੇਂ ਅਜੇ ਵੀ ਉਹ ਉਸ ਦੀਆਂ ਗੱਲਾਂ ਕਰਨ ਦੀ ਆਵਾਜ਼ ਸੁਣ ਰਿਹਾ ਸੀ। ਉਹ ਸਹਿਮ ਗਿਆ ਅਤੇ ਘਰ ਵੱਲ ਭੱਜ ਆਇਆ, ਉਹ ਘਰੇ ਚਕਨਾਚੂਰ ਹੋ ਕੇ ਡਿੱਗ ਪਿਆ। ਉਸਦਾ ਸਾਹ ਨਾਲ ਸਾਹ ਨਹੀਂ ਸੀ ਰਲਦਾ। ਉਹ ਲੰਬੀ ਬੇਹੋਸ਼ੀ ਵਿੱਚ ਸੀ। ਉਸਨੂੰ ਦੂਜੀ ਸਵੇਰ ਹੀ ਸੁਰਤ ਆਈ।"

"ਇੱਕ ਸੱਤ ਸਾਲਾਂ ਦੀ ਕੁੜੀ ਨੇ ਆਪਣੇ ਘਰ ਦੇ ਵਿਹੜੇ ਵਿੱਚ ਇੱਕ ਕਾਲਾ ਕੁੱਤਾ ਵੇਖਿਆ। ਉਸਨੇ ਕੁੱਤੇ ਨੂੰ ਭਜਾਉਣ ਵਾਸਤੇ ਪੱਥਰ ਮਾਰਿਆ। ਇਸ ਨਾਲ ਹੀ ਕੁੱਤਾ ਚੁੜੇਲ ਬਣ ਗਿਆ। ਲੜਕੀ ਨੂੰ ਐਨਾਂ ਡਰਾਇਆ ਕਿ ਉਸ ਦਿਨ ਤੋਂ ਲੜਕੀ ਨੇ ਬੋਲਣਾ ਬੰਦ ਕੀਤਾ ਹੋਇਆ ਹੈ। ਉਸਦੀ ਆਵਾਜ਼ ਖਤਮ ਹੋ ਗਈ।"

**ਯੋਗੀ ਪਹੁੰਚ ਗਿਆ**

"ਬਸਤੀ ਦੇ ਬਜ਼ੁਰਗਾਂ ਨੇ ਪਿਛਲੇ ਹਫਤੇ ਸਲਾਹ ਕੀਤੀ ਕਿ ਨੈਲੂਰ ਤੋਂ ਸੰਤਨੁਮਾ ਯੋਗੀ ਲਿਆਂਦਾ ਜਾਵੇ ਅਤੇ ਯੱਗ ਕਰਕੇ ਦੁਸ਼ਟ ਆਤਮਾ ਨੂੰ ਟਾਪੂ ਤੋਂ ਭਜਾ ਦਿੱਤਾ ਜਾਵੇ। ਇਹ ਯੋਗੀ ਆਪਣੀਆਂ ਚਮਤਕਾਰੀ ਸ਼ਕਤੀਆਂ ਕਾਰਨ ਮਸ਼ਹੂਰ ਹੈ। ਇਹ ਸਾਲ ਵਿੱਚੋਂ ਸਿਰਫ ਦੋ ਮਹੀਨੇ ਹੀ ਨੈਲੂਰ ਵਿਖੇ ਰਹਿੰਦਾ ਹੈ ਬਾਕੀ ਸਾਲ ਉਹ ਟਿਰੁਕ ਕੈਥੀਸਵਰਮ, ਕਟਾਰਾਗਾਮਾ ਅਤੇ ਸ਼ਿਵਨੰਦੀ ਪਦਮ ਵਿਖੇ ਪੂਜਾ ਪਾਠ ਕਰਨ ਚਲਾ ਜਾਂਦਾ ਹੈ।"

ਮੈਂ ਇਸ ਵਿਸ਼ੇ ਬਾਰੇ ਮਾਰਕੰਡੂ ਨੂੰ ਆਪਣੇ ਵਿਚਾਰ ਦੱਸੇ ਅਤੇ ਇਸ ਖਿਆਲੀ ਦੁਸ਼ਟ ਆਤਮਾ ਨੂੰ ਭਜਾਉਣ ਲਈ ਕੀਤੇ ਜਾ ਰਹੇ ਯੱਗ ਵਾਸਤੇ ਇੱਕ ਵੀ ਧੇਲਾ ਦੇਣ ਤੋਂ ਨਾਂਹ ਕਰ ਦਿੱਤੀ। ਪਰ ਮੈਂ ਪੂਜਾ (ਯੱਗ) ਵੇਖਣ ਦੀ ਇੱਛਾ ਪ੍ਰਗਟ ਕੀਤੀ, ਜੇ ਇਹ ਮੇਰੇ ਇੱਥੇ ਹੁੰਦੇ ਹੋਏ ਹੋਵੇ।

ਇੱਕ ਹਫਤੇ ਪਿੱਛੋਂ ਮਾਰਕੰਡੂ ਮੇਰੇ ਕੋਲ ਆਇਆ ਅਤੇ ਦੱਸਿਆ ਕਿ ਯੱਗ ਦੀਆਂ ਤਿਆਰੀਆਂ ਖੂਬ ਹੋ ਰਹੀਆਂ ਹਨ ਅਤੇ ਯੱਗ ਅਗਲੇ ਐਤਵਾਰ ਨੂੰ ਹੋਵੇਗਾ। ਤਿੰਨ ਬੰਦੇ ਪਵਿੱਤਰ ਯੋਗੀ ਨੂੰ ਲੈਣ ਵਾਸਤੇ ਕਿਸ਼ਤੀ ਰਾਹੀਂ ਜਾਫ਼ਨਾ ਚਲੇ ਗਏ ਹਨ।

ਮੈਂ ਐਤਵਾਰ ਨੂੰ ਜਲਦੀ ਹੀ ਖਾਣਾ ਖਾ ਕੇ ਉਸ ਕਿਸਾਨ ਦੇ ਘਰ ਚਲਾ ਗਿਆ, ਜਿੱਥੇ ਬਹੁਤ ਸਾਰੇ ਮਰਦ, ਔਰਤਾਂ ਅਤੇ ਬੱਚੇ ਗੁਆਂਢੀ ਘਰਾਂ ਵਿੱਚੋਂ ਪੂਜਾ ਵਿੱਚ ਸ਼ਾਮਲ ਹੋਣ ਵਾਸਤੇ ਇੱਕਠੇ ਹੋਏ ਸਨ। ਖਾਸ ਤੌਰ ਤੇ ਬਣਾਏ ਗਏ ਛਤਰ ਹੇਠ ਦਾੜੀ ਵਾਲਾ ਪੂਜਣ ਯੋਗ ਯੋਗੀ ਬੈਠਾ ਸੀ। ਉਸਨੇ ਭਗਵੇਂ ਰੰਗ ਦਾ ਚੋਲਾ ਪਾਇਆ ਹੋਇਆ ਸੀ ਅਤੇ ਗਲੇ ਵਿੱਚ ਤਿੰਨ ਵਲੇਵਿਆਂ ਵਾਲੀ ਰੁਦਰਾਖਸ਼ ਮਾਲਾ ਪਹਿਨੀ ਹੋਈ ਸੀ। ਉਸਦੇ ਮੱਥੇ ਤੇ ਪਵਿੱਤਰ ਰਾਖ ਮਲੀ ਹੋਈ ਸੀ। ਉਸਦੇ ਸਾਹਮਣੇ ਦੋ ਪਿੱਤਲ ਦੇ ਦੀਵੇ ਅਤੇ ਕਈ ਫੁੱਲਾਂ ਫਲਾਂ ਅਤੇ ਹੋਰ ਭੋਜਨ ਸਮੱਗਰੀ ਨਾਲ ਭਰੀਆਂ ਥਾਲੀਆਂ ਪਈਆਂ ਸਨ। ਉਸਦੇ ਸੱਜੇ ਪਾਸੇ ਤਿੰਨ ਇੱਟਾਂ ਇੱਕ ਕਾਂਸੀ ਦੀ ਕੜਾਹੀ ਰੱਖੀ ਹੋਈ ਸੀ ਅਤੇ ਉਸ ਥੱਲੇ ਨਾਰੀਅਲ ਦੇ ਛਿਲਕੇ ਪਏ ਸਨ। ਪੰਜ ਬੋਤਲਾਂ ਵਿੱਚ ਪੰਜ ਤਰ੍ਹਾਂ ਦਾ ਤੇਲ ਪਿਆ ਸੀ ਘੀ, ਖੋਪੇ ਦਾ ਤੇਲ, ਤਿਲਾਂ ਦਾ ਤੇਲ, ਨਿੰਮ ਦਾ ਤੇਲ ਅਤੇ ਮਹੂਏ ਦਾ ਤੇਲ।

**ਯੱਗ ਦਾ ਆਰੰਭ**

ਯੋਗੀ ਦੇ ਸੰਸਕ੍ਰਿਤ ਅਤੇ ਤਾਮਿਲ ਵਿੱਚ ਮੰਤਰ ਅਤੇ ਸ਼ਲੋਕ ਉਚਾਰਣ ਨਾਲ ਪੂਜਾ ਸ਼ੁਰੂ ਹੋਈ। ਇਹ ਪੂਜਾ ਇੱਕ ਘੰਟਾ ਚਲਦੀ ਰਹੀ। ਯੋਗੀ ਅੱਖਾਂ ਬੰਦ ਕਰੀ ਪੂਰਾ ਮੂੰਹ ਖੋਲ੍ਹੀ, ਜੀਭ ਬਾਹਰ ਕੱਢੀ, ਭਗਤੀ ਮੁਦਰਾ ਵਿੱਚ ਬੈਠਾ ਸੀ। ਯੋਗੀ ਦਾ ਚੇਲਾ, ਜਿਹੜਾ ਨੈਲੂਰ ਤੋਂ ਹੀ ਉਸ ਨਾਲ ਆਇਆ ਸੀ, ਨੇ ਜਲ ਰਹੇ ਮੁਸ਼ਕ ਕਾਫੂਰ

ਦਾ ਟੁਕੜਾ ਯੋਗੀ ਦੀ ਜੀਭ ਤੇ ਰੱਖ ਦਿੱਤਾ। ਯੋਗੀ ਨੇ ਆਪਣੇ ਮੂੰਹ ਵਿੱਚੋ ਫੂਕ ਮਾਰ ਕੇ ਅੱਗ ਦੀ ਲਾਟ ਬਾਹਰ ਕੱਢ ਕੇ ਵਿਖਾਈ। ਇਸ ਤੋਂ ਮਗਰੋਂ ਛੇਤੀ ਹੀ ਉਸ ਨੇ ਮੁਸ਼ਕ ਕਾਫੂਰ ਦੇ ਮੱਚ ਰਹੇ ਟੁਕੜੇ ਨੂੰ ਕਾਂਸੀ ਦੀ ਕੜਾਹੀ ਵਿੱਚ ਥੁੱਕ ਦਿੱਤਾ। ਤਿੰਨ ਵਾਰ ਇੰਝ ਹੀ ਮੁਸ਼ਕ ਕਾਫੂਰ ਦੇ ਮੱਚਦੇ ਮੱਚਦੇ ਟੁਕੜੇ ਯੋਗੀ ਦੇ ਮੂੰਹ ਵਿੱਚ ਰੱਖੇ ਗਏ ਅਤੇ ਸ਼ਰਧਾਲੂ "ਹਰਿ ਹਰੋ ਹਰਾ" ਦਾ ਜਾਪ ਕਰਦੇ ਰਹੇ।

ਇਸ ਤੋਂ ਮਗਰੋਂ ਯੋਗੀ ਡੂੰਘੀ ਭਗਤੀ ਵਿੱਚ ਰੁੱਝ ਗਿਆ। ਉਹ ਚੌਂਕੜੀ ਮਾਰੀ ਪੈਰਾਂ ਦੇ ਅੰਗੂਠੇ ਹੱਥਾਂ ਵਿੱਚ ਫੜਕੇ ਸਮਾਧੀ ਮਾਰੀ ਬੈਠਾ ਸੀ। ਉਸਨੇ ਕਮੀਜ਼ ਪਹਿਨੇ ਹੋਏ ਮਾਰਕੰਡੂ ਨੂੰ ਆਪਣੇ ਕੋਲ ਬੁਲਾਇਆ ਅਤੇ ਆਪਣੇ ਸੱਜੇ ਹੱਥ ਦੀ ਨਬਜ਼ ਵੇਖਣ ਲਈ ਆਖਿਆ। ਕੁੱਝ ਸਕਿੰਟਾਂ ਮਗਰੋਂ ਮਾਰਕੰਡੂ ਨੇ ਦੱਸਿਆ ਕਿ ਨਬਜ਼ ਚਲਣੀ ਬੰਦ ਹੋ ਗਈ ਹੈ। ਇਸ ਤੋਂ ਮਗਰੋਂ ਮੈਂ ਵੀ ਯੋਗੀ ਦੀ ਨਬਜ਼ ਵੇਖੀ। ਸ਼ੁਰੂ ਸ਼ੁਰੂ ਵਿੱਚ ਇਹ ਸਧਾਰਨ ਵਾਗੂੰ ਚੱਲ ਰਹੀ ਸੀ। ਫਿਰ ਹੌਲੀ ਹੌਲੀ ਘੱਟਦੀ ਗਈ ਅਤੇ ਅੰਤ ਨੂੰ ਇਹ ਬਿਲਕੁਲ ਬੰਦ ਹੋ ਗਈ। ਪੰਜ ਮਿੰਟ ਬਾਅਦ ਮੈਂ ਫਿਰ ਨਬਜ਼ ਚੱਲਣੀ ਮਹਿਸੂਸ ਕੀਤੀ ਅਤੇ ਹੌਲੀ-ਹੌਲੀ ਆਮ ਵਾਗੂੰ ਚੱਲਣ ਲੱਗ ਪਈ।

ਇਹ ਚਮਤਕਾਰ ਵਿਖਾਉਣ ਮਗਰੋਂ ਯੋਗੀ ਨੇ ਆਪਣੇ ਚੇਲੇ ਨੂੰ ਕੜਾਹੀ ਥੱਲੇ ਅੱਗ ਮਚਾਉਣ ਲਈ ਹਦਾਇਤ ਕੀਤੀ। ਉਸ ਨੇ ਪੰਜਾਂ ਤਰ੍ਹਾਂ ਦੇ ਤੇਲ ਕੜ੍ਹਾਹੀ ਵਿੱਚ ਪਾ ਕੇ ਨਾਰੀਅਲ ਦੇ ਛਿਲਕਿਆਂ ਨੂੰ ਅੱਗ ਲਾ ਦਿੱਤੀ ਜਦੋਂ ਤੇਲ ਉੱਬਲਣ ਲੱਗ ਗਿਆ ਤਾਂ ਯੋਗੀ ਨੇ ਤਿੰਨ ਨਿੰਬੂ ਲਏ। ਉਹਨਾਂ ਨੂੰ ਮੰਤਰ ਪੜ੍ਹਕੇ ਪਵਿੱਤਰ ਸ਼ੁੱਧ ਕੀਤਾ ਅਤੇ ਕੱਟਕੇ ਤੇਲ ਵਿੱਚ ਸੁੱਟ ਦਿੱਤੇ। ਜਦੋਂ ਤੇਲ ਪੂਰਾ ਉੱਬਲ ਗਿਆ, ਯੋਗੀ ਨੇ ਕਿਹਾ ਕਿ ਜਿਹੜੇ ਲੋਕ ਚੁੜੇਲ ਤੋਂ ਖਹਿੜਾ ਛੁਡਾਉਣਾ ਚਾਹੁੰਦੇ ਹਨ, ਵਾਰੀ ਵਾਰੀ ਅੱਗੇ ਆ ਜਾਣ।

ਸੰਗਤਾਂ ਵਿੱਚੋਂ ਸਭ ਤੋਂ ਬਜ਼ੁਰਗ ਬੰਦਾ ਅੱਗੇ ਆ ਗਿਆ ਅਤੇ ਯੋਗੀ ਮੂਹਰੇ ਗੋਡੇ ਟੇਕ ਕੇ ਪ੍ਰਣਾਣ ਕੀਤੀ। ਯੋਗੀ ਨੇ ਕੜ੍ਹਾਹੀ ਵਿੱਚੋਂ ਨਿੱਕਲ ਰਹੀ ਭਾਫ ਨੂੰ ਫੂਕਾਂ ਮਾਰਨੀਆਂ ਸ਼ੁਰੂ ਕੀਤੀਆਂ ਅਤੇ ਉਸਨੇ ਆਪਣੇ ਸੱਜੇ ਹੱਥ ਦੀਆਂ ਉਂਗਲਾਂ ਨੂੰ ਤੇਲ ਦੀ ਤਹਿ ਤੇ ਰੱਖਕੇ ਚੁੱਕਿਆ ਅਤੇ ਖੱਬੀ ਹਥੇਲੀ ਨਾਲ ਮਲਿਆ। ਬਜ਼ੁਰਗ ਦੇ ਮੱਥੇ ਤੇ ਥੋੜਾ ਜਿਹਾ ਤੇਲ ਲਾ ਦਿੱਤਾ ਅਤੇ ਉਸਨੂੰ ਪਰੇ ਹਟਣ ਲਈ ਹੱਥ ਮਾਰਿਆ। ਇਸ ਢੰਗ ਨਾਲ ਉਸਨੇ ਮੇਰੇ ਤੋਂ ਬਿਨਾਂ ਬਾਕੀ ਸਾਰੇ ਮਰਦ, ਔਰਤਾਂ ਅਤੇ ਬੱਚਿਆਂ ਦੇ ਮੱਥੇ ਤੇ ਤੇਲ ਲਾ ਕੇ ਚੁੜੇਲ ਦੇ ਅਸਰ ਤੋਂ ਮੁਕਤ ਕਰ ਦਿੱਤੇ। ਉਹ ਤੇਲ ਵਿੱਚ ਇਕ ਵਾਰੀ ਹੱਥ ਪਾ ਕੇ ਉਸ ਨਾਲ ਪੰਜ ਛੇ ਬੰਦੇ ਅਸਰ ਤੋਂ ਮੁਕਤ ਕਰ ਦਿੰਦਾ। ਭਾਵੇਂ ਸ਼ੁਰੂ ਸ਼ੁਰੂ ਵਿੱਚ ਉਹ ਸਿਰਫ ਆਪਣੀਆਂ ਉਂਗਲਾਂ ਹੀ ਡੁਬੋਂਦਾ ਸੀ, ਪਰ ਪਿੱਛੋਂ ਉਹ ਪੂਰੀ ਹਥੇਲੀ ਉਬੱਲਦੇ ਤੇਲ ਵਿੱਚ ਡੁਬੋਣ ਲੱਗ ਪਿਆ ਸੀ। ਇਹ ਦਰਸ਼ਕਾਂ ਲਈ ਹੈਰਾਨੀਜਨਕ ਘਟਨਾ ਸੀ ਅਤੇ ਇਸ ਦੌਰਾਨ ਸੰਗਤਾਂ "ਹਰਿ ਹਰੋ ਹਰਾ" ਦਾ ਜਾਪ ਕਰਦੀਆਂ ਰਹੀਆਂ।

**ਚੁੜੇਲ ਬਾਹਰ ਕੱਢਣੀ**

ਇਸ ਤੋਂ ਮਗਰੋਂ ਕੜਾਹੀ ਥੱਲਿਓਂ ਅੱਗ ਬੁਝਾ ਦਿੱਤੀ ਗਈ। ਫੇਰ ਯੋਗੀ ਨੇ ਝੋਲੇ ਵਿੱਚੋਂ ਇੱਕ ਨਾਰੀਅਲ ਦੀ ਚਮਕੀਲੀ ਰੰਗ ਰੋਗਨ ਕੀਤੀ ਗੋਲਾਕਾਰ ਠੂਠੀ ਬਾਹਰ ਕੱਢ ਕੇ ਆਪਣੇ ਮੂਹਰੇ ਮੂਧੀ ਮਾਰ ਦਿੱਤੀ। ਉਸਨੇ ਪਵਿੱਤਰ ਗੰਗਾਜਜਲੀ ਦੀ ਵੀ ਇੱਕ ਛੋਟੀ ਸ਼ੀਸ਼ੀ ਅਤੇ ਸੱਤ ਕੌਡੀਆਂ ਬਾਹਰ ਕੱਢੀਆਂ। ਉਹਨਾਂ ਵਿੱਚੋਂ ਇੱਕ ਕੌਡੀ ਉਸਨੇ ਖੋਪੇ ਦੀ ਠੂਠੀ ਦੇ ਗੁੰਬਦ ਤੇ ਟਿਕਾ ਦਿੱਤੀ ਅਤੇ ਬਾਕੀ ਕੌਡੀਆਂ ਇਸਦੇ ਆਲੇ ਦੁਆਲੇ ਚਿਣ ਦਿੱਤੀਆਂ। ਉਸਨੇ ਲੋਕਾਂ ਨੂੰ ਥੋੜੇ ਜਿਹੇ ਬਚਨਾਂ ਵਿੱਚ ਦੱਸਿਆ ਕਿ "ਇਸ ਟਾਪੂ ਵਿੱਚ ਸਿਰਫ ਇੱਕ ਹੀ ਦੁਸ਼ਟ ਆਤਮਾ ਨਹੀਂ, ਸਗੋਂ ਮੈਨੂੰ ਤਾਂ ਇੰਝ ਪ੍ਰਤੀਤ ਹੁੰਦਾ ਹੈ ਕਿ ਇੱਥੇ ਸੱਤ ਦੁਸ਼ਟ ਆਤਮਾਵਾਂ ਹਨ-ਮਰਦ ਅਤੇ ਔਰਤਾਂ-ਅਤੇ ਇਹ ਸਾਰੀਆਂ ਇੱਕੋ ਜਿਹੀਆਂ ਸ਼ਕਤੀਸ਼ਾਲੀ ਅਤੇ ਕਰੜੀਆਂ ਹਨ। ਇਹ ਇਹਨਾਂ ਸੱਤ ਕੌਡੀਆਂ ਰਾਹੀਂ ਦਰਸਾਈਆਂ ਗਈਆਂ ਹਨ। ਜਦੋਂ ਮੈਂ ਇਹਨਾਂ ਉੱਤੇ ਇਹ ਗੰਗਾਜਲ ਛਿੜਕ ਦੇ ਮੰਤਰ ਉਚਾਰਾਂਗਾ ਤਾਂ

ਜਿਹੜੀ ਆਤਮਾ ਇਸ ਟਾਪੂ ਨੂੰ ਛੱਡਣ ਲਈ ਤਿਆਰ ਹੋਵੇਗੀ ਉਹ ਕੌਡੀ ਖੋਪੇ ਦੀ ਠੂਠੀ ਤੋਂ ਹੇਠਾਂ ਉੱਤਰ ਕੇ ਜ਼ਮੀਨ ਤੇ ਆ ਜਾਵੇਗੀ। ਇਹ ਖੋਪੇ ਦੀ ਠੂਠੀ ਤੁਹਾਡਾ ਟਾਪੂ ਹੈ। ਜੇ ਕੋਈ ਕੌਡੀ ਗੁੰਬਦ ਤੋਂ ਹੇਠਾਂ ਨਹੀਂ ਉੱਤਰਦੀ, ਤਾਂ ਇਸ ਦਾ ਮਤਲਬ ਹੈ ਉਹ ਆਤਮਾ ਅੱਜ ਰਾਤੀਂ ਇਸ ਟਾਪੂ ਤੋਂ ਨਹੀਂ ਜਾ ਰਹੀ। ਇਸ ਹਾਲਤ ਵਿੱਚ ਇੱਕ ਹੋਰ ਵੱਡਾ ਯੱਗ ਕਿਸੇ ਹੋਰ ਸ਼ੁੱਭ ਦਿਨ ਕਰਨਾ ਪਵੇਗਾ।"

ਫੇਰ ਯੋਗੀ ਨੇ ਕੌਡੀਆਂ ਉੱਪਰ ਗੰਗਾਜਲ ਛਿੜਕਿਆ ਅਤੇ ਮੰਤਰ ਉਚਾਰਿਆ। ਸਾਰੇ ਹੈਰਾਨ ਹੋ ਗਏ, ਜਦੋਂ ਬੇਜਾਨ ਕੌਡੀਆਂ ਵਿੱਚ ਜਾਨ ਪੈ ਗਈ ਅਤੇ ਉਹਨਾਂ ਨੇ ਹਿੱਲਣਾ ਸ਼ੁਰੂ ਕਰ ਦਿੱਤਾ ਅਤੇ ਅੰਤ ਨੂੰ ਕੌਡੀਆਂ ਖੋਪੇ ਦੀ ਠੂਠੀ ਤੋਂ ਤਿਲਕ ਕੇ ਜ਼ਮੀਨ ਤੇ ਉੱਤਰ ਆਈਆਂ। ਸੱਤੇ ਦੀਆਂ ਸੱਤੇ  ਕੌਡੀਆਂ ਹੇਠਾਂ ਜ਼ਮੀਨ ਤੇ ਆ ਗਈਆਂ, ਤਾਂ ਯੋਗੀ ਨੇ ਬਚਨ ਕੀਤਾ ਕਿ ਟਾਪੂ ਦੇ ਭਲੇ ਵਾਸਤੇ ਸਾਰੀਆਂ ਦੁਸ਼ਟ ਆਤਮਾਵਾਂ ਇਥੋਂ ਬਾਹਰ ਜਾ ਰਹੀਆਂ ਹਨ।

**ਰੂਹਾਨੀ ਸ਼ਕਤੀਆਂ**

ਅਗਲੇ ਦਿਨ ਮਾਰਕੰਡੂ ਮੇਰੇ ਕੋਲ ਜੇਤੂ ਅੰਦਾਜ਼ ਵਿੱਚ ਮਿਲਣ ਆਇਆ। ਮਾਰਕੰਡੂ ਨੇ ਪੁੱਛਿਆ "ਸਾਇੰਸ ਕੋਲੇ ਜਿਹਨਾਂ ਚੀਜ਼ਾਂ ਦੀ ਕੋਈ ਵਿਆਖਿਆ ਨਹੀਂ ਹੈ, ਕੀ ਤੁਸੀਂ ਹੁਣ ਤਾਂ ਉਹਨਾਂ ਧਰਮਾਤਮਾ ਬੰਦਿਆਂ ਦੀਆਂ ਰੂਹਾਨੀ ਸ਼ਕਤੀਆਂ ਨੂੰ ਮੰਨਦੇ ਹੋ ? ਬਿਨਾਂ ਕਿਸੇ ਮਦਦ ਦੇ ਉਹਨਾਂ ਕੌਡੀਆਂ ਨੂੰ ਤੁਰਦੇ ਵੇਖਕੇ ਹੁਣ ਤਾਂ ਤੁਸੀਂ ਇਹ ਮੰਨੋਗੇ ਕਿ ਆਤਮਾਵਾਂ ਹੁੰਦੀਆਂ ਹਨ ਅਤੇ ਉਹ ਬੇਜ਼ਾਨ ਵਸਤੂਆਂ ਨੂੰ ਤੋਰ ਲੈਣ ਦੀ ਸ਼ਕਤੀ ਰੱਖਦੀਆਂ ਹਨ ? ਆਪਣੀ ਸਾਇੰਸ ਨਾਲ ਕੀ ਤੁਸੀਂ ਉੱਬਲਦੇ ਤੇਲ ਵਿੱਚ ਹੱਥ ਰੱਖ ਸਕਦੇ ਹੋ ? ਕੀ ਤੁਸੀਂ ਜਲਦਾ ਜਲਦਾ ਮੁਸ਼ਕ ਕਫੂਰ ਆਪਣੇ ਮੂੰਹ ਵਿੱਚ ਰੱਖ ਸਕਦੇ ਹੋ ? ਸੰਸਾਰ ਵਿੱਚ ਅਜਿਹਾ ਕਿਹੜਾ ਸਾਇੰਸਦਾਨ ਹੈ, ਜਿਹੜਾ ਆਪਣੀ ਮਰਜ਼ੀ ਨਾਲ ਨਬਜ਼ ਬੰਦ ਕਰ ਲਵੇਗਾ ਸਿਵਾਏ ਯੋਗੀਆਂ ਦੇ ? ਤੁਸੀਂ ਆਸਧਾਰਨ ਘਟਨਾਵਾਂ ਦੇ ਸੱਚੇ ਖੋਜੀ ਹੋ, ਮੈਨੂੰ ਭਰੋਸਾ ਹੈ ਕਿ ਜੋ ਕੁੱਝ ਤੁਸੀਂ ਰਾਤ ਵੇਖਿਆ ਹੈ, ਉਸ ਨਾਲ ਤੁਹਾਡੇ ਆਤਮਾਵਾਂ ਬਾਰੇ ਅਤੇ ਧਰਮਾਤਮਾ ਬੰਦਿਆਂ ਦੀਆਂ ਰੂਹਾਨੀ ਸ਼ਕਤੀਆਂ ਬਾਰੇ ਵਿਚਾਰ ਜ਼ਰੂਰ ਬਦਲ ਜਾਣਗੇ।"

ਮੇਰੇ ਪੁੱਛਣ ਤੇ ਮਾਰਕੰਡੂ ਨੇ ਦੱਸਿਆ ਕਿ ਯੋਗੀ ਨੂੰ ਭੇਂਟ ਕੀਤੀ ਥੈਲੀ ਵਿੱਚ ਪੰਜ ਸੌ ਇੱਕ ਰੁਪਏ ਸਨ। ਯੋਗ ਸਾਧਨਾ, ਸਰੀਰ ਨੂੰ ਸੋਧਣ ਅਤੇ ਆਤਮ-ਸੁਝਾਵਾਂ ਦੀ ਦੁਨੀਆਂ ਵਿੱਚ ਬਹੁਤ ਚੰਗੀ ਵਿੱਦਿਆ ਹੈ। ਇਸਦੇ ਨਾਂ ਤੇ ਥੋੜੇ ਜਿਹੇ ਆਮ ਟਰਿੱਕ ਵਿਖਾਉਣ ਬਦਲੇ ਇੰਨੀ ਰਕਮ ਲੈ ਜਾਣੀ ਬਹੁਤ ਜਿਆਦਤੀ ਹੈ। ਭਾਵੇਂ ਯੋਗੀਆਂ ਵਿੱਚੋ ਕਈ ਪਾਖੰਡੀ ਅਲੌਕਿਕ ਸ਼ਕਤੀਆਂ ਦਾ ਦਾਅਵਾ ਕਰਦੇ ਹਨ, ਅਸਲ ਵਿੱਚ ਯੋਗੀਆਂ ਵਿੱਚ ਅਲੌਕਿਕਤਾ ਜਾਂ ਪਵਿੱਤਰਤਾ ਵਰਗੀ ਕੋਈ ਚੀਜ਼ ਨਹੀਂ ਹੁੰਦੀ। ਮੈਂ ਮਾਰਕੰਡੂ ਨੂੰ ਅਗਲੀ ਸ਼ਾਮ ਉਹਨਾਂ ਸਾਰੇ ਬਜ਼ੁਰਗਾਂ ਨੂੰ ਨਾਲ ਲਿਆਉਣ ਲਈ ਆਖਿਆ, ਜਿਨਾਂ ਨੇ ਯੱਗ ਦਾ ਪ੍ਰਬੰਧ ਕੀਤਾ ਸੀ ਤਾਂ ਕਿ ਉਹ ਯੋਗੀ ਵਾਲਾ ਸ਼ੋ ਮੁਫ਼ਤ ਮੇਰੇ ਤੋਂ ਦੇਖ ਲੈਣ।

ਦੂਜੇ ਦਿਨ ਮੇਰਾ ਨੌਕਰ ਖੋਪੇ ਦੀ ਠੂਠੀ ਨੂੰ ਚੰਗੀ ਤਰ੍ਹਾਂ ਰੇਗਮਾਰ ਨਾਲ ਰਗੜਕੇ ਤਿਲਕਵਾਂ ਕਰ ਰਿਹਾ ਸੀ। ਮੈਂ ਸਮੁੰਦਰ ਦੇ ਕਿਨਾਰੇ ਤੋਂ ਕੌਡੀਆਂ ਲਿਆ ਕੇ ਉਹਨਾਂ ਦੇ ਥੱਲੇ ਰਗੜ ਦਿੱਤੇ। ਮੁਸ਼ਕ ਕਫੂਰ ਅਤੇ ਨਿੰਬੂ ਖਰੀਦ ਲਿਆਂਦੇ। ਸ਼ਾਮੀਂ ਪੰਜ ਵਜੇ ਮਾਰਕੰਡੂ ਅਤੇ ਪੰਜ ਹੋਰ ਕਿਸਾਨ ਆ ਪਹੁੰਚੇ। ਮੈਂ ਜ਼ਮੀਨ ਤੇ ਯੋਗੀ ਵਾਂਗੂੰ ਹੀ ਚੌਕੜੀ ਮਾਰਕੇ ਬੈਠ ਗਿਆ। ਇੱਕ ਬਲਦੀ ਮੋਮਬੱਤੀ ਮੇਰੇ ਸਾਹਮਣੇ ਗੱਡੀ ਹੋਈ ਸੀ। ਇੱਕ ਸਟੋਵ ਉੱਤੇ ਅਲਮੀਨੀਅਮ ਦੀ ਕੜਾਹੀ ਵਿੱਚ ਨਾਰੀਅਲ ਦਾ ਤੇਲ ਅਤੇ ਕੱਟੇ ਹੋਏ ਨਿੰਬੂ ਰੱਖੇ ਪਏ ਸਨ, ਇਹ ਮੇਰੇ ਸੱਜੇ ਪਾਸੇ ਸੀ । ਇੱਕ ਛੋਟੀ ਜਿਹੀ ਬੋਤਲ ਵਿੱਚ ਸਾਫ ਤਰਲ ਪਦਾਰਥ ਪਾਇਆ ਹੋਇਆ ਸੀ।

ਮੈਂ ਫੇਰ ਅਖੌਤੀ ਪੂਜਾ, ਸਭ ਤੋਂ ਪਹਿਲਾਂ ਮੱਚਦਾ ਹੋਇਆ ਮੁਸ਼ਕ ਕਫੂਰ ਦਾ ਟੁਕੜਾ ਆਪਣੀ ਜੀਭ ਤੇ

ਰੱਖਕੇ ਮੂੰਹ ਵਿੱਚੋਂ ਅੱਗ ਦੀ ਲਾਟ ਕੱਢਣ ਨਾਲ ਆਰੰਭ ਕੀਤੀ ਅਤੇ ਜਲ ਰਹੇ ਮੁਸ਼ਕ ਕਫੂਰ ਦੇ ਟੁਕੜੇ ਨੂੰ ਬਾਹਰ ਥੁੱਕ ਦਿੱਤਾ। ਇਹ ਮੈਂ ਵੀ ਯੋਗੀ ਵਾਂਗੂੰ ਤਿੰਨ ਵਾਰ ਕੀਤਾ। ਫੇਰ ਮੈਂ ਮਾਰਕੰਡੂ ਨੂੰ ਨਬਜ਼ ਵੇਖਣ ਲਈ ਆਖਿਆ। ਉਸਦੀ ਹੈਰਾਨੀ ਦਾ ਠਿਕਾਣਾ ਨਾ ਰਿਹਾ, ਜਦੋਂ ਮੇਰੀ ਨਬਜ਼ ਪੰਜ ਮਿੰਟ ਚੱਲਣੋ ਰੁਕ ਗਈ। ਪੰਜਾਂ ਕਿਸਾਨਾਂ ਨੇ ਵੀ ਮੇਰੀ ਬੰਦ ਨਬਜ਼ ਨੂੰ ਵੇਖਿਆ। ਉਹ ਪੂਰੀ ਤਰ੍ਹਾਂ ਇਹ ਮੰਨ ਗਏ ਕਿ ਯੋਗੀ ਵਾਂਗੂੰ ਹੀ ਮੇਰੀ ਨਬਜ਼ ਬੰਦ ਹੋ ਗਈ ਸੀ।

ਇਸ ਦੌਰਾਨ ਮੇਰੇ ਨੌਕਰ ਨੇ ਸਟੋਵ ਜਾਲ ਦਿੱਤਾ। ਥੋੜੀ ਦੇਰ ਬਾਅਦ ਤੇਲ ਉੱਬਲਣ ਲੱਗ ਪਿਆ। ਜਦੋਂ ਨਿੰਬੂ ਦੇ ਟੁਕੜੇ ਤੇਲ ਵਿੱਚ ਗੇੜੇ ਕੱਢ ਰਹੇ ਸਨ। ਤਾਂ ਮੈਂ ਤਹਿ ਤੋਂ ਫੂਕ ਮਾਰਕੇ ਧੂੰਆਂ ਉਡਾਉਣਾ ਸ਼ੁਰੂ ਕਰ ਦਿੱਤਾ ਅਤੇ ਮੈਂ ਤੇਲ ਵਿੱਚ ਆਪਣਾ ਸੱਜਾ ਹੱਥ ਡੁਬੋ ਦਿੱਤਾ, ਉਸਨੂੰ ਬਾਹਰੋਂ ਕੱਢਕੇ ਖੱਬੇ ਹੱਥ ਹਥੇਲੀ ਨਾਲ ਮਸਲਿਆ। ਇੰਝ ਮੈਂ ਕਈ ਵਾਰੀ ਕੀਤਾ ਅੰਤ ਵਿੱਚ ਮੈਂ ਖੋਪੇ ਦੀ ਪਾਲਿਸ਼ ਕੀਤੀ ਠੂਠੀ ਨੂੰ ਮੂਧਾ ਮਾਰ ਦਿੱਤਾ। ਉਸ ਉੱਤੇ ਸੱਤ ਕੌਡੀਆਂ ਇਸ ਤਰ੍ਹਾਂ ਚਿਣ ਦਿੱਤੀਆਂ ਜਿਵੇਂ ਕੰਨਾਂ ਦੇ ਬੁੰਦਿਆਂ ਵਿੱਚ ਸੁਨਿਆਰਾ ਨਗ ਲਾਉਣ ਲਈ ਚਿਣਦਾ ਹੈ। ਜਦੋਂ ਬੋਤਲ ਵਿੱਚੋਂ ਥੋੜਾ ਜਿਹਾ ਤਰਲ ਪਦਾਰਥ ਕੌਡੀਆਂ ਤੇ ਪਾਇਆ ਗਿਆ, ਉਹ ਹਿੱਲਣ ਲੱਗ ਪਈਆਂ ਅਤੇ ਹੌਲੀ-ਹੌਲੀ ਖੋਪੇ ਦੀ ਠੂਠੀ ਤੋਂ ਹੇਠਾਂ ਡਿੱਗ ਪਈਆਂ।

**ਸਧਾਰਨ ਟਰਿੱਕ**

ਥੋੜੀ ਦੇਰ ਮੇਰੇ ਦਰਸ਼ਕ ਚੁੱਪ ਚਾਪ ਅਤੇ ਦੰਗ ਰਹਿ ਗਏ। ਮੈਂ ਉਹਨਾਂ ਨੂੰ ਸਮਝਾਇਆ ਕਿ ਨਾ ਤਾਂ ਮੇਰੇ ਵਿੱਚ ਅਜਿਹਾ ਕਰਨ ਦੀ ਕੋਈ ਅਲੌਕਿਕਤਾ ਹੈ ਅਤੇ ਨਾ ਹੀ ਉਸ ਵਿੱਚ ਸੀ, ਜੋ ਯੋਗੀ ਨੇ ਦੋ ਦਿਨ ਹੋਏ ਕਰਕੇ ਵਿਖਾਇਆ ਸੀ। ਕੌਡੀਆਂ ਤੇ ਜਿਹੜਾ ਤਰਲ ਪਦਾਰਥ ਮੈਂ ਛਿੜਕਿਆ ਸੀ, ਉਹ ਨਿੰਬੂ ਦਾ ਰਸ ਸੀ ਜੋ ਕੁੱਝ ਯੋਗੀ ਨੇ ਬੋਤਲ ਵਿੱਚੋਂ ਛਿੜਕਿਆ ਸੀ, ਉਹ ਵੀ ਪਤਲਾ ਕੀਤਾ ਤੇਜ਼ਾਬ ਜਾਂ ਸੰਭਵ ਹੈ ਕਿ ਸਿਰਕਾ ਹੋਵੇ ਜਾਂ ਨਿੰਬੂ ਦਾ ਰਸ ਹੀ ਹੋਵੇ। ਕੌਡੀਆਂ ਕਿਉਂਕਿ ਕੈਲਸ਼ੀਅਮ ਕਾਰਬੋਨੇਟ ਹੁੰਦੀਆਂ ਹਨ, ਨਿੰਬੂ ਦੇ ਰਸ ਵਿੱਚ ਸਾਈਟ੍ਰਿਕ ਤੇਜ਼ਾਬ ਹੁੰਦਾ ਹੈ, ਇਸ ਨਾਲ ਰਸਾਇਣਕ ਕਿਰਿਆ ਹੋਈ ਅਤੇ ਕੌਡੀਆਂ ਵਿੱਚ ਕਾਰਬਨ ਡਾਈ ਔਕਸਾਈਡ ਦੇ ਬੁੱਲਬੁਲੇ ਭਰ ਗਏ, ਜਿਨਾਂ ਨਾਲ ਕੌਡੀਆਂ ਤਿਲਕਵੇਂ ਨਾਰੀਅਲ ਦੀ ਠੂਠੀ ਤੋਂ ਹੇਠਾਂ ਡਿੱਗ ਪਈਆਂ। ਬੁੱਲਬਲਿਆਂ ਦੇ ਲਗਾਤਾਰ ਬਣਨ ਅਤੇ ਮਿਟਣ ਨਾਲ ਕੌਡੀਆਂ ਹਰਕਤ ਵਿੱਚ ਆ ਗਈਆਂ ਅਤੇ ਧਰਤੀ ਵਿਚਲੀ ਗੁਰੂਤਾ ਖਿੱਚ ਕਾਰਨ ਕੌਡੀਆਂ ਜ਼ਮੀਨ ਤੇ ਡਿੱਗ ਪਈਆਂ ।

ਉੱਬਲਦੇ ਤੇਲਾਂ ਦਾ ਤਾਪਮਾਨ ਐਨਾ ਜਿਆਦਾ ਹੁੰਦਾ ਹੈ ਕਿ ਉਸ ਵਿੱਚ ਹੱਥ ਬਿਨਾਂ ਮੱਚਣ ਦੇ ਨਹੀਂ ਪਾਇਆ ਜਾ ਸਕਦਾ। ਪਰ ਤੇਲ ਭਾਵੇਂ ਇੱਕ ਕਿਸਮ ਦਾ ਹੈ ਜਾਂ ਪੰਜ ਕਿਸਮ ਦਾ, ਉਸਦਾ ਤਾਪਮਾਨ 100 ਦਰਜੇ ਸੈਟੀਂਗ੍ਰੇਡ ਤੋਂ ਨਹੀਂ ਵੱਧਦਾ, ਜੇ ਉਸ ਵਿੱਚ ਨਮੀਂ ਹੋਵੇ ਅਤੇ ਕੜਾਹੀ ਢਕੀ ਹੋਈ ਨਾ ਹੋਵੇ। ਨਿੰਬੂ ਦੇ ਟੁਕੜੇ ਜਿਹਨਾਂ ਵਿੱਚ ਪਾਣੀ ਬਹੁਤ ਹੁੰਦਾ ਹੈ, ਤੇਲ ਦਾ ਤਾਪਮਾਨ 100 ਦਰਜੇ ਸੈਟੀਂਗ੍ਰੇਡ ਤੱਕ ਹੀ ਰੱਖਦੇ ਹਨ। ਤੇਲ ਦੀ ਸਤ੍ਹਾ ਤੇ ਜਿੱਥੇ ਪਾਣੀ ਭਾਫ ਬਣਦਾ ਹੈ, ਉੱਥੇ ਤਾਪਮਾਨ ਅਕਸਰ ਘੱਟ ਹੀ ਹੁੰਦਾ ਹੈ। ਜਦੋਂ ਹੱਥ ਡਬੋਣ ਤੋਂ ਪਹਿਲਾਂ ਭਾਫ਼ ਫੂਕ ਮਾਰਕੇ ਉਡਾਈ ਗਈ, ਤਾਂ ਤਾਪਮਾਨ ਦਾ ਹੋਰ ਘਟਣਾ ਕੁਦਰਤੀ ਸੀ। ਬਿਨਾਂ ਸੰਦੇਹ ਦੇ ਤੇਲ ਵਿੱਚ ਕਾਫੀ ਗਰਮੀ ਹੈ ਅਤੇ ਹੱਥਾਂ ਨੂੰ ਸੇਕ ਵੀ ਲੱਗਦਾ ਹੈ, ਪਰ ਇੰਨਾ ਗਰਮ ਨਹੀਂ ਕਿ ਹੱਥ ਜਲ ਜਾਣ ਜਾਂ ਜਖਮ ਹੀ ਹੋ ਜਾਣ। ਹਥੇਲੀ ਨਾਲ ਮਸਲਣ ਨਾਲ ਦਰਦ ਘੱਟ ਹੋ ਜਾਂਦੀ ਹੈ। ਤੇਲ ਵਿੱਚ ਨਿੰਬੂ ਦੇ ਟੁਕੜੇ ਨਾ ਹੁੰਦੇ ਤਾਂ ਨਾ ਮੈਂ ਅਤੇ ਨਾ ਹੀ ਯੋਗੀ ਤੇਲ ਨੂੰ ਹੱਥ ਲਾ ਸਕਦੇ।

ਮੁਸ਼ਕ ਕਫੂਰ ਬਿਨਾਂ ਤਰਲ ਪਦਾਰਥ ਬਣੇ ਭਾਫ਼ ਬਣਕੇ ਆਸਾਨੀ ਨਾਲ ਉੱਡ ਜਾਂਦਾ ਹੈ। ਆਪਣੇ ਇਸ ਬੁਖਾਰਾਤੀ ਗੁਣ ਕਰਕੇ ਹੀ ਇਸਨੂੰ ਅੱਗ ਬਹੁਤ ਛੇਤੀ ਲੱਗਦੀ ਹੈ। ਜੀਭ ਤੇ ਜਲ ਰਿਹਾ ਮੁਸ਼ਕ ਕਫੂਰ ਦਾ ਟੁਕੜਾ

ਰੱਖਣ ਤੋਂ ਪਹਿਲਾਂ ਮੈਂ ਅਤੇ ਯੋਗੀ ਨੇ ਥੁੱਕ ਨਾਲ ਚੰਗੀ ਤਰ੍ਹਾਂ ਬੁੱਲ੍ਹ ਗਿੱਲੇ ਕਰ ਲਏ ਸਨ ਅਤੇ ਜੀਭ ਉੱਪਰ ਵੀ ਕਾਫੀ ਥੁੱਕ ਇੱਕਠਾ ਕਰ ਲਿਆ ਸੀ ਅਤੇ ਅੰਦਰ ਨੂੰ ਲੰਬਾ ਸਾਹ ਲਿਆਂਦਾ ਸੀ। ਜਿੰਨੀ ਦੇਰ ਮੁਸ਼ਕ ਕਫ਼ੂ ਜੀਭ ਉੱਪਰ ਰਿਹਾ, ਅਸੀਂ ਲਗਾਤਾਰ ਫ਼ੂਕ ਕਾਰਕੇ ਲਾਟਾਂ ਬਾਹਰ ਕੱਢਣੇ ਰਹੇ। ਜਦੋਂ ਸਾਹ ਮੁੱਕ ਗਿਆ ਤਾਂ ਅਸੀਂ ਮੁਸ਼ਕ ਕਫ਼ੂਰ ਬਾਹਰ ਥੁੱਕ ਦਿੱਤਾ। ਜੇ ਗਲਤੀ ਨਾਲ ਸਾਡੇ ਵਿੱਚੋਂ ਕਿਸੇ ਨੇ ਵੀ ਸਾਹ ਅੰਦਰ ਨੂੰ ਖਿੱਚਿਆ ਹੁੰਦਾ ਤਾਂ ਸਿੱਟਾ ਕੁੱਝ ਹੋਰ ਹੀ ਹੁੰਦਾ।

# ਜਾਦੂ ਅਤੇ ਜਾਦੂ ਰੋਕੂ

ਮੈਂ ਅਤੇ ਮੇਰੀ ਪਤਨੀ ਸਾਡੇ ਇੱਕ ਦੋਸਤ ਮਿਸਟਰ ਐਮ. ਸੀ. ਪਾਲ ਦੇ ਕੁਤੂਨਾਇਕੇ ਵਿਖੇ ਨਾਰੀਅਲ ਦਾ ਵਾਣ ਵੱਟਣ ਵਾਲੇ ਸਰਕਾਰੀ ਕਾਰਖਾਨੇ ਵਿੱਚ ਸਥਿੱਤ ਕੁਆਟਰ ਵਿੱਚ ਰਹਿ ਰਹੇ ਸੀ। ਸਾਡਾ ਦੋਸਤ ਇਸ ਕਾਰਖਾਨੇ ਦਾ ਉਸ ਸਮੇਂ ਮੈਨੇਜਰ ਸੀ। ਜਦੋਂ ਰਾਤੀਂ ਅਸੀਂ ਖਾਣਾ ਖਾ ਰਹੇ ਸੀ, ਤਾਂ ਸਾਨੂੰ ਦੂਰ ਤੋਂ ਧੀਮੀ ਜਿਹੀ ਢੋਲ ਵੱਜਣ ਦੀ ਆਵਾਜ਼ ਸੁਣਾਈ ਦਿੱਤੀ। ਮਿਸਟਰ ਪਾਲ ਨੇ ਆਖਿਆ ਕਿ ਉਹਨਾਂ ਸਿਰੀਸੈਨਾ ਦੇ ਘਰੋਂ ਜਾਦੂ ਕੱਢਣ ਦੀ ਰਸਮ ਆਰੰਭ ਕਰ ਦਿੱਤੀ ਹੈ।

ਕਾਰਖਾਨੇ ਦਾ ਇੱਕ ਕਾਮਾ ਸਿਰੀਸੈਨਾ ਸੱਤ ਮਹੀਨੇ ਹੋਏ ਪਾਗਲ ਹੋ ਗਿਆ ਸੀ। ਉਹ ਅਚਾਨਕ ਹੀ ਪਾਗਲ ਹੋ ਗਿਆ ਸੀ। ਕਦੇ ਕਦੇ ਉਹ ਬਹੁਤ ਹੀ ਕਰੋਧੀ ਅਤੇ ਉੱਪਦਰੀ ਹੋ ਜਾਂਦਾ, ਪਰ ਜਦੋਂ ਉਹ ਕਾਰਖਾਨੇ ਵਿੱਚ ਕੰਮ ਤੇ ਆ ਜਾਂਦਾ ਤਾਂ ਉਹ ਚੁੱਪ ਚੁੱਪ ਰਹਿੰਦਾ ਅਤੇ ਮਰੀਅਲ ਜਿਹਾ ਲੱਗਦਾ। ਭਾਵੇਂ ਉਹ ਦਿਮਾਗੀ ਤੌਰ ਤੇ ਰੋਗੀ ਸੀ, ਫਿਰ ਵੀ ਸਿਰੀਸੈਨਾ ਕਾਰਖਾਨੇ ਆਉਂਦਾ ਰਿਹਾ ਅਤੇ ਤਨਖਾਹ ਲੈਂਦਾ ਰਿਹਾ।

ਇੱਕ ਦਿਨ ਸਿਰੀਸੈਨਾ ਕਾਰਖਾਨੇ ਕੰਮ ਤੇ ਨਾ ਗਿਆ। ਰੋਜ਼ਾਨਾ ਵਾਂਗ ਉਹ ਸੱਤ ਵਜੇ ਸਵੇਰੇ ਘਰੋਂ ਨਿਕਲ ਪਿਆ। ਸ਼ਾਮੀ ਛੇ ਵਜੇ ਤੱਕ ਉਸਦੀ ਪਤਨੀ ਮੇਰੀ ਇਹ ਸਮਝਦੀ ਰਹੀ ਕਿ ਉਸਦਾ ਪਤੀ ਅਜੇ ਕਾਰਖਾਨੇ ਵਿੱਚ ਹੀ ਹੈ। ਅਗਲੇ ਦਿਨ ਮੇਰੀ ਅਤੇ ਉਸਦੇ ਰਿਸ਼ਤੇਦਾਰਾਂ ਨੇ ਸਾਰੇ ਕੁਤੂਨਾਇਕੇ ਵਿੱਚ ਸਿਰੀਸੈਨਾ ਨੂੰ ਲੱਭਿਆ।

ਕੁੱਝ ਦਿਨਾਂ ਬਾਦ ਮੇਰੀ ਅਤੇ ਉਸਦੇ ਭਾਈ ਪਰੇਮਾਰਤਨੇ ਨੇ ਸਿਰੀਸੈਨਾ ਦਾ ਥਹੁ ਪਤਾ ਲਾਉਣ ਵਾਸਤੇ "ਜੈਲਾ" ਨਿਵਾਸੀ ਇੱਕ ਜੋਤਸ਼ੀ ਤੋਂ ਪੁੱਛ ਲੈਣ ਦਾ ਫੈਸਲਾ ਕੀਤਾ। ਦੋਵੇਂ ਪਹੁਫੁਟਾਲੇ ਤੋਂ ਪਹਿਲਾਂ ਹੀ ਜੋਤਸ਼ੀ ਦੇ ਘਰ ਜਾ ਪਹੁੰਚੇ। ਜੋਤਸ਼ੀ ਨੇ ਪੱਤਰੀ ਵੇਖ ਕੇ ਦੱਸਿਆ ਕਿ ਉਸਦਾ ਪਤੀ ਹੁਣ ਕਦੇ ਵੀ ਵਾਪਸ ਨਹੀਂ ਆਵੇਗਾ ਕਿਉਂਕਿ ਉਸਨੇ ਸਮੁੰਦਰ ਵਿੱਚ ਛਾਲ ਮਾਰਕੇ ਖੁਦਕਸ਼ੀ ਕਰ ਲਈ ਹੈ।

ਮੇਰੀ ਅਤੇ ਉਸਦਾ ਭਾਈ ਦੁਖੀ ਹਿਰਦੇ ਨਾਲ ਕੁਤੂਨਾਇਕ ਵਾਪਸ ਪਰਤ ਆਏ। ਉਸਦੇ ਸਕੇ ਸਬੰਧੀਆਂ ਨੇ ਸਮੁੰਦਰ ਕੰਢੇ ਪੂਰੀ ਚੌਕਸੀ ਰੱਖੀ ਤਾਂ ਕਿ ਸਿਰੀਸੈਨਾ ਦੀ ਲਾਸ਼ ਹੀ ਲੱਭ ਪਵੇ। ਭਾਵੇਂ ਉਹਨਾਂ ਨੂੰ ਲਾਸ ਤਾਂ ਨਾ ਮਿਲੀ, ਪਰ ਉਹਨਾਂ ਨੇ ਸਿਰੀਸੈਨਾ ਦੀਆਂ ਕ੍ਰਿਆ-ਕਰਮ ਸਬੰਧੀ ਸਾਰੀਆਂ ਰਸਮਾਂ ਨਿਭਾਅ ਦਿੱਤੀਆਂ ਤਾਂ ਕਿ ਸਿਰੀਸੈਨਾ ਦਾ ਭੂਤ ਮੇਰੀ ਅਤੇ ਉਸਦੇ ਦੋ ਬੱਚਿਆਂ ਨੂੰ ਦੁੱਖ ਨਾ ਦੇਵੇ।

**ਭਗੌੜਾ ਵਾਪਸ ਆ ਗਿਆ**

ਛੇ ਮਹੀਨੇ ਬਾਦ ਇੱਕ ਸ਼ੁੱਭ ਸਵੇਰੇ ਸਿਰੀਸੈਨਾ ਨੂੰ ਆਪਣੇ ਹੀ ਘਰ ਦੇ ਵਰਾਂਡੇ ਵਿੱਚ ਪਿਆ ਵੇਖਿਆ ਗਿਆ। ਆਪਦੇ ਪਤੀ ਦੇ ਪੁਨਰ ਜੀਵਨ ਬਾਰੇ ਮੇਰੀ ਦੀ ਖੁਸ਼ੀ ਹੌਲੀ-ਹੌਲੀ ਖਤਮ ਹੋ ਗਈ, ਜਦੋਂ ਉਸਨੂੰ ਇਹ ਮਹਿਸੂਸ ਹੋਇਆ ਕਿ ਉਸਦੇ ਪਤੀ ਦੀ ਦਿਮਾਗੀ ਹਾਲਤ ਪਹਿਲਾਂ ਨਾਲੋਂ ਕਿਤੇ ਵੱਧ ਖਰਾਬ ਸੀ। ਕਿਸੇ ਲਈ ਵੀ ਸਿਰੀਸੈਨਾ ਤੋਂ ਇਹ ਪਤਾ ਕਰਨਾ ਸੰਭਵ ਨਹੀਂ ਸੀ ਕਿ ਉਹ ਪਿਛਲੇ ਛੇ ਮਹੀਨਿਆਂ ਤੋਂ ਕਿੱਥੇ ਰਿਹਾ ਸੀ ? ਉਹ ਮਿੱਟੀ ਦਾ ਮਾਧੋ ਬਣਿਆ ਕਿਸੇ ਵੀ ਸਵਾਲ ਦਾ ਜਵਾਬ ਨਹੀਂ ਸੀ ਦਿੰਦਾ।

ਪਰੇਮਾ ਰਤਨੇ ਦੇ ਕਹਿਣ ਤੇ ਇਸ ਵਾਰ ਸਿਰੀਸੈਨਾ ਦੇ ਪਾਗਲਪਣ ਦਾ ਪੱਕਾ ਇਲਾਜ ਕਰਵਾਉਣ ਲਈ ਇੱਕ ਹੋਰ ਸ਼ਕਤੀਸ਼ਾਲੀ ਜੋਤਸ਼ੀ ਨਾਲ ਸਲਾਹ ਕਰਨ ਦਾ ਫੈਸਲਾ ਕੀਤਾ ਗਿਆ। ਮੇਰੀ ਅਤੇ ਰਤਨੇ ਗੁਆਂਢ ਵਿੱਚ ਹੀ ਨਿਊਗੇਗੋਡਾ (Nugegoda) ਨਿਵਾਸੀ ਇੱਕ ਜਨਾਨੀ ਪੁੱਛ ਦੇਣ ਵਾਲੀ ਕੋਲ ਜਾ ਪਹੁੰਚੇ। ਪਾਨ ਦੇ ਪੱਤੇ ਵਿੱਚ ਪੈਸੇ ਲਪੇਟ ਕੇ ਦੱਛਣਾ ਦਿੱਤੀ ਗਈ।

ਮੇਰੀ ਅਤੇ ਪੁੱਛ ਦੇਣ ਵਾਲੀ ਜਨਾਨੀ ਨੇ ਇੱਕ ਦੂਜੀ ਦੇ ਨਾਲ ਬਹੁਤ ਗੱਲਾਂ ਮਾਰੀਆਂ। ਮੇਰੀ ਤੋਂ ਉਸਨੇ ਬਹੁਤ ਕੁੱਝ ਪੁੱਛਿਆ। ਅੰਤ ਵਿੱਚ ਉਸਨੇ ਪੱਤਰੀ ਵੇਖਕੇ ਦੱਸਿਆ ਕਿ ਉਸਦੇ ਪਤੀ ਤੇ ਇੱਕ ਮਲਿਆਲੀ

ਟੂਣੇਹਾਰ ਨੇ ਬਹੁਤ ਹੀ ਤਕੜਾ ਜਾਦੂ ਕੀਤਾ ਹੋਇਆ ਹੈ, ਜਿਸ ਕਰਕੇ ਉਸਦੀ ਇਹ ਹਾਲਤ ਹੈ। ਇਹ ਟੂਣਾ ਸਿਰੀਸੈਨਾ ਦੇ ਦੋਖੀ, ਜਿਹੜਾ ਕਿ ਉਸੇ ਕਾਰਖਾਨੇ ਵਿੱਚ ਕੰਮ ਕਰਦਾ ਸੀ, ਦੇ ਕਹਿਣ ਤੇ ਕੀਤਾ ਸੀ।

"ਇਸ ਜਾਦੂ ਨੂੰ ਕੋਈ ਹੋਰ ਸ਼ਕਤੀਸ਼ਾਲੀ ਮਲਿਆਲੀ ਜਾਦੂਗਰ ਹੀ ਲਾਹ ਸਕਦਾ ਹੈ" ਉਸ ਜਨਾਨੀ ਨੇ ਦੱਸਿਆ। "ਜੇ ਤੁਸੀਂ ਉਸਦੀ ਤਿੰਨ ਸੌ ਰੁਪਏ ਫੀਸ ਦੇਣ ਲਈ ਤਿਆਰ ਹੋ ਤਾਂ ਮੈਂ ਅਜਿਹੇ ਜਾਦੂਗਰ ਦੀ ਸਹਾਇਤਾ ਦਿਵਾ ਸਕਦੀ ਹਾਂ।"

ਪਰੇਮਾ ਰਤਨੇ ਨਾਲ ਰਾਏ ਕਰਨ ਉਪਰੰਤ ਮੇਰੀ ਇਹ ਗੱਲ ਮੰਨ ਗਈ ਅਤੇ ਤੀਹ ਰੁਪਏ ਪੇਸ਼ਗੀ ਵੀ ਦੇ ਦਿੱਤੇ। ਅੰਤ ਵਿੱਚ ਇਹ ਫੈਸਲਾ ਕੀਤਾ ਗਿਆ ਕਿ ਆਉਣ ਵਾਲੇ ਸ਼ਨਿਚਰਵਾਰ ਦੀ ਰਾਤ ਨੂੰ ਜਾਦੂ ਕੱਢਿਆ ਜਾਵੇਗਾ।

**ਟੂਣਾ ਕੱਢਣ ਦੀ ਰਸਮ**

ਖਾਣਾ ਖਾਣ ਤੋਂ ਮਗਰੋਂ ਮੈਂ ਅਤੇ ਮਿਸਟਰ ਪਾਲ ਡਰਾਇੰਗ ਰੂਮ ਵਿੱਚ ਬੈਠੇ ਸੀ। ਸਾਨੂੰ ਸਿਰੀਸੈਨਾ ਦੇ ਘਰੋਂ ਢੋਲ ਵੱਜਣ ਨਾਲ ਜਾਦੂ ਕੱਢਣ ਦੀ ਰਸਮ ਹੁੰਦੀ ਸੁਣਾਈ ਦਿੱਤੀ। ਮੈਂ ਭਾਵੇਂ ਗੱਲ ਬਾਤ ਕਰੀ ਜਾ ਰਿਹਾ ਸਾਂ, ਪਰ ਮੇਰਾ ਖਿਆਲ ਟੂਣਾ ਕੱਢਣ ਦੀ ਰਸਮ ਵੱਲ ਲੱਗਿਆ ਹੋਇਆ ਸੀ। ਮੈਂ ਟੂਣਾ ਕੱਢਣ ਦੀ ਰਸਮ ਨੂੰ ਵੇਖਣ ਦੀ ਇੱਛਾ ਨੂੰ ਰੋਕ ਨਾ ਸਕਿਆ ਅਤੇ ਜਿਸ ਘਰੇ ਜਾਦੂ ਕੱਢਿਆ ਜਾ ਰਿਹਾ ਸੀ ਉਥੇ ਜਾਣ ਲਈ ਸੁਝਾਅ ਦਿੱਤਾ।

ਰਾਤ ਦੇ ਗਿਆਰਾਂ ਵੱਜੇ ਸਨ। ਮੈਂ ਅਤੇ ਮਿਸਟਰ ਪਾਲ ਨੇ ਲੁੰਗੀ ਅਤੇ ਬੁਨੈਣ ਪਾਈ ਤੇ ਨੀਗੋਂਬੋ ਸੜਕ 'ਤੇ ਇੱਕ ਚੌਥਾਈ ਮੀਲ ਚੱਲਣ ਤੋਂ ਬਾਦ ਅਸੀਂ ਸਿਰੀਸੈਨਾ ਦੇ ਘਰ ਜਾ ਪਹੁੰਚੇ। ਅਸੀਂ ਵਿਹੜੇ ਵਿੱਚ ਲੋਕਾਂ ਦੀ ਭੀੜ ਵਿੱਚ ਚਲੇ ਗਏ, ਜਿੱਥੇ ਜਾਦੂ ਕੱਢਣ ਦੀ ਰਸਮ ਹੋ ਰਹੀ ਸੀ। ਭੀੜ ਵਿੱਚੋਂ ਕਈਆਂ ਨੇ ਮਿਸਟਰ ਪਾਲ ਨੂੰ ਪਛਾਣ ਲਿਆ ਅਤੇ ਰਸਤਾ ਛੱਡ ਦਿੱਤਾ। ਮੈਂ ਤੇ ਮਿਸਟਰ ਪਾਲ ਗੋਲ ਦਾਇਰੇ ਵਿੱਚ ਖੜੇ ਹੋ ਗਏ।

ਜਾਦੂਗਰ ਚੌਂਕੜੀ ਮਾਰੀ ਪਿੱਤਲ ਦੇ ਲੈਂਪ ਦੇ ਪਿੱਛੇ ਬੈਠਾ ਸੀ। ਹੋਰ ਰੋਸ਼ਨੀ ਟਾਰਚਾਂ ਨਾਲ ਕੀਤੀ ਹੋਈ ਸੀ। ਦੋ ਗਜ ਵਰਗ ਦੀ ਅਕਾਰ ਦੀ ਥਾਂ ਤੇ ਵਿਹੜੇ ਵਿੱਚ ਚਿੱਟੀਆਂ ਲਕੀਰਾਂ ਖਿੱਚੀਆਂ ਹੋਈਆਂ ਸਨ। ਇਸ ਵਰਗ ਆਕਾਰ ਦੇ ਚਾਰੇ ਖੂੰਜਿਆਂ ਤੇ ਨਾਰੀਅਲ ਦੇ ਫੁੱਲ ਲੱਗੇ ਗਮਲੇ ਰੱਖੇ ਹੋਏ ਸਨ।

ਫਰਸ਼ ਤੇ ਚੰਬੇਲੀ ਅਤੇ ਗੇਂਦੇ ਦੇ ਫੁੱਲ ਵਿਛਾਏ ਹੋਏ ਸਨ। ਵਿਚਕਾਰ ਇੱਕ ਨੂੜਿਆ ਹੋਇਆ ਮੁਰਗਾ ਬੇਹੋਸ਼ੀ ਦੀ ਹਾਲਤ ਵਿੱਚ ਪਿਆ ਸੀ। ਕਈਆਂ ਥਾਲੀਆਂ ਵਿੱਚ ਖੋਪੇ ਦੀਆਂ ਠੂਠੀਆਂ, ਧਾਨ, ਉੱਬਲੇ ਹੋਏ ਚੌਲ, ਕੇਲੇ, ਗੁਲਾਬ ਆਦਿ ਦੇ ਫੁੱਲ ਅਤੇ ਇੱਕ ਵੱਡਾ ਸਾਰਾ ਸੰਖ ਪਏ ਸਨ।

**ਵਿਆਕਲ ਕਰਨ ਵਾਲੀ ਢੋਲਾਂ ਦੀ ਆਵਾਜ਼**

ਪਾਗਲ ਕਰ ਦੇਣ ਵਾਲੀ ਢੋਲਾਂ ਅਤੇ ਸੰਖ ਦੀਆਂ ਆਵਾਜ਼ਾਂ ਦੇ ਨਾਲ ਨਾਲ ਉਹ ਜਾਦੂਗਰ ਆਪਣੇ ਚੇਲਿਆਂ ਸਮੇਤ ਇੱਕ ਪੁਰਾਣੀ ਜਿਹੀ ਕਿਤਾਬ ਵਿੱਚੋਂ ਜਾਪ ਕਰਦਾ ਰਿਹਾ। ਢੋਲਾਂ ਦੀ ਕੰਨ ਬੋਲੇ ਕਰ ਦੇਣ ਵਾਲੀ ਆਵਾਜ਼ ਵਿੱਚ ਕਿਸੇ ਨੂੰ ਵੀ ਉਹਨਾਂ ਦਾ ਜਾਪ ਸੁਣਾਈ ਨਹੀਂ ਸੀ ਦਿੰਦਾ। ਮੈਂ ਸਭ ਕੁੱਝ ਚੰਗੀ ਤਰ੍ਹਾਂ ਵੇਖਣ ਵਾਸਤੇ ਜਾਦੂਗਰ ਦੇ ਪਿੱਛੇ ਜਾ ਖੜ੍ਹਾ ਹੋਇਆ। ਇਥੋਂ ਮੈਂ ਉਸ ਜਾਪ ਦੇ ਕੁੱਝ ਸ਼ਬਦ ਸਮਝ ਸਕਿਆ। ਇਹ ਬੋਲੀ ਮੇਰੀ ਜਾਣੀ ਪਛਾਣੀ ਸੀ।

ਕਿਉਂਕਿ ਇਹ ਰਸਮ ਸ਼ਾਮੀਂ 8 ਵਜੇ ਦੇ ਕਰੀਬ ਸ਼ੁਰੂ ਹੋਈ ਸੀ ਅਤੇ ਲਗਾਤਾਰ ਚਾਰ ਘੰਟੇ ਤੋਂ ਇਹੋ ਇੱਕੋ ਹੀ ਕਿਸਮ ਦਾ ਜਾਪ ਹੋ ਰਿਹਾ ਸੀ, ਬਹੁਤ ਸਾਰੇ ਬੱਚੇ ਅਤੇ ਜਨਾਨੀਆਂ ਜਿਹੜੇ ਫਰਸ਼ ਤੇ ਬੈਠੇ ਸਨ, ਥੱਕ ਗਏ। ਸਿਰੀਸੈਨਾ ਨੂੰ ਵਰਗ ਅਕਾਰ ਦੇ ਬਾਹਰਲੇ ਪਾਸੇ ਜਾਦੂਗਰ ਵੱਲ ਮੂੰਹ ਕਰਕੇ ਬਿਠਾਇਆ ਗਿਆ ਸੀ। ਉਹ ਉੱਥੇ ਗੂੜੀ ਨੀਂਦ ਵਿੱਚ ਮੂਧੇ ਮੂੰਹ ਪਿਆ ਸੀ ਅਤੇ ਇੰਜ ਹੀ ਕਈ ਬੱਚੇ ਅਤੇ ਔਰਤਾਂ ਸੌਂ ਗਏ ਸਨ।

ਸਵੇਰ ਦਾ ਇੱਕ ਵੱਜਣ ਵਾਲਾ ਸੀ। ਜਾਦੂਗਰ ਅਤੇ ਉਸਦੇ ਦੋਵੇਂ ਚੇਲੇ ਖੜ੍ਹੇ ਹੋ ਗਏ। ਉਹਨਾਂ ਨੇ ਪਾਗਲਾਂ ਵਾਂਗ ਚੀਕਾਂ ਮਾਰਨਾ ਅਤੇ ਸੰਖ ਵਜਾਕੇ ਨੱਚਣਾ ਸ਼ੁਰੂ ਕਰ ਦਿੱਤਾ। ਤਦ ਅਚਾਨਕ ਹੀ ਢੋਲ ਵੱਜਣੇ ਬੰਦ ਹੋ ਗਏ, ਨਾਚ ਖਤਮ ਹੋ ਗਿਆ। ਖੱਬੇ ਹੱਥ ਵਿੱਚ ਸੁਪਾਰੀ ਦੇ ਬੂਟੇ ਦੀ ਟਾਹਣੀ ਫੜਕੇ ਅਤੇ ਸੱਜੇ ਹੱਥ ਵਿੱਚ ਬੈਟਰੀ ਉੱਚੀ ਫੜਕੇ ਜਾਦੂਗਰ ਨੇ ਪੂਰੇ ਜ਼ੋਰ ਨਾਲ ਆਖਿਆ, "ਜਾਦੂ ਕੇਲੇ ਦੇ ਦਰੱਖਤ ਦੇ ਪੱਛਮ ਵਿੱਚ ਘਰ ਤੋਂ ਪੰਜ ਕਦਮ ਅਤੇ ਉੱਤਰ ਵੱਲ ਤਿੰਨ ਕਦਮ ਤੇ ਦੱਬਿਆ ਹੋਇਆ ਹੈ।"

ਜਿਹੜੇ ਸੁੱਤੇ ਪਏ ਸਨ, ਸਿਰੀਸੈਨਾ ਸਮੇਤ ਸਭ ਉੱਠ ਕੇ ਬੈਠ ਗਏ।

**ਟੂਣਾ ਬਾਹਰ ਕੱਢ ਲਿਆਂਦਾ**

ਢੋਲ ਢਮੱਕੇ ਸਮੇਤ ਟਾਰਚਾਂ ਹੱਥਾਂ ਵਿੱਚ ਫੜੀ ਸਾਰੀ ਭੀੜ ਇੱਕ ਜਲੂਸ ਦੀ ਸ਼ਕਲ ਵਿੱਚ ਜਾਦੂਗਰ ਦੀ ਅਗਵਾਈ ਵਿੱਚ, ਸਮੇਤ ਮੇਰੇ ਅਤੇ ਮਿਸਟਰ ਪਾਲ ਦੇ ਘਰ ਦੇ ਪਿਛਲੇ ਬਾਗ ਵਿੱਚ ਚਲੇ ਗਏ। ਜਾਦੂਗਰ ਨੇ ਘਰ ਤੋਂ ਖੁਦ ਪੰਜ ਕਦਮ ਗਿਣੇ ਅਤੇ ਉਸ ਸੇਧ ਵਿੱਚ ਇੱਕ ਕੇਲੇ ਦੇ ਦਰੱਖਤ ਨੂੰ ਚੁਣ ਲਿਆ। ਉਸਨੇ ਕੇਲੇ ਦੇ ਦਰੱਖਤ ਤੋਂ ਉੱਤਰ ਵਲ ਤਿੰਨ ਕਦਮ ਪੁੱਟੇ ਅਤੇ ਇੱਕ ਥਾਂ ਨਿਸ਼ਾਨ ਲਾ ਦਿੱਤਾ।

ਪੂਜਾ ਕੀਤੀ ਗਈ ਅਤੇ ਇੱਕ ਚੇਲੇ ਨੇ ਇਸ ਥਾਂ ਥੋੜੇ ਜਿਹੇ ਉੱਬਲੇ ਹੋਏ ਚੌਲ ਛਿੜਕੇ। ਇੱਕ ਬੇਲਚਾ ਲਿਆਉਣ ਲਈ ਹੁਕਮ ਹੋਇਆ। ਭੀੜ ਨੂੰ ਦੂਰ ਹਟਾ ਦਿੱਤਾ ਗਿਆ। ਉਸ ਨਿਸ਼ਾਨ ਵਾਲੀ ਥਾਂ ਦੇ ਦਸ ਫੁੱਟ ਦੇ ਅੰਦਰ ਸਿਵਾਏ ਜਾਦੂਗਰ, ਉਸਦੇ ਦੋ ਚੇਲਿਆਂ, ਢੋਲਚੀਆਂ ਅਤੇ ਬੈਟਰੀਆਂ ਵਾਲਿਆਂ ਦੇ ਕਿਸੇ ਨੂੰ ਨਹੀਂ ਸੀ ਆਉਣ ਦਿੱਤਾ ਗਿਆ।

ਸਿਰੀਸੈਨਾ ਨੂੰ ਬੁਲਾ ਕੇ ਇੱਕ ਸਟੂਲ ਤੇ ਬਿਠਾ ਦਿੱਤਾ ਗਿਆ। ਜਾਦੂਗਰ ਨੇ ਆਪਣੇ ਇੱਕ ਚੇਲੇ ਨੂੰ ਨਿਸ਼ਾਨੀ ਵਾਲੀ ਥਾਂ ਪੁੱਟਕੇ ਟੂਣਾ ਬਾਹਰ ਕੱਢਣ ਲਈ ਆਖਿਆ। ਥਾਂ ਦੀ ਪੁਟਾਈ ਢੋਲਾਂ ਦੀ ਆਵਾਜ਼ ਅਤੇ ਜਾਪ ਦੇ ਨਾਲ ਸ਼ੁਰੂ ਕੀਤੀ ਗਈ। ਮੈਂ ਆਪਣੇ ਮਿੱਤਰ ਨੂੰ ਪੁਟਾਈ ਵਾਲੀ ਥਾਂ ਤੋਂ ਨਿਗਾਹ ਇੱਕ ਮਿੰਟ ਵੀ ਲਾਂਭੇ ਨਾ ਹਟਾਉਣ ਲਈ ਹੁਸ਼ਿਆਰ ਕੀਤਾ।

ਉਸ ਥਾਂ ਦੀ ਕੁੱਝ ਮਿੰਟ ਬੇਫਾਇਦਾ ਪੁਟਾਈ ਕਰਨ ਮਗਰੋਂ ਜਾਦੂਗਰ ਨੇ ਆਪਣੇ ਚੇਲੇ ਨੂੰ ਪੱਛਮ ਵੱਲ ਦੋ ਫੁੱਟ ਪੁਟਾਈ ਕਰਨ ਲਈ ਆਖਿਆ। ਜਦੋਂ ਉਸ ਦਾ ਵੀ ਕੋਈ ਲਾਭ ਨਾ ਹੋਇਆ ਤਾਂ ਜਾਦੂਗਰ ਨੇ ਉੱਤਰ ਪੂਰਬੀ ਦਿਸ਼ਾ ਵਿੱਚ ਦੋ ਫੁੱਟ ਪੁਟਾਈ ਕਰਨ ਲਈ ਆਖ ਦਿੱਤਾ। ਜਦੋਂ ਜਾਦੂ ਇੱਥੋਂ ਵੀ ਨਾ ਲੱਭਿਆ ਤਾਂ ਦੱਖਣ-ਪੂਰਬੀ ਦਿਸ਼ਾ ਵਿੱਚ ਪੁਟਾਈ ਕਰਨ ਲਈ ਆਖਿਆ ਗਿਆ। ਅੰਤ ਨੂੰ ਜਦੋਂ ਇਹ ਵੀ ਨਾਕਾਮਯਾਬ ਹੋਇਆ ਤਾਂ ਜਾਦੂਗਰ ਨੇ ਪਹਿਲਾਂ ਵਾਲੀ ਥਾਂ ਤੇ ਇੱਕ ਘੜਾ ਪਾਣੀ ਦਾ ਛਿੜਕਣ ਵਾਸਤੇ ਹੁਕਮ ਦੇ ਦਿੱਤਾ। ਸੁਪਾਰੀ ਦੇ ਬੂਟੇ ਦੀ ਟਹਿਣੀ ਅਤੇ ਬੈਟਰੀ ਹੱਥ ਵਿੱਚ ਫੜੀ ਜਾਦੂਗਰ ਨੇ ਇਸ ਥਾਂ ਦੇ ਤਿੰਨ ਚੱਕਰ ਲਾਏ ਅਤੇ ਇਸ ਥਾਂ ਨੂੰ ਹੋਰ ਡੂੰਘਾ ਪੁੱਟਣ ਲਈ ਹੁਕਮ ਦਿੱਤਾ।

**ਇਹ ਰਸਮ ਅੰਧੇਰੇ ਵਿੱਚ ਹੋਈ**

ਜਿਹੜਾ ਚੇਲਾ ਪਹਿਲਾਂ ਪੁਟਾਈ ਕਰ ਰਿਹਾ ਸੀ, ਜਦ ਥੱਕ ਗਿਆ ਤਾਂ ਦੂਜੇ ਚੇਲੇ ਨੇ ਪੁਟਾਈ ਸ਼ੁਰੂ ਕਰ ਦਿੱਤੀ । ਜਿਉਂ ਜਿਉਂ ਪੁਟਾਈ ਡੂੰਘੀ ਹੁੰਦੀ ਜਾ ਰਹੀ ਸੀ, ਢੋਲ ਦੀ ਆਵਾਜ਼ ਸਿਖਰਾਂ ਤੇ ਪਹੁੰਚ ਗਈ ਅਤੇ ਅਚਾਨਕ ਹੀ ਸੰਖ ਵਜਾਉਂਦੇ ਹੋਏ ਅਤੇ ਟੱਲ ਖੜਕਾਉਂਦੇ ਹੋਏ ਅਜੋੜ ਸ਼ਬਦਾਂ ਦਾ ਜਾਪ ਕਰਦੇ ਹੋਏ ਜਾਦੂਗਰ ਨੇ ਸਿਰੀਸੈਨਾ ਦੁਆਲੇ ਨੱਚਣਾ ਸ਼ੁਰੂ ਕਰ ਦਿੱਤਾ।

ਜਦੋਂ ਸਾਰੀ ਭੀੜ ਇਸ ਜਾਦੂਗਰ ਦੇ ਪਾਗਲਾਂ ਵਰਗੇ ਨਾਚ ਵੱਲ ਵੇਖ ਰਹੀ ਸੀ, ਮੇਰੀਆਂ ਅਤੇ ਮਿਸਟਰ ਪਾਲ ਦੀਆਂ ਅੱਖਾਂ ਉਸੇ ਥਾਂ ਗੱਡੀਆਂ ਹੋਈਆਂ ਸਨ, ਜਿੱਥੇ ਪੁਟਾਈ ਹੋ ਰਹੀ ਸੀ। ਪੁਟਾਈ ਕਰਨ ਵਾਲੇ ਦੀ ਲੂੰਗੀ

ਵਿੱਚੋਂ ਸਾਨੂੰ ਕੁਝ ਡਿੱਗਦਾ ਵਿਖਾਈ ਦਿੱਤਾ। ਕਿਉਂਕਿ ਜਲਦੀ ਹੀ ਚੀਜ਼ ਬੇਲਚੇ ਦੇ ਅਗਲੇ ਚੇਪੇ ਹੇਠ ਆ ਕੇ ਦੱਬੀ ਗਈ, ਇਸ ਲਈ ਅਸੀਂ ਉਸਨੂੰ ਚੰਗੀ ਤਰ੍ਹਾਂ ਪਹਿਚਾਣ ਨਾ ਸਕੇ।

ਇੱਕ ਮਿੰਟ ਬਾਦ ਜਾਦੂਗਰ ਨੇ ਨੱਚਣਾ ਬੰਦ ਕਰ ਦਿੱਤਾ ਅਤੇ ਖੁਦਾਈ ਰੋਕ ਦਿੱਤੀ। ਉਸਨੇ ਮੁਰਗਾ ਮੰਗਵਾ ਲਿਆ। ਦੂਜੇ ਚੇਲੇ ਨੇ ਮੁਰਗੇ ਨੂੰ ਫੜਿਆ, ਗਰਦਨ ਇੱਕ ਹੱਥ ਵਿੱਚ ਅਤੇ ਨੂੜੀਆਂ ਹੋਈਆਂ ਟੰਗਾਂ ਦੂਜੇ ਹੱਥ ਵਿੱਚ। ਮੁਰਗੇ ਨੂੰ ਬਾਂਗ ਵੀ ਨਾ ਦੇਣ ਦਿੱਤੀ। ਮੁਰਗੇ ਨੂੰ ਉਸ ਥਾਂ ਤੇ ਰੱਖਕੇ ਮੰਤਰ ਪੜ੍ਹੇ ਗਏ ਅਤੇ ਬੇਦੋਸ਼ੇ ਮੁਰਗੇ ਦੀ ਗਰਦਨ ਮਰੋੜ ਦਿੱਤੀ। ਲਹੂ ਟੋਏ ਵਿੱਚ ਨੁੱਚੜ ਗਿਆ। ਇਸ ਟੋਏ ਵਿੱਚ ਇੱਕ ਨਿੰਬੂ ਵੀ ਕੱਟਿਆ ਗਿਆ। ਜਾਦੂਗਰ ਨੇ ਆਖਿਆ ਕਿ ਹੋਰ ਪੁਟਾਈ ਹੱਥ ਧੋ ਕੇ ਕੀਤੀ ਜਾਵੇ।

**ਛਲਾਵਾ**

ਮੇਰੀ ਦੇ ਭਾਈ ਪਰੇਮਾਰਤਨੇ ਨੂੰ ਸੱਦਿਆ ਗਿਆ। ਇੱਕ ਪਿੱਤਲ ਦੇ ਭਾਂਡੇ ਵਿੱਚੋਂ ਪਵਿੱਤਰ ਜਲ ਨਾਲ ਜਾਦੂਗਰ ਨੇ ਖੁਦ ਆਪ ਉਸਦੇ ਹੱਥ ਧੁਆਏ। ਉਸ ਨੂੰ ਟੋਏ ਵਿੱਚੋਂ ਪੁੱਟੀ ਹੋਈ ਮਿੱਟੀ ਹੱਥਾਂ ਨਾਲ ਬਾਹਰ ਕੱਢਣ ਲਈ ਆਖਿਆ ਗਿਆ ਜਦੋਂ ਉਹ ਮਿੱਟੀ ਬਾਹਰ ਕੱਢ ਰਿਹਾ ਸੀ ਤਾਂ ਉਸਨੂੰ ਕੇਲੇ ਵਰਗੇ ਪੰਜ ਕੁ ਇੰਚ ਲੰਬੀ ਅਤੇ ਦੋ ਇੰਚ ਚੌੜੀ ਸਲੰਡਰ ਆਕਾਰ ਦੀ ਇੱਕ ਵਸਤੂ ਲੱਭੀ।

ਜਾਦੂਗਰ ਕੁੱਦ ਪਿਆ ਅਤੇ ਉਸਨੇ ਉਹ ਵਸਤੂ ਪਰੇਮਾਰਤਨੇ ਦੇ ਹੱਥੋਂ ਖੋਹ ਲਈ। ਉਸਨੂੰ ਬਾਹਰੀ ਤੌਰ ਤੇ ਧਿਆਨ ਨਾਲ ਵੇਖਣ ਮਗਰੋਂ ਉਹ ਚੀਖਿਆ, "ਇਹ ਉਹ ਟੂਣਾ ਹੈ, ਜਿਹੜਾ ਇਸ ਘਰ ਵਿਚਲੇ ਸਾਰੇ ਦੁੱਖਾਂ ਤਕਲੀਫਾਂ ਲਈ ਜਿੰਮੇਵਾਰ ਸੀ। ਇਹ ਇੱਥੇ ਘੱਟੋ ਘੱਟ ਅੱਠ ਮਹੀਨੇ ਪਹਿਲਾਂ ਦੱਬਿਆ ਗਿਆ ਸੀ।" ਉਸਨੇ ਇਹਨੂੰ ਫੜਕੇ ਚਾਰ ਚੁਫੇਰੇ ਗੇੜਾ ਮਾਰਿਆ। ਇਹ ਕਾਲੇ ਭੂਰੇ ਰੰਗ ਦਾ ਸੀ ਅਤੇ ਕਿਧਰੇ ਕਿਧਰੇ ਨੀਲੇ ਡੱਬ ਜਿਹੇ ਵੀ ਪਏ ਹੋਏ ਵਿਖਾਈ ਦਿੰਦੇ ਸਨ।

**ਤਵੀਤ (ਟੂਣਾ) ਲੱਭ ਗਿਆ**

ਜਾਦੂਗਰ ਹੁਣ ਸਿਰੀਸੈਨਾ ਮੂਹਰੇ ਚੌਂਕੜੀ ਮਾਰ ਕੇ ਬੈਠ ਗਿਆ। ਸਿਰੀਸੈਨਾ ਕੁਝ ਪ੍ਰੇਸ਼ਾਨ ਜਿਹਾ ਲੱਗ ਰਿਹਾ ਸੀ। ਜਦੋਂ ਹੱਥਾਂ ਨਾਲ ਉਹ ਸਲੰਡਰ ਜਾਦੂਗਰ ਤੋਂ ਨਾ ਖੋਲ੍ਹਿਆ ਗਿਆ ਤਾਂ ਇੱਕ ਹਥੋੜਾ ਅਤੇ ਚਾਕੂ ਮੰਗਵਾਇਆ ਗਿਆ। ਮੇਰੀ ਨੇ ਰਸੋਈ ਵਿੱਚੋ ਚਾਕੂ ਲਿਆ ਦਿੱਤਾ। ਬਹੁਤ ਰੇੜਕੇ ਤੋਂ ਬਾਦ ਜਾਦੂਗਰ ਸਲੰਡਰ ਖੋਲ੍ਹ ਸਕਿਆ।

ਤਾਂਬੇ ਦੇ ਇਸ ਸਲੰਡਰ ਵਿੱਚੋਂ ਹੱਡੀਆਂ ਦੇ ਟੁਕੜੇ, ਮਨੁੱਖੀ ਜਾੜ੍ਹ, ਇੱਕ ਤਾਂਬੇ ਦੀ ਪਲੇਟ ਜਿਸਤੇ ਕਿਸੇ ਅਗਿਆਤ ਭਾਸ਼ਾ ਵਿੱਚ ਕੁੱਝ ਲਿਖਿਆ ਹੋਇਆ ਸੀ, ਮਨੁੱਖੀ ਵਾਲਾਂ ਦਾ ਗੁੱਛਾ, ਟਰਾਵਨਕੋਰ ਰਾਜ ਦਾ ਇੱਕ ਸਿੱਕਾ ਜਿਸਨੂੰ 'ਚਕਰਮ' ਆਖਦੇ ਹਨ ਅਤੇ ਮੁਰਗੇ ਦੀ ਚੁੰਝ ਨਿੱਕਲੀ। ਉਸਨੇ ਧਿਆਨ ਨਾਲ ਇਹਨਾਂ ਵਸਤੂਆਂ ਦੀ ਪੜਤਾਲ ਕੀਤੀ ਅਤੇ ਮੇਰੀ, ਸਿਰੀਸੈਨਾ ਅਤੇ ਪਰੇਮਾਰਤਨੇ ਨੂੰ ਇਹ ਵਸਤੂਆਂ ਵਿਖਾਈਆਂ। ਉਸਨੇ ਇਹ ਸਾਰੀਆਂ ਚੀਜ਼ਾਂ ਵਾਪਸ ਸਲੰਡਰ ਵਿੱਚ ਪਾ ਕੇ ਆਖਿਆ, "ਮੈਂ ਇਸ ਜਾਦੂ ਟੂਣੇ ਨੂੰ ਨਾਲ ਹੀ ਲੈ ਜਾਵਾਂਗਾ ਅਤੇ ਇਸਨੂੰ ਨਸ਼ਟ ਕਰ ਦੇਵਾਂਗਾ। ਅੱਜ ਤੋਂ ਲਗਾਤਾਰ ਛੇ ਦਿਨ ਇਸ ਟੋਏ ਵਿੱਚ ਠੀਕ ਸ਼ਾਮੀ ਛੇ ਵਜੇ ਰੋਜਾਨਾ ਮੁਸ਼ਕ ਕਫੂਰ ਦੀ ਧੂਫ ਦਿੱਤੀ ਜਾਇਆ ਕਰੇ। ਮੈਂ ਤਿੰਨ ਦਿਨਾਂ ਲਈ ਘਰੇ ਪੂਜਾ ਕਰਿਆ ਕਰਾਂਗਾ।

ਲੋਕ ਜਾਦੂਗਰ ਦੀਆਂ ਜਾਦੂ-ਟੂਣੇ ਕਰਨ ਅਤੇ ਜਾਦੂ ਕੱਢਣ ਦੀਆਂ ਗੈਬੀ ਸ਼ਕਤੀਆਂ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੋ ਕੇ ਖਿੰਡ ਪੁੰਡ ਗਏ, ਜਾਦੂਗਰ ਅਤੇ ਉਸਦੇ ਚੇਲੇ ਚਾਟਿਆਂ ਨੇ ਪਰੇਮਾਰਤਨੇ ਤੋਂ ਬਾਕੀ ਰਹਿੰਦੇ 270 ਰੁਪਏ ਲਏ ਅਤੇ ਬਾਕੀ ਰਹਿੰਦੀ ਰਾਤ ਲਈ ਸੌਣ ਵਾਸਤੇ ਥਾਂ ਦੀ ਖੋਜ ਕਰਨ ਲੱਗੇ। ਮੇਰੇ ਕਹਿਣ ਤੇ ਮਿਸਟਰ ਪਾਲ ਜਾਦੂਗਰ ਕੋਲ ਗਿਆ ਅਤੇ ਕਾਰਖਾਨੇ ਵਿੱਚ ਇੱਕ ਛੱਪਰ ਵਿੱਚ ਰਾਤੀਂ ਸੌਣ ਲਈ ਆਖ ਦਿੱਤਾ।

ਉਹ ਮੇਰੇ ਅਤੇ ਮਿਸਟਰ ਪਾਲ ਨਾਲ ਕਾਰਖਾਨੇ ਵਿੱਚ ਆਏ ਅਤੇ ਆਰਾਮ ਕਰਨ ਲਈ ਬਹੁਤ ਖੁਸ਼ ਸਨ।

ਜਦੋਂ ਬਾਕੀ ਸਾਰੇ ਗੂੜ੍ਹੀ ਨੀਂਦ ਸੌਂ ਰਹੇ ਸਨ ਤਾਂ ਜਾਦੂਗਰ ਨੂੰ ਸਵੇਰ ਤਿੰਨ ਵਜੇ ਤੱਕ ਮੇਰੇ ਅਤੇ ਮੇਰੇ ਦੋਸਤ ਨਾਲ ਗੱਲਾਂ ਕਰਦੇ ਹੋਏ ਜਾਗਣਾ ਪਿਆ। ਮਲਿਆਲਮ ਵਿੱਚ ਬਾਤਚੀਤ ਕਰਦੇ ਸਮੇਂ ਮੈਂ ਇਹ ਵਿਖਾਉਣ ਦੀ ਕੋਸ਼ਿਸ਼ ਕੀਤੀ ਜਿਵੇਂ ਕਿ ਮੈਂ ਜਾਦੂਗਰੀ ਦੀਆਂ ਸਾਰੀਆਂ ਚਾਲਾਂ ਬਹੁਤ ਚੰਗੀ ਤਰ੍ਹਾਂ ਜਾਣਦਾ ਹੋਵਾਂ। ਹੋਰਨਾਂ ਗੱਲਾਂ ਤੋਂ ਇਲਾਵਾ ਮੈਨੂੰ ਉਸਤੋਂ ਹੇਠ ਲਿਖੀਆਂ ਗੱਲਾਂ ਦਾ ਪਤਾ ਲੱਗਿਆ:-

ਜਾਦੂਗਰ ਅਤੇ ਉਸਦੇ ਦੋਵੇਂ ਚੇਲੇ ਮਲਿਆਲੀ ਸਨ। ਦੂਜੇ ਸਾਰੇ ਪੰਜ ਰੁਪਏ ਰਾਤ ਦੇ ਹਿਸਾਬ ਨਾਲ ਦਿਹਾੜੀ ਤੇ ਲਿਆਂਦੇ ਗਏ ਸਿੰਨਹਾਲੀ ਸਨ। ਉਹ ਜਾਦੂ ਕੱਢਣ ਦੇ ਸਾਰੇ ਢੰਗ ਤਰੀਕੇ ਜਾਣਦੇ ਸਨ, ਭਾਵੇਂ ਉਹਨਾਂ ਨੂੰ ਅਸਲੀ ਭੇਦ ਦਾ ਕੋਈ ਗਿਆਨ ਨਹੀਂ ਸੀ।

ਸਾਰੀ ਤੈਅ ਕੀਤੀ ਫੀਸ ਵਿੱਚੋਂ ਦਸ ਫੀਸਦੀ ਉਸ ਜੋਤਸ਼ੀ ਨੂੰ ਦਿੱਤੇ ਜਾਂਦੇ ਸਨ, ਜਿਸਨੇ ਉਹਨਾਂ ਦੀ ਸਿਫਾਰਸ਼ ਕੀਤੀ ਹੁੰਦੀ ਸੀ। ਉਹ ਪੱਨੀਪਿਤਯਾ (Phnnipitya) ਦੇ ਰਹਿਣ ਵਾਲੇ ਸਨ ਅਤੇ ਉਹਨਾਂ ਦਾ ਆਮ ਪੇਸ਼ਾ ਪਸ਼ੂਆਂ ਦੇ ਚਾਰੇ ਵਾਸਤੇ ਘਾਹ ਉਗਾਉਣਾ ਹੀ ਸੀ। ਇਹ ਜਾਦੂਗਰੀ ਤਾਂ ਉਹ ਕਦੇ ਕਦਾਈ ਹੀ ਕਰਿਆ ਕਰਦੇ ਸਨ।

ਲਗਭਗ ਪੰਝੀ ਉਹੋ ਜਿਹੇ ਤਾਂਬੇ ਦੇ ਸਲੰਡਰ, ਹੱਡੀਆਂ, ਵਾਲਾਂ ਅਤੇ ਸਿੱਕਿਆਂ ਨਾਲ ਭਰਕੇ ਧਰਤੀ ਹੇਠ ਲੰਬੇ ਸਮੇਂ ਤੋਂ ਦੱਬਕੇ ਰੱਖੇ ਜਾਂਦੇ ਸਨ। ਜਦੋਂ ਕਿਧਰੇ ਉਹਨਾਂ ਨੂੰ ਜਾਦੂ ਕੱਢਣ ਲਈ ਬੁਲਾਇਆ ਜਾਂਦਾ ਸੀ ਤਾਂ ਇੱਕ ਸਲੰਡਰ ਉਹ ਨਾਲ ਲੈ ਜਾਂਦੇ ਸਨ।

ਜੇ ਇਹ ਜਾਦੂ ਕੱਢਣ ਵਾਲਾ ਕੰਮ ਬੁਲਾਵੇ ਤੋਂ ਕੁਝ ਦਿਨ ਬਾਅਦ ਕਰਨਾ ਹੋਵੇ ਅਤੇ ਉਹ ਸਥਾਨ ਬਹੁਤੀ ਦੂਰ ਨਾ ਹੋਵੇ, ਤਾਂ ਇਨ੍ਹਾਂ ਵਿੱਚੋਂ ਚਾਰ ਸਲੰਡਰ ਸਬੰਧਤ ਘਰ ਦੀ ਬਗੀਚੀ ਦੇ ਚਾਰਾਂ ਕੋਨਿਆਂ ਵਿੱਚ ਰਾਤ ਨੂੰ ਚੋਰੀ ਦੱਬ ਆਉਂਦੇ ਸਨ।

ਜਾਦੂ ਬਾਹਰ ਕੱਢਣ ਤੋਂ ਪਹਿਲਾਂ, ਜਿਹੜੀ ਪਾਣੀ ਦੀ ਬਾਲਟੀ ਜਾਂ ਘੜਾ ਟੋਏ ਵਿੱਚ ਪੁਆਇਆ ਜਾਂਦਾ ਸੀ, ਉਹ ਇਸ ਕਰਕੇ ਸੀ ਕਿ ਸਲੰਡਰ ਨਾਲ ਕਾਤੂਨਾਇਕੇ ਦੀ ਰੇਤਲੀ ਮਿੱਟੀ ਚੁੰਬੜ ਜਾਵੇ ਅਤੇ ਇੰਝ ਘਾਹ ਵਾਲੇ ਖੇਤਾਂ ਦੀ ਕਾਲੀ ਮਿੱਟੀ ਢੱਕੀ ਜਾਵੇ। ਇਹੋ ਜਿਹੀਆ ਖਾਸ ਗੱਲਾਂ ਦਾ ਧਿਆਨ ਰੱਖਣਾ ਹੋਰ ਵੀ ਜ਼ਰੂਰੀ ਹੋ ਜਾਂਦਾ ਸੀ, ਜੇ ਬਾਗ ਦੀ ਮਿੱਟੀ ਦਾ ਰੰਗ ਲਾਲ ਹੁੰਦਾ।

ਸਾਰੀ ਰਾਤ ਜਿਹੜਾ ਜਾਪ ਹੁੰਦਾ ਰਿਹਾ ਸੀ ਉਹ ਕੇਰਲਾ ਦੇ ਮਹਾਂ ਕਵੀ ਵਾਲਥੋਲ (Vallothol) ਦੀ ਇੱਕ ਰਚਨਾ ਮੈਰੀ ਮੈਗਡਾਲੈਨ ਵਿੱਚੋਂ ਸੀ, ਜਿਹੜੀ ਕਿ ਜਾਦੂਗਰ ਨੇ ਆਪਣੇ ਬਚਪਨ ਵਿੱਚ ਸਕੂਲ ਸਮੇਂ ਯਾਦ ਕੀਤੀ ਸੀ।

# ਬਿਨਾਂ ਸੰਭੋਗ ਦੇ ਗਰਭ

ਮਿਸਟਰ ਐਕਸ ਇੱਕ ਰਿਟਾਇਰਡ ਸਰਕਾਰੀ ਮੁਲਾਜ਼ਮ ਹੈ। ਉਹ 1962 ਵਿੱਚ ਸੱਠ ਸਾਲਾਂ ਦੀ ਉਮਰ ਵਿੱਚ ਇੱਕ ਚੰਗੇ ਮਹਿਕਮੇਂ ਵਿੱਚੋਂ ਸਹਾਇਕ ਕਮਿਸ਼ਨਰ ਦੇ ਤੌਰ ਤੇ ਰਿਟਾਇਰ ਹੋਇਆ ਸੀ। ਸ਼੍ਰੀ ਲੰਕਾ ਦੇ ਸਮਾਜਿਕ ਅਤੇ ਰਾਜਨਿਤਕ ਖੇਤਰਾਂ ਵਿੱਚ ਅਕਸਰ ਜਾਣੇ ਪਛਾਣੇ ਚੰਗੇ ਖਾਂਦੇ ਪੀਂਦੇ ਪਰਿਵਾਰ ਦਾ ਇੱਕ ਮੈਂਬਰ ਹੈ।

26 ਨਵੰਬਰ, 1967 ਨੂੰ ਮਿਸਟਰ ਐਕਸ ਆਪਣੀ ਜਵਾਨ ਪਤਨੀ ਨਾਲ ਮੈਨੂੰ ਮਿਲਣ ਆਏ। ਸ਼੍ਰੀਮਤੀ ਐਕਸ ਨੂੰ ਡਰਾਇੰਗ ਰੂਮ ਵਿੱਚ ਬਿਠਾਇਆ ਗਿਆ। ਮੈਂ ਮਿਸਟਰ ਐਕਸ ਨੂੰ ਉਪਰ ਵਾਲੇ ਕਮਰੇ ਵਿੱਚ ਲੈ ਗਿਆ। ਉਸਨੇ ਮੈਨੂੰ ਇੱਕ ਲੰਬੀ ਕਹਾਣੀ ਸੁਣਾਈ।

"ਜੈਰੀਨ ਮੇਰੀ ਦੂਜੀ ਪਤਨੀ ਹੈ। ਉਹ ਮਾਤਰਾ [Matara] ਦੇ ਰਹਿਣ ਵਾਲੀ ਹੈ। ਮੇਰੀ ਪਹਿਲੀ ਪਤਨੀ ਜਿਹੜੀ ਕਿ ਆਪਣੇ ਇੱਕ ਸਾਬਕਾ ਰਾਜਦੂਤ ਮਿਸਟਰ ਵਾਈ ਦੀ ਭੈਣ ਸੀ, ਇੱਕ ਬੱਚੇ ਨੂੰ ਛੱਡ ਕੇ ਮਰ ਗਈ ਸੀ। ਇਹ ਬੱਚਾ ਵੀ ਬਾਅਦ ਵਿੱਚ ਮਰ ਗਿਆ। ਨੌਕਰੀ ਤੋਂ ਰਿਟਾਇਰ ਹੋਣ ਪਿੱਛੋਂ ਮੈਂ ਜੈਰੀਨ ਨਾਲ ਸ਼ਾਦੀ ਕਰ ਲਈ। ਹੁਣ ਸਾਡੇ ਦੋ ਬੱਚੇ ਹਨ, ਇੱਕ ਤਿੰਨ ਸਾਲਾਂ ਦੀ ਕੁੜੀ ਅਤੇ ਇੱਕ ਗਿਆਰਾਂ ਮਹੀਨੇ ਦਾ ਮੁੰਡਾ।

ਦੋ ਮਹੀਨੇ ਪਹਿਲਾਂ ਇੱਕ ਬਰਸਾਤ ਵਾਲੇ ਦਿਨ ਜਦੋਂ ਹੋਰ ਕੁੱਝ ਕਰਨ ਨੂੰ ਨਹੀਂ ਸੀ ਤਾਂ ਅਸੀਂ ਗਲਾਸ ਨਾਲ ਜਾਦੂ ਕਰਨ ਲੱਗ ਪਏ। ਅਸੀਂ ਇਹ ਸ਼ੁਗਲ ਇੱਕ ਵਾਰੀ ਪਹਿਲਾਂ ਵੀ ਕਰ ਚੁੱਕੇ ਸੀ। ਏ ਤੋਂ ਜ਼ੈਡ ਤੱਕ ਅੱਖਰ ਗੋਲ ਅਕਾਰ ਵਿੱਚ ਖਾਣੇ ਵਾਲੀ ਮੇਜ਼ ਉੱਪਰ ਚਾਕ ਨਾਲ ਲਿਖ ਦਿੱਤੇ ਗਏ ਅਤੇ ਇਹਨਾਂ ਵਿਚਕਾਰ ਇੱਕ ਗਲਾਸ ਮੂਧਾ ਮਾਰ ਦਿੱਤਾ। ਮੈਂ ਅਤੇ ਜੈਰੀਨ ਨੇ ਆਪਣੇ ਆਪਣੇ ਅੰਗੂਠੇ ਦੇ ਨਾਲ ਲੱਗਵੀਆਂ ਉਂਗਲਾਂ ਗਲਾਸ ਤੇ ਧਰ ਕੇ ਕਿਸੇ ਰੂਹ ਦੇ ਪ੍ਰਗਟ ਹੋਣ ਲਈ ਆਖਿਆ।

**ਤੇ ਰੂਹ ਪ੍ਰਗਟ ਹੋ ਗਈ**

ਕੁਝ ਮਿੰਟਾਂ ਦੇ ਸਸ਼ੋਪੰਜ ਪਿੱਛੋਂ ਆਪਣੇ ਆਪ ਹੀ ਗਲਾਸ ਤੁਰਨਾ ਸ਼ੁਰੂ ਹੋ ਗਿਆ। ਸਮੇਂ ਦੇ ਲੰਘਣ ਦੇ ਨਾਲ ਗਲਾਸ ਦੀ ਹਰਕਤ ਤੇਜ ਹੁੰਦੀ ਗਈ ਅਤੇ ਉਸ ਨੇ ਅੱਖਰਾਂ ਨੂੰ ਛੂਹਣਾ ਸ਼ੁਰੂ ਕਰ ਦਿੱਤਾ। ਜਿਵੇਂ ਜਿਵੇਂ ਗਲਾਸ ਨੇ ਅੱਖਰ ਛੂਹੇ ਉਵੇਂ ਹੀ ਅਸੀਂ ਉਹ ਕਾਗਜ ਤੇ ਲਿਖ ਲਏ ਤਾਂ ਕਿ ਸੰਦੇਸ਼ ਪੜ੍ਹਿਆ ਜਾ ਸਕੇ।

ਸਭ ਤੋਂ ਪਹਿਲੀ ਰੂਹ ਜਿਸਨੇ ਗਲਾਸ ਨੂੰ ਤੋਰਿਆ ਸੀ, ਉਹ ਵਿੱਛੜ ਚੁੱਕੇ ਪ੍ਰਧਾਨ ਮੰਤਰੀ ਮਿਸਟਰ ਐਸ. ਡਬਲਯੂ. ਆਰ. ਡੀ. ਭੰਡਾਰਨਾਇਕੇ ਦੀ ਸੀ। ਮਿਸਟਰ ਭੰਡਾਰਨਾਇਕੇ, ਕਿਉਂਕਿ ਸਾਡਾ ਚੰਗਾ ਦੋਸਤ ਸੀ, ਅਸੀਂ ਉਸਦੀ ਰੂਹ ਤੋਂ ਕਈ ਸਵਾਲ ਪੁੱਛੇ। ਇਸਦੇ ਸਾਨੂੰ ਸਹੀ ਜਵਾਬ ਮਿਲੇ।

ਦੂਜੀ ਰੂਹ ਜਿਸ ਨੇ ਗਲਾਸ ਤੋਰਿਆ, ਉਹ ਇੱਕ ਅਣਜਾਣ ਬੰਦੇ ਥੋਮਸ ਸਿਲਵਾ ਦੀ ਸੀ। ਅਸੀਂ ਉਸ ਤੋਂ ਕੋਈ ਬਹੁਤੇ ਸਵਾਲ ਨਹੀਂ ਪੁੱਛੇ। ਤੀਜੀ ਰੂਹ ਜਿਹੜੀ ਪ੍ਰਗਟ ਹੋਈ, ਉਹ ਮਰ ਚੁੱਕੀ ਮੈਡਮ ਬੂਨਵਾਤ [Boonwaat] ਦੀ ਸੀ ਉਸਨੇ ਦੱਸਿਆ ਕਿ ਉਸਦੇ ਪਤੀ ਨੇ ਹੀ ਉਸ ਨੂੰ ਗੋਲੀ ਮਾਰ ਕੇ ਮਾਰ ਦਿੱਤਾ ਸੀ।

ਚੌਥੀ ਰੂਹ ਜਿਹੜੀ ਆਈ, ਉਹ ਮਿਸਟਰ ਐਲ. ਐਚ. ਮੇਥਾਨੰਦ [Methananda] ਦੀ ਸੀ। ਮੇਥਾਨੰਦ ਦੀ ਮੌਤ ਤੋਂ ਪਹਿਲਾਂ ਅਸੀਂ ਦੋਵਾਂ ਇੱਕਠਿਆਂ ਨੇ ਇੱਕ ਧਾਰਮਿਕ ਸੰਸਥਾ ਦੇ ਮੈਂਬਰ ਵਜੋਂ ਕੰਮ ਕੀਤਾ ਸੀ। ਉਸਦੀ ਰੂਹ ਨੇ ਮੇਰੇ ਲਈ ਕਾਫੀ ਫਾਇਦੇਮੰਦ ਇਤਲਾਹ ਮੈਨੂੰ ਦਿੱਤੀ। ਅਗਲੀ ਰੂਹ ਜਿਹੜੀ ਪ੍ਰਗਟ ਹੋਈ, ਉਹ ਸੀ ਮਿਸਟਰ ਟੀ. ਯੂ. ਡੀ. ਸਿਲਵਾ ਦੀ। ਜਿਹੜੀ ਸਿਆਸੀ ਪਾਰਟੀ ਨਾਲ ਮੇਰੇ ਸਬੰਧ ਸਨ, ਉਹ ਵੀ ਉਸੇ ਪਾਰਟੀ ਦਾ ਮੈਂਬਰ ਸੀ, ਜਿਸ ਕਰਕੇ ਅਸੀਂ ਇੱਕ ਚੰਗੇ ਦੋਸਤ ਵੀ ਸੀ। ਛੇਵੀਂ ਰੂਹ ਜਿਹੜੀ ਆਈ ਉਹ ਸਾਡੇ ਇੱਕ ਹੋਰ ਪਰਿਵਾਰਕ ਦੋਸਤ ਮਿਸਟਰ ਸੀ. ਟੀ. ਜਯਾਸੁੰਦਰਾ [Jayasundra] ਦੀ ਸੀ। ਉਹਨੇ ਜੈਰੀਨ ਨੂੰ ਮੇਰੀ ਸਿਹਤ

ਦਾ ਖਾਸ ਖਿਆਲ ਰੱਖਣ ਦੀ ਨਸੀਹਤ ਦਿੱਤੀ।

ਦੁਪਹਿਰ ਦੇ ਖਾਣੇ ਤੋਂ ਮਗਰੋਂ ਥੋੜਾ ਆਰਾਮ ਕਰ ਲੈਣ ਉਪਰੰਤ ਅਸੀਂ ਫੇਰ ਗਲਾਸ ਨਾਲ ਜਾਦੂ ਕੀਤਾ। ਇਸ ਵਾਰੀ ਸਭ ਤੋਂ ਪਹਿਲਾਂ ਵਿਸ਼ਨੂੰ ਦੀ ਰੂਹ ਪ੍ਰਗਟ ਹੋਈ। ਜਦੋਂ ਅਸੀਂ ਉਸਨੂੰ ਕਈ ਸਵਾਲ ਪੁੱਛੇ ਤਾਂ ਉਸਦੀ ਰੂਹ ਨੇ ਮੋੜਵਾਂ ਸਵਾਲ ਕੀਤਾ ਕਿ ਅਸੀਂ ਉਸਦੀ ਹੋਂਦ ਤੇ ਕਿਉਂ ਸ਼ੱਕ ਕਰ ਰਹੇ ਹਾਂ। ਅਗਲੀ ਆਤਮਾ ਕਾਟਾਰਾਗਾਮਾ ਦੀ ਦੇਵੀ ਦੀ ਸੀ। ਉਸਦੀ ਇੱਛਾ ਸੀ ਕਿ ਦੋ ਮਹੀਨੇ ਵਿੱਚ ਅਸੀਂ ਕਾਟਾਰਾਗਾਮਾ ਦੀ ਯਾਤਰਾ ਕਰੀਏ।

**ਸੇਂਟ ਜਿਊਡ [St Jude] ਦੀ ਰੂਹ ਦਾ ਪ੍ਰਗਟ ਹੋਣਾ**

ਅੰਤ ਵਿੱਚ ਸੇਂਟ ਜਿਊਡ ਦੀ ਰੂਹ ਪ੍ਰਗਟ ਹੋਈ। ਉਸਨੇ ਮੈਨੂੰ ਉਸਦੀ ਤਰਫੋਂ ਜੈਰੀਨ ਨੂੰ ਇੱਕ ਸੋਨੇ ਦੀ ਅੰਗੂਠੀ ਦੇਣ ਲਈ ਆਖਿਆ। ਉਸਨੇ ਮੈਨੂੰ ਦੱਸਿਆ ਕਿ ਉਹ ਸੇਂਟ ਐਨੇ [St Anne] ਦੇ ਗਿਰਜਘਰ ਵਿਚਲੇ ਆਪਣੇ ਬੁੱਤ ਹੇਠ ਇੱਕ ਹੋਰ ਅੰਗੂਠੀ ਜੈਰੀਨ ਵਾਸਤੇ ਰੱਖ ਜਾਵੇਗਾ। ਉਸਨੇ ਜੈਰੀਨ ਨੂੰ ਉਥੇ ਜਾ ਕੁ ਬੁੱਤ ਸਾਹਮਣੇ ਮੋਮਬੱਤੀਆਂ ਜਗਾ ਕੇ ਫਿਰ ਉਥੋਂ ਅੰਗੂਠੀ ਲੈ ਲੈਣ ਲਈ ਆਖਿਆ।

ਅਗਲੇ ਦਿਨ ਅਸੀਂ ਦੋਵੇਂ ਸੇਂਟ ਐਨੇ ਦੇ ਗਿਰਜਾਘਰ ਵਿੱਚ ਗਏ ਅਤੇ ਸੇਂਟ ਜਿਊਡ ਦੇ ਬੁੱਤ ਸਾਹਮਣੇ ਮੋਮਬੱਤੀਆਂ ਜਗਾਈਆਂ, ਪਰ ਉੱਥੇ ਕੋਈ ਅੰਗੂਠੀ ਨਹੀਂ ਸੀ। ਜੈਰੀਨ ਬਿਲਕੁਲ ਉਦਾਸ ਅਤੇ ਪਰੇਸ਼ਾਨ ਹੋ ਗਈ। ਜਦੋਂ ਅਸੀਂ ਵਾਪਸ ਆ ਰਹੇ ਸੀ ਤਾਂ ਮੈਂ ਜੈਰੀਨ ਨੂੰ ਕਿਹਾ ਕਿ ਸਾਨੂੰ ਗਲਾਸ ਦੇ ਜਾਦੂ ਰੂਹਾਂ ਨੂੰ ਸੱਦਣ ਦਾ ਸ਼ੁਗਲ ਨਹੀਂ ਸੀ ਕਰਨਾ ਚਾਹੀਦਾ।

ਪਰ ਮੈਨੂੰ ਦੱਸੇ ਬਿਨਾਂ ਹੀ ਰਾਤ ਨੂੰ ਇੱਕਲੀ ਜੈਰੀਨ ਨੇ ਹੀ ਗਲਾਸ ਦਾ ਜਾਦੂ ਕਰ ਲਿਆ। ਇੰਜ ਲਗਦਾ ਹੈ ਕਿ ਸੇਂਟ ਜਿਊਡ ਫਿਰ ਪ੍ਰਗਟ ਹੋਇਆ ਅਤੇ ਉਸਨੇ ਵਾਅਦੇ ਅਨੁਸਾਰ ਬੁੱਤ ਦੇ ਪੈਰਾਂ ਵਿੱਚ ਅੰਗੂਠੀ ਨਾ ਰੱਖਣ ਦਾ ਅਫ਼ਸੋਸ ਜ਼ਾਹਿਰ ਕੀਤਾ। ਉਸਨੇ ਅੰਗੂਠੀ ਨਹੀਂ ਰੱਖੀ। ਉਸਨੇ ਅਗਲੇ ਦਿਨ ਮੇਰੇ ਤੋਂ ਬਿਨਾਂ ਗਿਰਜਾਘਰ ਜਾਣ ਵਾਸਤੇ ਜੈਰੀਨ ਨੂੰ ਬੇਨਤੀ ਕੀਤੀ।

ਅਗਲੇ ਦਿਨ ਉਹ ਆਪਣੇ ਬਿਮਾਰ ਭਰਾ ਨੂੰ ਨਾਲ ਲੈ ਕੇ ਗਿਰਜਾਘਰ ਗਈ ਉੱਥੇ ਉਸਨੇ ਬੁੱਤ ਸਾਹਮਣੇ ਮੋਮਬੱਤੀਆਂ ਜਗਾਈਆਂ ਅਤੇ ਪ੍ਰਾਰਥਨਾ ਕੀਤੀ, ਪਰ ਅੰਗੂਠੀ ਅੱਜ ਵੀ ਨਾ ਮਿਲੀ। ਉਹ ਉਥੇ ਕਾਫੀ ਸਮਾਂ ਉਡੀਕਦੀ ਰਹੀ ਅਤੇ ਹੰਝੂਆਂ ਭਰੀਆਂ ਅੱਖਾਂ ਨਾਲ ਪ੍ਰਾਰਥਨਾ ਕੀਤੀ। ਪਰ ਫਿਰ ਵੀ ਨਿਰਾਸ਼ਤਾ ਦਾ ਹੀ ਮੂੰਹ ਵੇਖਣਾ ਪਿਆ। ਉਸਨੇ ਅੰਗੂਠੀ ਲਏ ਬਿਨਾਂ ਗਿਰਜਾਘਰ ਤੋਂ ਬਾਹਰ ਜਾਣ ਤੋਂ ਨਾਂਹ ਕਰ ਦਿੱਤੀ। ਅਖੀਰ ਨੂੰ ਉਸਦੇ ਭਰਾ ਅਤੇ ਡਰਾਈਵਰ ਨੇ ਉਸਨੂੰ ਜ਼ਬਰਦਸਤੀ ਕਾਰ ਵਿੱਚ ਬਿਠਾ ਕੇ ਵਾਪਸ ਲਿਆਂਦਾ।

**ਜੈਰੀਨ ਪਾਗਲ ਹੋ ਗਈ**

ਜਦੋਂ ਦੀ ਉਹ ਘਰੋਂ ਵਾਪਸ ਆਈ ਸੀ, ਉਹ ਪਾਗਲਾਂ ਵਾਂਗੂੰ ਕਰਦੀ ਸੀ। ਵਾਰ ਵਾਰ ਸੇਂਟ ਜਿਊਡ ਦੀਆਂ ਹੀ ਗੱਲਾਂ ਕਰਦੀ ਸੀ। ਪਿਛਲੇ ਤਿੰਨ ਹਫਤਿਆਂ ਦੌਰਾਨ ਉਹ ਹਮੇਸ਼ਾਂ ਹੀ ਰੋਂਦੀ ਰਹਿੰਦੀ ਸੀ ਅਤੇ ਇਹ ਆਖਦੀ ਸੀ ਕਿ ਉਸਦੇ ਬੱਚਾ ਹੋਣ ਵਾਲਾ ਹੈ। ਭਾਵੇਂ ਉਹ ਆਖਦੀ ਹੈ ਕਿ ਉਹ ਨੌਂ ਮਹੀਨਿਆਂ ਦੀ ਗਰਭਵਤੀ ਹੈ, ਪਰ ਇਸਦਾ ਕੋਈ ਨਿਸ਼ਾਨ ਤਾਂ ਨਹੀਂ ਦਿਖਦਾ। ਇੱਕ ਗੱਲ ਹੋਰ, ਸਾਡੇ ਦੂਜੇ ਬੱਚੇ ਦੇ ਜਨਮ ਤੋਂ ਬਾਅਦ ਅਸੀਂ ਕਦੇ ਸੰਭੋਗ ਨਹੀਂ ਕੀਤਾ, ਕਿਉਂਕਿ ਮੈਂ ਅੱਜਕੱਲ੍ਹ ਭਗਤੀ ਕਰਦਾ ਹਾਂ, ਇਸ ਲਈ ਕਾਮੀ ਗੱਲਾਂ ਵਿੱਚ ਪੈਣ ਤੋਂ ਦੂਰ ਹੀ ਰਹਿੰਦਾ ਹਾਂ।

ਪਿਛਲੇ ਦੋ ਮਹੀਨਿਆਂ ਵਿੱਚ ਮੈਂ ਉਸਦੇ ਪਾਗਲਪਣ ਦਾ ਇਲਾਜ ਕਰਾਉਣ ਵਾਸਤੇ ਕਈ ਥਾਵਾਂ ਅਤੇ ਕਈ ਵਿਅਕਤੀਆਂ ਕੋਲ ਉਸਨੂੰ ਲੈ ਕੇ ਗਿਆ ਹਾਂ। ਉਸਦਾ ਭਰਾ ਉਸਨੂੰ ਕੋਛੀਕਾਡੇ [Kochhi Kade] ਦੇ

ਰੋਮਨ ਕੈਥੋਲਿਕ ਗਿਰਜਾਘਰ ਵਿੱਚ ਵੀ ਲੈ ਕੇ ਗਿਆ। ਪਰ ਉਸਦੀ ਹਾਲਤ ਮਾੜੀ ਹੀ ਹੁੰਦੀ ਗਈ।

ਸਾਡੇ ਕੁੱਝ ਦੋਸਤਾਂ ਦੇ ਕਹਿਣ ਤੇ ਅਸੀਂ ਉਸਨੂੰ ਨਇਆਕਾਕੰਡੇ [Nayakakande] ਦੇ ਇੱਕ ਗਿਰਜਾਘਰ ਵਿੱਚ ਵੀ ਲੈ ਕੇ ਗਏ। ਫਿਰ ਵੀ ਕੋਈ ਸੁਧਾਰ ਨਹੀਂ ਹੋਇਆ। ਫਿਰ ਅਸੀਂ ਦੇਮਤਾਗੋਡਾ [Dematagoda] ਦੇ ਇੱਕ ਪੁੱਛ ਦੇਣ ਵਾਲੇ ਜੋਤਸ਼ੀ ਨੂੰ ਪੁੱਛਿਆ। ਉਸਨੇ ਦੱਸਿਆ ਕਿ ਜੈਰੀਨ ਨੂੰ ਕਿਸੇ ਔਰਤ ਦਾ ਭੂਤ ਤੰਗ ਕਰਦਾ ਸੀ। ਉਸ ਭੂਤ ਦਾ ਨਾਂ ਕਾਲੂ ਕੁਮਾਰੀਆ ਸੀ। ਇਲਾਜ ਕਰਨ ਲਈ ਉਸਨੇ ਨਿਰਧਾਰਿਤ ਫੀਸ ਲੈ ਕੇ ਪੂਜਾ ਪਾਠ ਕੀਤਾ, ਤਾਂ ਵੀ ਜੈਰੀਨ ਦੀ ਹਾਲਤ ਨਾ ਬਦਲੀ। ਫਿਰ ਅਸੀਂ ਪਮਨਕਾਡਾ [Pamankade] ਦੇ ਇੱਕ ਜੋਤਸ਼ੀ ਸਿਆਣੇ ਨਾਲ ਗੱਲ ਕੀਤੀ। ਇਹ ਰੂਹ ਦੀ ਜਕੜ ਕੱਢਣ ਲਈ ਉਸਨੇ ਇੱਕ ਜਾਦੂਮਈ ਤੇਲ ਦਿੱਤਾ ਅਤੇ ਇੱਕ ਜਾਦੂਮਈ ਧਾਗਾ ਉਸਦੀ ਕਲਾਈ ਦੇ ਦੁਆਲੇ ਬੰਨ੍ਹ ਦਿੱਤਾ। ਇਸਦਾ ਵੀ ਕੋਈ ਫਾਇਦਾ ਨਹੀਂ ਹੋਇਆ।

ਦੁਖੀ ਹੋ ਕੇ ਅਖੀਰ ਨੂੰ ਅਸੀਂ ਇੱਕ ਪ੍ਰਸਿੱਧ ਔਰਤ ਜੋਤਸ਼ੀ ਮੀਰੀਹਨਾ [Mirihana] ਕੋਲ ਲੈ ਕੇ ਗਏ। ਜਦੋਂ ਅਸੀਂ ਉਸ ਕੋਲ ਸੀ ਤਾਂ ਉਸਨੇ ਪੱਤਰੀ ਵੇਖੀ ਅਤੇ ਸਾਡੇ ਘਰ ਬਾਰੇ ਕਈ ਸਹੀ ਗੱਲਾਂ ਦੱਸੀਆਂ। ਉਸਨੇ ਦੱਸਿਆ ਕਿ ਜੈਰੀਨ ਨੂੰ ਸਾਡੇ ਕਿਸੇ ਦੁਸ਼ਮਣ ਨੇ ਖਾਣੇ ਵਿੱਚ ਪਾ ਕੇ ਖ਼ਾਸ ਕਿਸਮ ਦੀ ਜ਼ਹਿਰ ਦਿੱਤੀ ਹੋਈ ਸੀ। ਉਸਨੇ ਆਖਿਆ ਕਿ ਉਹ ਜੈਰੀਨ ਦੀ ਜ਼ਹਿਰ ਉਛਾਲੀ ਕਰਵਾਕੇ ਬਾਹਰ ਕੱਢ ਸਕਦੀ ਹੈ। ਅਸੀਂ ਰਜ਼ਾਮੰਦ ਹੋ ਗਏ ਅਤੇ ਫੀਸ ਦੇ ਦਿੱਤੀ। ਜੈਰੀਨ ਨੂੰ ਕੁਛ ਪਿਆਇਆ ਗਿਆ ਅਤੇ ਬਾਅਦ ਵਿੱਚ ਉਸਨੂੰ ਉਛਾਲੀ ਆਈ। ਪਰ ਬਿਮਾਰੀ ਅਜੇ ਵੀ ਟੁੱਟੀ ਨਹੀਂ।

ਫਿਰ ਵੀ ਮੈਂ ਉਸਨੂੰ ਵਟਾਲਾ [Wattala] ਵਿਖੇ ਰੋਮਨ ਕੈਥੋਲਿਕ ਗਿਰਜੇ ਦੇ ਪਾਦਰੀ ਕੋਲ ਲੈ ਕੇ ਗਿਆ। ਉਸਨੇ ਦੱਸਿਆ ਕਿ ਇਹ ਕੰਮ ਤਾਂ ਸ਼ੈਤਾਨ ਦਾ ਹੈ। ਉਸਨੇ ਜੈਰੀਨ ਉੱਪਰ ਪਵਿੱਤਰ ਜਲ ਛਿੜਕਿਆ ਅਤੇ ਕਰਾਸ ਨਾਲ ਉਸਦਾ ਮੱਥਾ ਛੂਹਿਆ ਅਤੇ ਪ੍ਰਾਰਥਨਾ ਕੀਤੀ। ਪਰ ਇਲਾਜ ਫਿਰ ਵੀ ਨਾ ਹੋਇਆ।

ਜਿਵੇਂ ਗਲਾਸ ਦਾ ਜਾਦੂ ਕਰਦੇ ਸਮੇਂ ਕਟਾਰਾਗਾਮਾ ਦੀ ਦੇਵੀ ਨੇ ਆਖਿਆ ਸੀ, ਅਸੀਂ ਉਸਨੂੰ ਕਟਾਰਾਗਾਮਾ ਦੇ ਮੰਦਰ ਵਿੱਚ ਲੈ ਕੇ ਗਏ। ਉੱਥੇ ਪੂਜਾ ਦੇ ਦੌਰਾਨ ਉਹ ਬੇਹੋਸ਼ ਮੂਰਛਤ ਹੋ ਗਈ। ਵਾਪਸੀ ਤੋਂ ਬਾਦ ਤਾਂ ਉਹ ਠੀਕ ਲੱਗਦੀ ਸੀ, ਪਰ ਇੱਕ ਦਿਨ ਬਾਦ ਫਿਰ ਉਹੀ ਬਿਮਾਰੀ ਸ਼ੁਰੂ ਹੋ ਗਈ।

ਅਖੀਰ ਨੂੰ ਤਿੰਨ ਦਿਨ ਹੋਏ ਅਸੀਂ ਮੀਤਾਲੇ [Metale] ਤੋਂ ਸਿਆਣਿਆਂ ਦੀ ਇੱਕ ਟੋਲੀ ਲਿਆਂਦੀ ਅਤੇ ਸਾਰੀ ਰਾਤ ਚੌਕੀਂ ਭਰੀ। ਚੌਂਕੀ ਦੌਰਾਨ ਜੈਰੀਨ ਸਿਆਣਿਆਂ ਨਾਲ ਨੱਚਦੀ ਰਹੀ। ਜਦੋਂ ਉਹ ਨੱਚ ਰਹੀ ਸੀ, ਤਾਂ ਸਿਆਣਿਆਂ ਨੇ ਉਸਨੂੰ ਪੁਛਿਆ ਕਿ ਉਹ ਕੌਣ ਸੀ। ਉਸਨੇ ਜਵਾਬ ਦਿੱਤਾ ਕਿ ਉਹ ਮੇਰੀ ਪਹਿਲੀ ਪਤਨੀ ਹੈ ਅਤੇ ਜੈਰੀਨ ਦੇ ਸਰੀਰ ਵਿੱਚੋਂ ਇੱਕ ਮੁਰਗੇ ਦੇ ਸਰੀਰ ਵਿੱਚ ਦੀ ਨਿਕਲਣ ਦਾ ਵਾਅਦਾ ਕੀਤਾ। ਇਹ ਮੁਰਗਾ ਬਾਅਦ ਵਿੱਚ ਮਾਰ ਦਿੱਤਾ ਗਿਆ। ਉਹ ਬੇਹੋਸ਼ ਹੋ ਕੇ ਡਿੱਗ ਪਈ ਅਤੇ ਘੰਟਾ ਭਰ ਬੇਹੋਸ਼ ਪਈ ਰਹੀ। ਸਵੇਰ ਨੂੰ ਜੈਰੀਨ ਬਿਲਕੁਲ ਠੀਕ ਲੱਗਦੀ ਸੀ।

ਮੈਂ ਉਹਨਾਂ ਦੀ ਤਹਿਸ਼ੁਦਾ ਫੀਸ ਦਿੱਤੀ। ਜਦੋਂ ਉਹ ਜਾ ਰਹੇ ਸਨ ਤਾਂ ਟੋਲੀ ਵਿੱਚੋਂ ਇੱਕ ਜਵਾਨ ਜਿਹੇ ਮੁੰਡੇ ਨੇ ਮੈਨੂੰ ਆਖਿਆ ਕਿ ਜੇ ਫੇਰ ਕੋਈ ਤਕਲੀਫ ਹੋਈ ਤਾਂ ਮੈਂ ਉਹਨੂੰ ਮਿਲ ਲਵਾਂ। ਕੱਲ੍ਹ ਫੇਰ ਜੈਰੀਨ ਨੇ ਰੋਣਾ ਸ਼ੁਰੂ ਕਰ ਦਿੱਤਾ ਅਤੇ ਗਰਭਵਤੀ ਹੋਣ ਬਾਰੇ ਸ਼ਿਕਵੇ ਸ਼ਿਕਾਇਤਾਂ ਕੀਤੀਆਂ।

**ਹਿਸਟਰੀ**

ਇਸ ਮੌਕੇ ਤੇ ਮੈਂ ਮਿਸਟਰ ਐਕਸ ਨੂੰ ਹੇਠਾਂ ਜਾਣ ਲਈ ਅਤੇ ਆਪਣੀ ਪਤਨੀ ਨੂੰ ਉੱਪਰ ਭੇਜਣ ਲਈ ਆਖਿਆ। ਮੇਰੀ ਪਤਨੀ ਜੈਰੀਨ ਨੂੰ ਉੱਪਰ ਲੈ ਆਈ ਅਤੇ ਉਸਨੂੰ ਸੋਫੇ ਉੱਤੇ ਆਰਾਮ ਨਾਲ ਬਿਠਾ ਦਿੱਤਾ। ਜਦੋਂ

ਉਹ ਉੱਪਰ ਆ ਰਹੀ ਸੀ ਤਾਂ ਉਹ ਕੁਝ ਬੁੜਬੁੜਾ ਰਹੀ ਸੀ, ਜਿਹੜਾ ਚੰਗੀ ਤਰਾਂ ਸੁਣਾਈ ਨਹੀਂ ਸੀ ਦਿੰਦਾ।

ਜੈਰੀਨ ਦੇ ਇੱਕ ਬਹੁਤ ਹੀ ਕੀਮਤੀ ਸਾੜ੍ਹੀ ਮਾਡਰਨ ਫੈਸ਼ਨ ਦੀ ਪਹਿਨੀ ਹੋਈ ਸੀ। ਭਾਵੇਂ ਉਹ 44 ਸਾਲ ਦੀ ਸੀ, ਪਰ ਲੱਗਦੀ ਇਸਤੋਂ ਕਿਤੇ ਛੋਟੀ ਸੀ। ਉਹ ਚੰਗੀ ਸਿਹਤਮੰਦ ਔਰਤ ਸੀ। ਉਸਦਾ ਰੰਗ ਕੋਲੀਕੁਟੂ [Koli Kuttu] ਦੇ ਪੱਕੇ ਹੋਏ ਕੇਲੇ ਵਰਗਾ ਸੀ। ਭਾਵੇਂ ਵੇਖਣ ਨੂੰ ਉਹ ਫੈਸ਼ਨੇਬਲ ਲੱਗਦੀ ਸੀ, ਪਰ ਉਹ ਬਹੁਤ ਨਿਮਾਣੀ ਅਤੇ ਸ਼ਰਮੀਲੀ ਸੀ। ਇਹ ਗੁਣ ਉਸਦੇ ਪੁਰਾਤਨਪੰਥੀ ਪਾਲਣ ਪੋਸ਼ਣ ਦੀਆਂ ਨਿਸ਼ਾਨੀਆਂ ਸਨ।

ਹਲਕੀ ਜਿਹੀ ਸੰਮੋਹਕ ਨੀਂਦ ਵਿੱਚ ਉਸਨੇ ਆਖਿਆ, " ਮੇਰਾ ਘਰ ਮਾਤਾਰਾ ਵਿਖੇ ਹੈ। ਮੈਂ ਮਾਤਾਰਾ ਕੌਨਵੈਂਟ ਵਿੱਚ ਪੜ੍ਹੀ ਹਾਂ। ਭਾਵੇਂ ਗੈਰ ਇਸਾਈਆਂ ਵਾਸਤੇ ਧਾਰਮਿਕ ਕਲਾਸਾਂ ਲਾਉਣਾ ਜ਼ਰੂਰੀ ਨਹੀਂ ਸੀ ਹੁੰਦਾ ਤਾਂ ਵੀ ਮੈਂ ਆਪਣੀ ਇਸਾਈ ਸਹਿਪਾਠੀਆਂ ਨਾਲ ਇਹ ਕਲਾਸਾਂ ਲਾਉਂਦੀ ਸੀ ਅਤੇ ਉਨ੍ਹਾਂ ਦੀ ਪ੍ਰਾਰਥਨਾ ਵਿੱਚ ਸ਼ਾਮਿਲ ਹੁੰਦੀ ਸੀ। ਅਸੀਂ ਪਤੀ ਪਤਨੀ ਬੋਧੀ ਹਾਂ।

ਭਾਵੇਂ ਮੇਰੇ ਪਤੀ ਦੀ ਇਹ ਦੂਜੀ ਸ਼ਾਦੀ ਹੈ, ਪਰ ਮੇਰੀ ਇਹ ਪਹਿਲੀ ਸ਼ਾਦੀ ਹੀ ਹੈ। ਅਸੀਂ ਬਹੁਤ ਖੁਸ਼ ਦੰਪਤੀ ਹਾਂ ਅਤੇ ਇੱਕ ਦੂਜੇ ਪ੍ਰਤੀ ਵਫਾਦਾਰ ਹਾਂ। ਮੇਰੇ ਦੂਜੇ ਬੱਚੇ ਦੇ ਜਨਮ ਤੋਂ ਮਗਰੋਂ ਅਸੀਂ ਹੋਰ ਬੱਚਾ ਨਾ ਕਰਨ ਦਾ ਫੈਸਲਾ ਕੀਤਾ ਕਿਉਂਕਿ ਜੇ ਮੇਰੇ ਪਤੀ ਨੂੰ ਕੁਝ ਹੋ ਗਿਆ ਤਾਂ ਮੈਂ ਬੱਚਿਆਂ ਨੂੰ ਚੰਗੀ ਵਿੱਦਿਆ ਨਹੀਂ ਦੇ ਸਕਾਂਗੀ। ਮੇਰਾ ਪਤੀ ਮੰਦਰ ਦੇ ਕਮਰੇ ਦੇ ਨਾਲ ਲੱਗਵੇਂ ਕਮਰੇ ਵਿੱਚ ਸੌਂਦਾ ਹੈ ਅਤੇ ਮੈਂ ਦੂਜੇ ਕਮਰੇ ਵਿੱਚ ਬੱਚਿਆਂ ਨਾਲ ਸੌਂਦੀ ਹਾਂ।

ਮੰਦਰ ਵਾਲੇ ਕਮਰੇ ਵਿੱਚ ਬੁੱਧ ਦਾ ਬੁੱਤ ਹੈ। ਇਸਦੇ ਇੱਕ ਪਾਸੇ ਵਿਸ਼ਨੂੰ ਅਤੇ ਦੂਜੇ ਪਾਸੇ ਕਾਤਰਗਾਮਾ ਦੀ ਦੇਵੀ ਦਾ ਬੁੱਤ ਹੈ। ਬੁੱਤ ਦੇ ਸਾਹਮਣੇ ਦਿਨ ਰਾਤ ਤੇਲ ਦਾ ਇਕ ਦੀਵਾ ਜਗਦਾ ਰਹਿੰਦਾ ਹੈ। ਰੋਜ਼ਾਨਾ ਫੁੱਲ ਚੜ੍ਹਾਏ ਜਾਂਦੇ ਹਨ।

ਪੈਸੇ ਧੇਲੇ ਦੇ ਪੱਖੋਂ ਅਸੀਂ ਠੀਕ ਹਾਂ। ਮੇਰਾ ਪਤੀ ਇੱਕ ਧਰਮੀ ਅਤੇ ਪਵਿੱਤਰ ਬੰਦਾ ਹੈ। ਅਸੀਂ ਮਾਘ ਦੇ ਦਿਨਾਂ ਵਿੱਚ ਹਰ ਰੋਜ਼ ਮੰਦਰ ਜਾਂਦੇ ਹਾਂ।

ਜਦੋਂ ਮੈਂ ਇੱਕਲੀ ਨੇ ਗਲਾਸ ਦਾ ਜਾਦੂ ਕੀਤਾ ਤਾਂ ਸੇਂਟ ਜਿਊਡ ਨੇ ਮੈਨੂੰ ਬਹੁਤ ਸਾਰੀਆਂ ਗੱਲਾਂ ਦੱਸੀਆਂ ਅਤੇ ਮੈਨੂੰ ਕਿਹਾ ਕਿ ਮੈਂ ਇਹ ਆਪਣੇ ਪਤੀ ਨੂੰ ਨਾ ਦੱਸਾਂ। ਉਸਨੇ ਮੈਨੂੰ ਦੱਸਿਆ ਕਿ ਉਹ ਮੈਨੂੰ ਪਿਆਰ ਕਰਦਾ ਸੀ ਅਤੇ ਪਿਛਲੇ ਜਨਮ ਵਿੱਚ ਮੈਂ ਉਹਦੀ ਪਤਨੀ ਹੁੰਦੀ ਸੀ। ਮੇਰੇ ਪਿਛਲੇ ਜਨਮ ਦਾ ਨਾਂ ਰੋਜ਼ (ਗੁਲਾਬ) ਸੀ ਅਤੇ ਉਸਦਾ ਰੌਲੀ [Rolly] ਉਸਨੇ ਅਗਲੇ ਜਨਮ ਵਿੱਚ ਵੀ ਮੇਰਾ ਪਤੀ ਬਣਨ ਦੀ ਇੱਛਾ ਜਾਹਿਰ ਕੀਤੀ।

ਗਲਾਸ ਵਾਲੇ ਜਾਦੂ ਤੋਂ ਬਾਅਦ ਸੇਂਟ ਜਿਊਡ ਅਕਸਰ ਰਾਤ ਨੂੰ ਆਉਂਦਾ ਅਤੇ ਮੇਰੇ ਨਾਲ ਹੀ ਸੌਂਦਾ ਰਿਹਾ। ਕਦੇ ਜੇ ਮੇਰਾ ਪਤੀ ਘਰੇ ਨਾ ਹੁੰਦਾ ਤਾਂ ਉਹ ਰਸੋਈ ਵਿੱਚੋਂ ਘਸੀਟਕੇ ਮੈਨੂੰ ਗੁਸਲਖਾਨੇ ਵਿੱਚ ਲੈ ਜਾਂਦਾ। ਉੱਥੇ ਉਹ ਮੈਨੂੰ ਜੱਫਆਂ ਪਾਉਂਦਾ ਅਤੇ ਮੇਰੇ ਕੱਪੜੇ ਉਤਾਰ ਦਿੰਦਾ ਅਤੇ ਮੇਰੇ ਨਾਲ ਪਿਆਰ ਕਰਦਾ ਅਤੇ ਮੇਰੇ ਸਰੀਰ ਤੇ ਕਰਾਸ ਦਾ ਨਿਸ਼ਾਨ ਬਣਾਉਂਦਾ, ਕਈ ਵਾਰੀ ਉਹ ਮੈਨੂੰ ਬਿਨਾਂ ਦੁੱਖ ਦਿੱਤਿਆਂ ਦੰਦੀਆਂ ਵੀ ਵੱਢਦਾ।

ਫਿਰ ਉਸਨੇ ਬਿਨਾਂ ਕਿਸੇ ਝਿਜਕ ਦੇ ਆਪਣਾ ਬਲਾਊਜ਼ ਖੋਲ੍ਹਕੇ ਮੈਨੂੰ ਆਪਣੀ ਛਾਤੀ ਤੇ ਪਿਆ ਹੋਇਆ ਕਰਾਸ ਦਾ ਨਿਸ਼ਾਨ ਦਿਖਾਇਆ ਅਤੇ ਸੱਜੇ ਹੱਥ ਤੇ ਦੰਦੀ ਵੱਢਣ ਦਾ ਨਿਸ਼ਾਨ ਵੀ ਵਿਖਾਇਆ।

ਉਸਨੇ ਆਪਣਾ ਆਉਣਾ ਜਾਰੀ ਰੱਖਿਆ। ਕਿਉਂਕਿ ਉਹ ਮੇਰੇ ਤੇ ਬਹੁਤ ਦਿਆਲੂ ਹੈ। ਇਸ ਲਈ ਮੈਂ ਉਸ ਨੂੰ ਬਹੁਤ ਚਾਹੁੰਦੀ ਹਾਂ। ਉਹ ਬਹੁਤ ਸੁੰਦਰ ਹੈ। ਉਹ ਉਸਦੇ ਬੁੱਤ ਨਾਲੋਂ ਕਾਫੀ ਵੱਖਰਾ ਹੈ। ਉਸਦੀ ਦਾੜ੍ਹੀ ਸਾਫ ਕੀਤੀ ਹੋਈ ਹੈ।

ਇਕ ਦਿਨ ਉਸਨੇ ਕਾਗਜ਼ ਤੇ ਲਿਖਿਆ ਕਿ ਜੇ ਮੈਂ ਇਹ ਸਾਰਾ ਕੁੱਝ ਆਪਣੇ ਪਤੀ ਨੂੰ ਦੱਸਿਆ ਤਾਂ ਉਹ

ਮੇਰੀ ਧੌਣ ਮਰੋੜ ਦੇਵੇਗਾ। ਇੱਕ ਵਾਰੀ ਉਸਨੇ ਮੇਰੀ ਵਿਆਹ ਵਾਲੀ ਅੰਗੂਠੀ ਅਤੇ ਕੰਨਾਂ ਦੀਆਂ ਵਾਲੀਆਂ ਲਾਹ ਲਏ। ਤਿੰਨ ਵਾਰ ਉਸਨੇ ਮੇਰੇ ਸਿਰਹਾਣੇ ਹੇਠ ਕਰਮਵਾਰ ਇੱਕ ਹਜ਼ਾਰ, ਸੋਲਾਂ ਹਜ਼ਾਰ ਅਤੇ ਅੱਠ ਸੌ ਰੁਪਏ ਰੱਖੇ।

ਇਹ ਕੁਝ ਆਖ ਕੇ ਉਸਨੇ ਜ਼ੋਰ ਨਾਲ ਰੋਣਾ ਸ਼ੁਰੂ ਕਰ ਦਿੱਤਾ। ਜਦੋਂ ਮੈਂ ਉਸਤੋਂ ਰੋਣ ਦਾ ਕਾਰਨ ਪੁੱਛਿਆ ਤਾਂ ਉਸਨੇ ਕਿਹਾ, "ਮੇਰੇ ਬੱਚਾ ਹੋਣ ਵਾਲਾ ਹੈ। ਇਹ ਨੌਵਾਂ ਮਹੀਨਾ ਚੱਲ ਰਿਹਾ ਹੈ। ਜਦੋਂ ਅਗਲੇ ਮਹੀਨੇ ਬੱਚਾ ਹੋਵੇਗਾ ਤਾਂ ਸਾਰਿਆਂ ਨੂੰ ਪਤਾ ਲੱਗ ਜਾਵੇਗਾ ਕਿ ਮੇਰਾ ਪਤੀ ਉਸਦਾ ਪਿਤਾ ਨਹੀਂ ਹੈ। ਮੇਰੇ ਲਈ ਹਰਾਮੀ ਬੱਚੇ ਨੂੰ ਜਨਮ ਦੇਣ ਨਾਲੋਂ ਮਰ ਜਾਣਾ ਹੀ ਚੰਗਾ ਹੈ।"

ਹੁਣ ਮੈਂ ਉਸਨੂੰ ਜਗਾਇਆ। ਮੇਰੀ ਪਤਨੀ ਉਸਨੂੰ ਹੇਠਾਂ ਲੈ ਗਈ ਅਤੇ ਮਿਸਟਰ ਐਕਸ ਨੂੰ ਦੁਬਾਰਾ ਉਪਰ ਬੁਲਾਇਆ ਗਿਆ।

**ਇਸਦਾ ਕਾਰਣ ਕੀ ਸੀ ?**

ਜਦੋਂ ਮਿਸਟਰ ਐਕਸ ਅਰਾਮ ਨਾਲ ਬੈਠ ਗਿਆ ਤਾਂ ਮੈਂ ਉਸਨੂੰ 'ਸਿਲੋਨ ਆਬਜ਼ਰਵਰ [Ceylon Observer] ਸੰਡੇ ਅਡੀਸ਼ਨ 12 ਜਨਵਰੀ 1964 ਪੜ੍ਹਨ ਲਈ ਦਿੱਤਾ। ਇਸ ਵਿੱਚ ਅਜਿਹੇ ਹੀ ਕੇਸ ਦੀ ਕਹਾਣੀ ਸੀ, ਜਿਹੜਾ ਮੈਂ ਪਾਡੁੱਕਾ [Padukka] ਵਿਖੇ ਠੀਕ ਕੀਤਾ ਸੀ। ਇਹ ਕੇਸ ਇੱਕ ਸਕੂਲੀ ਲੜਕੀ ਲਤਾ [Latta] ਦਾ ਸੀ, ਜਿਹੜੀ ਇਸ ਦ੍ਰਿਸ਼ਟੀਭਰਮ ਦੀ ਸ਼ਿਕਾਰ ਸੀ ਕਿ ਰਾਤ ਨੂੰ ਉਸਦੇ ਮੁਰਦਾ ਪ੍ਰੇਮੀ ਦੀ ਰੂਹ ਆਕੇ ਉਸ ਨਾਲ ਪਿਆਰ ਕਰਦੀ ਸੀ।

ਜਦੋਂ ਮਿਸਟਰ ਐਕਸ ਨੇ ਇਹ ਵਾਰਤਾ ਪੜ੍ਹ ਲਈ ਤਾਂ ਮੈਂ ਉਸਨੂੰ ਦੱਸਿਆ ਕਿ ਉਸਦੀ ਪਤਨੀ ਦਾ ਕੇਸ ਵੀ ਉਸ ਨਾਲ ਮਿਲਦਾ ਜੁਲਦਾ ਸੀ ਅਤੇ ਇਸ ਲਈ ਉਹ (ਪਤੀ) ਖੁਦ ਜ਼ੁੰਮੇਵਾਰ ਸੀ। ਉਸ ਨੂੰ ਇਸ ਦੋਸ਼ ਦਾ ਬਹੁਤ ਦੁੱਖ ਹੋਇਆ।

ਮੈਂ ਬੋਲਦਾ ਗਿਆ। ਤੁਹਾਡੇ ਦੋਵਾਂ ਦੇ ਮਨ ਬਹੁਤ ਸਾਰੇ ਮੂਰਖਾਂ ਵਰਗੇ ਵਹਿਮੀ ਵਿਚਾਰਾਂ ਨਾਲ ਭਰੇ ਹੋਏ ਹਨ। ਇਹ ਵਿਸ਼ਵਾਸ ਕਰ ਲੈਣਾ ਹਾਸੋਹੀਣਾ ਅਤੇ ਬੇਹੂਦਾ ਹੈ ਕਿ ਰੂਹਾਂ ਹੁੰਦੀਆਂ ਹਨ ਅਤੇ ਉਹ ਕਿਸੇ ਗਲਾਸ ਜਾਂ ਸਟੋਵ ਦੀ ਮੱਦਦ ਨਾਲ ਸਵਾਲਾਂ ਦਾ ਜਵਾਬ ਦੇਣ ਲਈ ਤਲਬ ਕੀਤੀਆਂ ਜਾ ਸਕਦੀਆਂ ਹਨ।

ਜੈਰੀਨ ਦਾ ਦਿਮਾਗ ਗਲਾਸ ਦਾ ਜਾਦੂ ਕਰਦੇ ਸਮੇਂ ਖਰਾਬ ਹੋ ਗਿਆ। ਇਕ ਬਹੁਤ ਹੀ ਜਿਆਦਾ ਭਾਵੁਕ ਕੁੜੀ ਹੋਣ ਕਰਕੇ ਜਿਸਦਾ ਦਿਮਾਗ, ਤੁਹਾਡੇ ਦਿਮਾਗ ਵਾਂਗੂੰ ਹੀ ਬਚਪਨ ਤੋਂ ਭੂਤਾਂ-ਪਰੇਤਾਂ, ਜਾਦੂ-ਟੂਣਿਆਂ, ਪੂਜਾ-ਪਾਠ ਅਤੇ ਝਾੜਾ ਫਾਂਡਾ ਕਰਨ ਵਰਗੇ ਵਹਿਮੀ ਵਿਚਾਰਾਂ ਨਾਲ ਭਰਿਆਂ ਹੋਇਆ ਸੀ। ਉਹ ਆਪਣੇ ਹੀ ਵਹਿਮਾਂ ਦਾ ਸ਼ਿਕਾਰ ਬਣ ਗਈ।

ਭਾਵੇਂ ਗਲਾਸ ਉੱਪਰ ਤੁਸੀਂ ਦੋਵਾਂ ਨੇ ਉਂਗਲਾਂ ਰੱਖੀਆਂ, ਪਰ ਜੈਰੀਨ ਦੇ ਹੱਥਾਂ ਦੇ ਪੱਠਿਆਂ ਦੀ ਮਨੋਪ੍ਰੇਰਕ ਹਰਕਤ ਕਾਰਨ ਹੀ ਗਲਾਸ ਤੁਰਿਆ। ਇਹੋ ਹੀ ਕਾਰਨ ਸੀ ਕਿ ਜਦੋਂ ਉਸਨੇ ਰਾਤ ਨੂੰ ਇਕੱਲੀ ਨੇ ਫਿਰ ਗਲਾਸ ਵਾਲਾ ਜਾਦੂ ਕੀਤਾ ਤਾਂ ਗਲਾਸ ਹਿੱਲ ਪਿਆ।

ਮਿਸਟਰ ਭੰਡਾਰਨਾਇਕੇ ਸ਼੍ਰੀਮਤੀ ਬੂਨਵਾਤ ਅਤੇ ਹੋਰਾਂ ਦੀਆਂ ਰੂਹਾਂ ਦਾ ਪ੍ਰਗਟ ਹੋ ਕੇ ਸਵਾਲਾਂ ਦਾ ਜਵਾਬ ਦੇਣਾ ਸੱਚਾਈ ਨਹੀ ਹੈ। ਜੈਰੀਨ ਖੁਦ ਆਪ ਗਲਾਸ ਦੀ ਹਾਲਤ ਵੇਖ ਕੇ ਅਤੇ ਜਿਹੜੇ ਜਵਾਬ ਉਸਤੋਂ ਪ੍ਰਾਪਤ ਹੋਏ ਸਨ, ਦੇ ਕਾਰਨ ਚੌਂਕ ਉੱਠੀ ਸੀ। ਇਹ ਸਾਰੇ ਬਿਨਾਂ ਸੁਚੇਤ ਮਨ ਨੂੰ ਖਬਰ ਹੋਏ, ਉਸਦੇ ਅਚੇਤ ਮਨ ਦੀ ਕਾਢ ਸਨ। ਇਸ ਅਜੀਬੋ ਗਰੀਬ ਘਟਨਾਵਾਂ ਦੇ ਅਸਰ ਨੇ ਉਸਦਾ ਨਰਮ ਮਨ ਹਿਲਾ ਦਿੱਤਾ। ਜਿਹੜੀਆਂ ਰੂਹਾਂ ਅਤੇ ਭੂਤ ਗਲਾਸ ਦਾ ਜਾਦੂ ਕਰਦੇ ਸਮੇਂ ਪ੍ਰਗਟ ਹੋਏ ਸਨ, ਉਹਨਾਂ ਦੇ ਡਰ ਕਾਰਨ ਉਸਦਾ ਤੰਤੂ (ਨਸਾਂ)

ਪ੍ਰਬੰਧ ਵਿਗੜ ਗਿਆ।

ਉਸਦੇ ਕਾਲਪਨਿਕ ਸੇਂਟ ਜਿਊਡ [St.Jude] ਨਾਲ ਪ੍ਰੇਮ ਹੁਲਾਰੇ ਇੱਕ ਕਾਮ-ਭੁੱਖੀ ਤੰਦਰੁਸਤ ਜਵਾਨ ਔਰਤ ਦੀ ਕਾਮ ਇੱਛਾ ਦੀ ਪੂਰਤੀ ਹੀ ਸਨ। ਕਿਉਂਕਿ ਉਸ ਦੀਆਂ ਕਾਮ ਗਿਲਟੀਆਂ ਭਰ ਜੋਬਨ ਵਿੱਚ ਸਨ। ਗਲਾਸ ਵਾਲੇ ਜਾਦੂ ਕਰਨ ਦੇ ਦਿਨ ਤੋਂ ਉਹ ਨੀਮ ਪਾਗਲਾਂ ਵਾਲੀ ਹਾਲਤ ਵਿੱਚ ਸੀ। ਇਸ ਸਮੇਂ ਦੌਰਾਨ ਉਸਦੇ ਸਾਰੇ ਦ੍ਰਿਸ਼ਟੀ-ਭਰਮ ਉਸ ਲਈ ਅੰਤਰਮੁਖੀ ਤੌਰ ਤੇ ਸੱਚੇ ਸਨ, ਭਾਵੇਂ ਉਹ ਬਾਹਰਮੁਖੀ ਤੌਰ ਤੇ ਸੱਚੇ ਨਹੀਂ ਸਨ। ਸੇਂਟ ਜਿਊਡ ਨਾਲ ਪਿਆਰ ਮਿਲਣੀਆਂ, ਉਸ ਨਾਲ ਰੰਗ ਰਲੀਆਂ ਮਨਾਉਣਾ, ਗਰਭ ਦਾ ਠਹਿਰਨਾ, ਸਿਰਹਾਣੇ ਹੇਠ ਪੈਸਿਆਂ ਦਾ ਮਿਲਣਾ, ਅੰਗੂਠੀ ਦੇਣ ਦਾ ਵਾਅਦਾ, ਅਗਲੇ ਜਨਮ ਵਿੱਚ ਸ਼ਾਦੀ ਦਾ ਵਾਅਦਾ ਆਦਿ ਸਭ ਜੈਰੀਨ ਦੀ ਇੱਛਾ ਪੂਰਤੀ ਦੇ ਮਨੋ-ਭਰਮ (ਵਹਿਮ) ਸਨ। ਇੰਝ ਹੀ ਸ਼ਾਦੀ ਦੀ ਅੰਗੂਠੀ ਅਤੇ ਕੰਨਾਂ ਦੀਆਂ ਵਾਲੀਆਂ ਦਾ ਗੁੰਮ ਹੋਣਾ, ਦੰਦੀਆਂ ਵੱਢਣਾ ਅਤੇ ਸਰੀਰ ਉੱਤੇ ਝਰੀਟਾਂ ਦੇ ਨਿਸ਼ਾਨ ਪੈਣੇ ਆਦਿ ਉਸ ਦੀ ਹੀ ਇੱਕ ਅਸੰਤੁਲਤ ਸਖਸ਼ੀਅਤ ਵਜੋਂ ਕਾਰਨਾਮੇ ਸਨ।

ਇਹ ਬਹੁਤ ਹੀ ਤਰਸਯੋਗ ਹੈ ਕਿ ਤੁਹਾਡੇ ਵਰਗਾ ਪੜ੍ਹਿਆ ਲਿਖਿਆ ਬੰਦਾ ਇੱਕ ਦਿਮਾਗੀ ਰੋਗਾਂ ਦੇ ਮਾਹਿਰ ਡਾਕਟਰ ਨੂੰ ਵਿਖਾਉਣ ਦੀ ਬਜਾਏ ਉਹਨਾਂ ਨੀਮ ਹਕੀਮਾਂ ਦੇ ਚਰਨ ਧੋਂਦਾ ਫਿਰੇ ਜਿਹੜੇ ਭੋਲੇ ਭਾਲੇ ਲੋਕਾਂ ਦੀ ਧਨ ਦੌਲਤ ਲੁੱਟਦੇ ਫਿਰਦੇ ਹਨ। ਸੰਭਵ ਹੈ ਇੰਝ ਕਰਨ ਲਈ ਤੁਹਾਨੂੰ ਤੁਹਾਡੇ ਬਹੁਤ ਹੀ ਪ੍ਰਸਿੱਧ ਦੋਸਤਾਂ ਨੇ ਉਕਸਾਇਆ ਹੋਵੇ ਕਿਉਂਕਿ ਉਹ ਖੁਦ ਰਾਜ ਭਾਗ ਦੇ ਮਸਲਿਆਂ ਬਾਰੇ ਇਹਨਾਂ ਹੀ ਪਾਖੰਡੀਆਂ ਦੀ ਮੱਦਦ ਲੈਂਦੇ ਹਨ।

**ਇਲਾਜ**

ਜੈਰੀਨ ਦਾ ਰੋਗ ਸਪੱਸ਼ਟ ਤੌਰ ਤੇ ਦਿਮਾਗੀ ਹੈ ਅਤੇ ਇਹ ਕਿਸੇ ਬੇਹੋਂਦ ਰੂਹ ਜਾਂ ਜ਼ਹਿਰ ਕਰਕੇ ਨਹੀਂ ਹੈ। ਮੈਂ ਇਹ ਸਾਰੀਆਂ ਤਕਲੀਫਾਂ ਦੂਰ ਕਰ ਸਕਦਾ ਹਾਂ, ਜੇ ਤੁਸੀਂ ਸਹਿਯੋਗ ਦੇਣ ਲਈ ਤਿਆਰ ਹੋਵੋ। ਤੁਹਾਨੂੰ ਅੱਜ ਤੋਂ ਹੀ ਆਪਣੀ ਭਗਤੀ ਕਰਨਾ ਬੰਦ ਕਰਨਾ ਹੋਵੇਗਾ ਅਤੇ ਇੱਕ ਆਮ ਪਤੀ ਵਾਗੂੰ ਰੋਲ ਨਿਭਾਉਣਾ ਪਵੇਗਾ। ਸਰੀਰਕ ਲੋੜ ਤੋਂ ਕੰਨੀ ਕਤਰਾਉਣਾ ਇੱਕ ਮੂਰਖਤਾ ਹੈ, ਉਹ ਵੀ ਉਦੋਂ ਜਦੋਂ ਤੁਹਾਡੀ ਪਤਨੀ ਭਰ ਜੋਬਨ ਮੁਟਿਆਰ ਹੈ। ਜੇ ਤੁਸੀਂ ਕਿਸੇ ਬੁੱਢੀ ਔਰਤ ਨੂੰ ਆਪਣੀ ਦੂਜੀ ਪਤਨੀ ਵਜੋਂ ਅਪਣਾਇਆ ਹੁੰਦਾ ਤਾਂ ਇਹ ਮੁਸ਼ਕਲਾਂ ਪੈਦਾ ਹੀ ਨਾ ਹੁੰਦੀਆਂ।

ਜੇ ਤੁਸੀਂ ਹੋਰ ਬੱਚਾ ਪੈਦਾ ਕਰਨਾ ਨਹੀਂ ਚਾਹੁੰਦੇ ਤਾਂ ਭਗਤੀ ਕਰਨ ਨਾਲੋਂ ਕਿਸੇ ਪਰਿਵਾਰ ਨਿਯੋਜਨ ਕਲੀਨਿਕ ਦੀ ਸਹਾਇਤਾ ਲੈ ਲਵੋ। ਇੱਕ ਜਵਾਨ ਪਤਨੀ ਦੀ ਚੋਣ ਕਰਕੇ ਫਿਰ ਭਗਤੀ ਕਰਨ ਲੱਗ ਜਾਣਾ, ਤੁਹਾਡੀ ਬਹੁਤ ਵੱਡੀ ਖੁਦਗਰਜ਼ੀ ਹੈ।

ਜੇ ਜੈਰੀਨ ਸੰਗਾਊ ਅਤੇ ਇਖਲਾਕ ਭਰਪੂਰ ਤਰੀਕਿਆਂ ਨਾਲ ਨਾ ਪਾਲੀ ਪੋਸੀ ਗਈ ਹੁੰਦੀ ਤਾਂ ਉਸਨੇ ਆਪਣੀ ਸਰੀਰਕ ਲੋੜ ਨੂੰ ਚੋਰੀ ਛੁਪੇ ਪੂਰਾ ਕਰ ਲਿਆ ਹੁੰਦਾ। ਹੁਣ ਉਹ ਦ੍ਰਿਸ਼ਟੀ ਭਰਮਾਂ ਅਤੇ ਵਹਿਮਾਂ ਰਾਹੀਂ ਆਪਣੀ ਇਸ ਜਰੂਰਤ ਨੂੰ ਪੂਰਾ ਕਰਦੀ ਸੀ। ਮਨਘੜਤ ਸੇਂਟ ਜਿਊਡ ਉਸਦੇ ਅਚੇਤ ਮਨ ਦਾ ਮਨਮੋਹਕ ਸ਼ਹਿਜਾਦਾ ਸੀ।

ਮਿਸਟਰ ਐਕਸ ਨੇ ਮੇਰੀਆਂ ਹਦਾਇਤਾਂ ਤੇ ਅਮਲ ਕਰਨ ਦਾ ਵਾਅਦਾ ਕੀਤਾ। ਉਸਨੂੰ ਹੇਠਾਂ ਭੇਜਕੇ ਉਸਦੀ ਪਤਨੀ ਨੂੰ ਉੱਪਰ ਬੁਲਾਇਆ ਗਿਆ। ਮੇਰੀ ਪਤਨੀ ਨੇ ਉਸ ਨੂੰ ਗੱਦੇ ਤੇ ਆਰਾਮ ਨਾਲ ਲਿਟਾ ਦਿੱਤਾ। ਗਹਿਰੀ ਸੰਮੋਹਕ ਨੀਂਦ ਦੇ ਅਸਰ ਹੇਠ ਮੈਂ ਉਸਨੂੰ ਦੱਸਿਆ :-

ਸੇਂਟ ਜਿਊਡ ਹੁਣ ਤੇਰੇ ਸਾਹਮਣੇ ਖੜ੍ਹਾ ਹੈ। ਇਹ ਹੁਣ ਉਸਦਾ ਮਿਲਣ ਦਾ ਆਖਰੀ ਮੌਕਾ ਹੈ ਅਤੇ ਉਹ

ਹੁਣ ਅਲਵਿਦਾ ਆਖਣ ਲਈ ਆਇਆ ਹੈ।

ਜਦੋਂ ਮੈਂ ਇਸ ਸੰਮੋਹਕ ਨੀਂਦ ਵਿੱਚ ਦਿੱਤੇ ਸੁਝਾਅ ਬਾਅਦ ਜੈਰੀਨ ਦੇ ਚਿਹਰੇ ਦੇ ਹਾਵ-ਭਾਵ ਵੇਖੇ ਤਾਂ ਮੈਨੂੰ ਇਸ ਗੱਲ ਦਾ ਅਫਸੋਸ ਹੋਇਆ ਕਿ ਮਨਮੋਹਕ ਸ਼ਹਿਜਾਦੇ ਦੀ ਆਮਦ ਬਾਰੇ ਜਾਣਕੇ ਉਸਦੀਆਂ ਸੰਵੇਗਕ ਪ੍ਰਤੀਕ੍ਰਿਆਵਾਂ ਨੂੰ ਫਿਲਮੀ ਤੌਰ ਤੇ ਵਿਖਾਉਣ ਵਾਸਤੇ ਫੋਟੋ ਖਿੱਚਣ ਲਈ ਕੈਮਰਾ ਨਹੀਂ ਸੀ।

ਉਸਨੂੰ ਹੋਰ ਆਖਿਆ ਗਿਆ "ਸੇਂਟ ਜਿਊਡ ਆਪਣੇ ਨਾਲ ਉਸਦੇ ਪੇਟ ਵਿੱਚੋਂ ਆਪਣਾ ਬੱਚਾ ਵੀ ਨਾਲ ਲਿਜਾ ਰਿਹਾ ਹੈ। ਉਹ ਹੁਣ ਤੇਰੇ ਕੋਲ ਕਦੇ ਵੀ ਨਹੀਂ ਆਵੇਗਾ। ਉਸਦੀ ਥਾਂ ਤੇ ਹਰ ਰੋਜ ਤੇਰਾ ਪਤੀ ਤੇਰੇ ਕੋਲ ਆਵੇਗਾ। ਉਹ ਤੈਨੂੰ ਚਾਹੇਗਾ ਅਤੇ ਤੂੰ ਉਸ ਨੂੰ ਚਾਹੇਂਗੀ। ਤੁਸੀਂ ਦੋਵੇਂ ਆਪਣੇ ਬੱਚਿਆਂ ਨਾਲ ਖੁਸ਼ੀ-ਖੁਸ਼ੀ ਰਹੋਗੇ।"

ਥੋੜ੍ਹੇ ਹੀ ਸਮੇਂ ਮਗਰੋਂ ਮਿਸਟਰ ਐਕਸ ਆਪਣੀ ਮੁਸਕਰਾਉਂਦੀ ਪਤਨੀ ਨੂੰ ਨਾਲ ਲੈਕੇ ਚਲਾ ਗਿਆ।

ਮਹੀਨਾ ਕੁ ਬਾਅਦ ਮਿਸਟਰ ਅਤੇ ਮਿਸਿਜ਼ ਐਕਸ ਸਾਡਾ ਧੰਨਵਾਦ ਕਰਨ ਲਈ ਤੋਹਫੇ ਲੈ ਕੇ ਸਾਨੂੰ ਮਿਲਣ ਆਏ। ਗੱਲਾਂ ਬਾਤਾਂ ਦੌਰਾਨ ਮੈਂ ਉਸ ਨੂੰ ਫਰਾਂਸ, ਸਪੇਨ ਅਤੇ ਇਟਲੀ ਵਰਗੇ ਦੇਸ਼ਾਂ ਵਿੱਚ ਇਹ ਕਹਾਣੀ ਛਾਪਣ ਦੀ ਉਪਯੋਗਿਤਾ ਬਾਰੇ ਦੱਸਿਆ ਅਤੇ ਅਜਿਹਾ ਕਰਨ ਲਈ ਉਹਨਾਂ ਦੀ ਆਗਿਆ ਮੰਗੀ।

"ਉਹਨਾਂ ਦੇਸ਼ਾਂ ਵਿੱਚ ਕਿਉਂ ?" ਜੈਰੀਨ ਨੇ ਪੁੱਛਿਆ।

"ਕਿਉਂਕਿ ਜੇ ਤੂੰ ਉਹਨਾਂ ਦੇਸ਼ਾਂ ਵਿੱਚ ਹੁੰਦੀ ਤਾਂ ਤੂੰ ਇੱਕ ਸੰਤਣੀ ਬਣ ਗਈ ਹੁੰਦੀ, ਜਿਸਨੂੰ ਇੱਕ ਪਵਿੱਤਰ ਪ੍ਰੇਤ ਨੇ ਗਰਭ ਠਹਿਰਾ ਦਿੱਤਾ।" ਮੈਂ ਆਖਿਆ।

# ਪੁੱਤ ਅਤੇ ਮਾਂ

ਪੰਦਰਾਂ ਸਾਲਾਂ ਦੀ ਪਰੇਮਾ ਨੇ ਜੀ. ਸੀ. ਐਫ. ਦਾ ਇਮਤਿਹਾਨ ਬਹੁਤ ਹੀ ਚੰਗੇ ਨੰਬਰਾਂ ਨਾਲ ਪਾਸ ਕੀਤਾ। ਉਹ ਇੱਕ ਬਹੁਤ ਹੀ ਸਮਝਦਾਰ ਤੇ ਹੁਸ਼ਿਆਰ ਲੜਕੀ ਸੀ। ਉਸਦੇ ਸਕੂਲ ਦੇ ਪ੍ਰਿੰਸੀਪਲ ਦੀ ਇਹ ਇੱਛਾ ਸੀ ਕਿ ਉਹ ਯੂਨੀਵਰਸਿਟੀ ਵਿੱਚ ਦਾਖਲ ਹੋਵੇ ਅਤੇ ਇੰਝ ਉਸਦੇ ਸਕੂਲ ਦਾ ਨਾਂ ਰੋਸ਼ਨ ਕਰੇ।

ਜਸਟਿਨ ਪਰੇਰਾ, ਨੀਗੋਂਬੋ (Negombo) ਦਾ ਇੱਕ ਖੁਸ਼ਹਾਲ ਆਯੁਰਵੈਦਿਕ ਡਾਕਟਰ ਸੀ। ਜਦੋਂ ਉਸ ਨੂੰ ਪਰੇਮਾ ਦੇ ਪ੍ਰਿੰਸੀਪਲ ਦੀ ਚਿੱਠੀ ਜਿਸ ਵਿੱਚ ਪਰੇਮਾ ਨੂੰ ਅੱਗੇ ਪੜ੍ਹਾਉਣ ਦੀ ਸ਼ਿਫਾਰਸ ਕੀਤੀ ਹੋਈ ਸੀ, ਮਿਲੀ ਤਾਂ ਉਹ ਫੁੱਲਿਆ ਨਾ ਸਮਾਇਆ। ਰੰਡੇ ਪਰੇਰਾ ਦੇ ਸਿਰਫ ਦੋ ਬੱਚੇ ਸਨ ਪਰੇਮਾ ਅਤੇ ਉਸ ਦਾ ਛੋਟਾ ਭਰਾ ਪਰੇਮਾ ਕੁਮਾਰ। ਦੋਵੇਂ ਇੱਕੋ ਸਕੂਲ ਵਿੱਚ ਪੜ੍ਹਦੇ ਸਨ।

ਪਰੇਮਾ ਇੱਕ ਲੱਜਾਵਾਨ ਕੁੜੀ ਸੀ ਅਤੇ ਉਸਦੇ ਮਾਸਟਰ ਅਤੇ ਸਹਿਪਾਠੀ ਉਸ ਨੂੰ ਬਹੁਤ ਚਾਹੁੰਦੇ ਸਨ।

**ਟਿਊਸ਼ਨ**

ਸ਼੍ਰੀ ਸਾਲਗਾਡੋ ਪਰੇਮਾ ਦਾ ਨਵਾਂ ਮਾਸਟਰ ਸੀ। ਉਸਨੇ ਮਹਿਸੂਸ ਕੀਤਾ ਕਿ ਪਰੇਮਾ ਨੂੰ ਹਿਸਾਬ ਵਿੱਚ ਵਾਧੂ ਮਿਹਨਤ ਦੀ ਲੋੜ ਹੈ ਅਤੇ ਉਸ ਨੇ ਪਰੇਮਾ ਨੂੰ ਹਰ ਬੁੱਧਵਾਰ ਅਤੇ ਸ਼ੁੱਕਰਵਾਰ ਨੂੰ ਮੁਫਤ ਟਿਊਸ਼ਨ ਪੜ੍ਹਾਉਣੀ ਸ਼ੁਰੂ ਕਰ ਦਿੱਤੀ। ਜਿਵੇਂ ਜਿਵੇਂ ਦਿਨ ਲੰਘਦੇ ਗਏ ਪਰੇਮਾ ਦਾ ਹਿਸਾਬ ਦੇ ਗਿਆਨ ਵਿੱਚ ਸੁਧਾਰ ਅਤੇ ਨਵੇਂ ਮਾਸਟਰ ਵਿੱਚ ਦਿਲਚਸਪੀ ਵਿੱਚ ਵਾਧਾ ਹੁੰਦਾ ਗਿਆ।

ਪਰੇਮਾ ਦੇ ਸਕੂਲ ਬੈਗ ਵਿੱਚ ਵਾਰ-ਵਾਰ ਸਾਲਗਾਡੋ ਵੱਲੋਂ ਦਸਤਖਤ ਕੀਤੀਆਂ ਨਵੀਆਂ ਕਿਤਾਬਾਂ ਵੇਖ ਕੇ ਸਕੂਲ ਦੇ ਮੁੰਡੇ ਅਤੇ ਕੁੜੀਆਂ ਵਿੱਚ ਗੱਲਾਂ ਹੋਣ ਲੱਗੀਆਂ ਅੰਤ ਨੂੰ ਇਹ ਭਿਣਕ ਸਕੂਲ ਦੇ ਪ੍ਰਿੰਸੀਪਲ ਨੂੰ ਵੀ ਲੱਗ ਗਈ ਅਤੇ ਉਸ ਨੇ ਪ੍ਰਾਈਵੇਟ ਟਿਊਸ਼ਨ ਬੰਦ ਕਰ ਦਿੱਤੀ।

ਦੁਖੀ ਦਿਲ ਨਾਲ ਸਾਲਗੋਡਾ ਪਰੇਮਾ ਦੇ ਪਿਤਾ ਕੋਲ ਗਿਆ ਅਤੇ ਪਰੇਮਾ ਵਾਸਤੇ ਕਈ ਵਿਸ਼ਿਆਂ ਵਿੱਚ ਵੱਧ ਮਿਹਨਤ ਕਰਨ ਦੀ ਲੋੜ ਅਤੇ ਆਪਣੀ ਮੱਦਦ ਦੇਣ ਦੀ ਪੇਸ਼ਕਸ਼ ਕੀਤੀ। ਜਿਹੜਾ ਟਿਊਸ਼ਨ ਦਾ ਧੰਦਾ ਪ੍ਰਿੰਸੀਪਲ ਦੇ ਹੁਕਮਾਂ ਅਨੁਸਾਰ ਬੰਦ ਹੋ ਗਿਆ ਸੀ, ਇੰਝ ਪਿਤਾ ਦੀ ਆਗਿਆ ਨਾਲ ਘਰੇ ਸ਼ੁਰੂ ਹੋ ਗਿਆ।

**ਪਰੇਮਾ ਦੇ ਵਿਆਹ ਦੀ ਬੇਨਤੀ**

ਇੱਕ ਦਿਨ ਜਦੋਂ ਪਰੇਮਾ ਸਕੂਲ ਗਈ ਹੋਈ ਸੀ ਤਾਂ ਸਾਲਗਾਡੋ ਜਸਟਿਨ ਪਰੇਰਾ ਕੋਲ ਘਰ ਗਿਆ ਅਤੇ ਉਸਦੀ ਆਗਿਆ ਨਾਲ ਪਰੇਮਾ ਨਾਲ ਵਿਆਹ ਕਰਾਉਣ ਦੀ ਇੱਛਾ ਜਾਹਰ ਕੀਤੀ। ਕਿਉਂਕਿ ਪਰੇਮਾ ਦੇ ਵਿਆਹ ਦੀ ਗੱਲਬਾਤ ਉਸਦੇ ਮਾਮੇ ਦੇ ਪੁੱਤਰ ਜੈਆਤਿਸ਼ਾ (Jayatissa) ਨਾਲ ਚੱਲ ਰਹੀ ਸੀ, ਜਸਟਿਨ ਪਰੇਰਾ ਨੇ ਸਾਲਗੋਡਾ ਦੇ ਵਿਆਹ ਦੀ ਤਜਵੀਜ ਬਹੁਤ ਹੀ ਹਲੀਮੀ ਨਾਲ ਰੱਦ ਕਰ ਦਿੱਤੀ। ਇਹ ਜਵਾਬ ਸੁਣ ਕੇ ਜਵਾਨ ਅਧਿਆਪਕ ਦੀਆਂ ਅੱਖਾਂ ਵਿੱਚ ਹੰਝੂ ਆ ਗਏ।

ਇਹ ਤਰਸਯੋਗ ਹਾਲਤ ਵੇਖ ਕੇ ਪਰੇਰਾ ਨੇ ਤਜਵੀਜ਼ ਤੇ ਮੁੜ ਵਿਚਾਰ ਕਰਨ ਦਾ ਭਰੋਸਾ ਦਿੱਤਾ ਅਤੇ ਸਾਲਗਾਡੋ ਨੂੰ ਟਿਊਸ਼ਨ ਬੰਦ ਕਰਨ ਲਈ ਬੇਨਤੀ ਕੀਤੀ।

ਸ਼ਾਮੀ ਪਰੇਰਾ ਨੇ ਆਪਣੀ ਧੀ ਕੋਲੋਂ ਅਧਿਆਪਕ ਬਾਰੇ ਉਸਦੇ ਵਿਚਾਰ ਪੁੱਛੇ। "ਮਾਸਟਰ ਸਾਲਗਾਡੋ ਸਾਡੇ ਸਕੂਲ ਦਾ ਸਭ ਤੋਂ ਵਧੀਆ ਮਾਸਟਰ ਹੈ। ਅਸੀਂ ਸਾਰੇ ਉਸ ਨੂੰ ਪਸੰਦ ਕਰਦੇ ਹਾਂ। ਉਹ ਸਾਨੂੰ ਬਹੁਤ ਚੰਗੀ ਤਰਾਂ ਪੜ੍ਹਾਉਂਦਾ ਹੈ ਅਤੇ ਉਹ ਕਦੇ ਵੀ ਝਿੜਕਦਾ ਨਹੀਂ" ਪਰੇਮਾ ਨੇ ਸੰਖੇਪ ਜਿਹਾ ਜਵਾਬ ਦਿੱਤਾ ਪਰੇਰਾ ਨੇ ਸਾਲਗਾਡੋ ਸੰਬੰਧੀ ਹੋਰਨਾਂ ਵਸੀਲਿਆਂ ਰਾਹੀਂ ਵੀ ਪੁੱਛ ਪੜਤਾਲ ਕੀਤੀ ਅਤੇ ਪਤਾ ਲੱਗਿਆ ਕਿ ਸਾਲਗਾਡੋ ਇੱਕ ਖਾਨਦਾਨੀ ਪਰਿਵਾਰ ਕੰਡਯਾਨ (Kandyan) ਨਾਲ ਸਬੰਧ ਰੱਖਦਾ ਹੈ। ਪਰੇਰਾ ਨੇ ਸੋਚਿਆ ਜੈਆਤਿਸ਼ਾ

ਨਾਲੋਂ ਸਾਲਗੋਡਾ ਵਧੀਆ ਜਵਾਈ ਹੈ।

ਵਿਆਹ ਦੀ ਤਜਵੀਜ ਮੰਨ ਲੈਣ ਬਾਰੇ ਸਾਲਗਾਡੋ ਨੂੰ ਤੀਜੇ ਦਿਨ ਜਸਟਿਨ ਪਰੇਰਾ ਦਾ ਖਤ ਮਿਲਿਆ। ਇੱਕ ਛੋਟੀ ਜਿਹੀ ਪਾਰਟੀ ਵਿੱਚ ਰਸਮੀ ਤੌਰ ਤੇ ਮੰਗਣੀ ਕੀਤੀ ਗਈ। ਇਸ ਪਾਰਟੀ ਵਿੱਚ ਪਰੇਮਾ ਦੇ ਅਧਿਆਪਕ ਅਤੇ ਹੋਰ ਹੋਣਹਾਰ ਵਿਦਿਆਰਥੀ ਸ਼ਾਮਲ ਹੋਏ।

**ਸ਼ਾਦੀ**

ਪਰੇਰਾ ਨੇ ਆਪਣੀ ਧੀ ਦੀ ਸ਼ਾਦੀ ਬਹੁਤ ਹੀ ਸੱਜ-ਧੱਜ ਨਾਲ ਕਰਨ ਦਾ ਫੈਸਲਾ ਕੀਤਾ। 18 ਮਾਰਚ 1955 ਨੂੰ ਵਾਜੇ ਗਾਜਿਆਂ ਨਾਲ ਪਰੇਮਾ ਦੀ ਸ਼ਾਦੀ ਹੋ ਗਈ। ਮਸ਼ਹੂਰ ਆਯੁਰਵੈਦਿਕ ਡਾਕਟਰ ਅਤੇ ਸਿਆਸੀ ਅਸਰ ਰਸੂਖ ਵਾਲਾ ਵਿਅਕਤੀ ਹੋਣ ਕਾਰਨ ਪਰੇਰਾ ਦੀ ਧੀ ਸ਼ਾਦੀ ਵਿੱਚ ਕਈ ਸਿਆਸਤਦਾਨ ਵੀ ਪਹੁੰਚੇ। ਇੱਕ ਕੈਬਨਿਟ ਮੰਤਰੀ ਅਤੇ ਸੀਨੀਅਰ ਸੈਨੇਟਰ ਨੇ ਗਵਾਹੀ ਦੀ ਤਸਦੀਕ ਕੀਤੀ।

ਸਾਲਗਾਡੋ ਨੇ ਸਕੂਲ ਨਜ਼ਦੀਕ ਹੀ ਇੱਕ ਛੋਟਾ ਜਿਹਾ ਮਕਾਨ ਕਿਰਾਏ ਤੇ ਲੈ ਲਿਆ ਅਤੇ ਇਸ ਤਰ੍ਹਾਂ ਰਿਸ਼ਤੇਦਾਰਾਂ ਦੀ ਦਖਲ ਅੰਦਾਜੀ ਤੋਂ ਪਰੇ, ਦੰਪਤੀ ਨੇ ਆਪਣਾ ਸ਼ਾਦੀ-ਸ਼ੁਦਾ ਜੀਵਨ ਸ਼ੁਰੂ ਕੀਤਾ। ਪਰੇਮਾ ਨੇ ਪੜ੍ਹਾਈ ਸ਼ੁਰੂ ਕਰ ਦਿੱਤੀ ਅਤੇ ਸਾਰਾ ਦਿਨ ਘਰ ਬਾਰ ਸਜਾਉਣ ਵਿੱਚ ਰੁੱਝੀ ਰਹਿਣ ਲੱਗੀ। ਪਾਣੀ ਦੀਆਂ ਟੂਟੀਆਂ ਦਾ ਕੋਈ ਪ੍ਰਬੰਧ ਨਾ ਹੋਣ ਕਰਕੇ ਬਿਜਲੀ ਦੀ ਮੋਟਰ ਨਾਲ ਪਾਣੀ ਰਸੋਈ ਅਤੇ ਬਾਥਰੂਮ ਵਿੱਚ ਪਹੁੰਚਾਇਆ ਗਿਆ। ਜੋ ਵੀ ਪਰੇਮਾ ਨੇ ਮੰਗਿਆ ਸਾਲਡਾਡੋ ਨੇ ਖੁਸ਼ੀ ਖੁਸ਼ੀ ਪਰੇਮਾ ਨੂੰ ਦਿੱਤਾ, ਪਰ ਉਹ ਇੱਕ ਚੀਜ਼ ਪਰੇਮਾ ਨੂੰ ਨਾ ਦੇ ਸਕਿਆ, ਜਿਸ ਦੀ ਹਰ ਔਰਤ ਚਾਹਵਾਨ ਹੁੰਦੀ ਹੈ-ਬੱਚਾ

**ਪੁੱਛ ਦੇਣ ਵਾਲੇ**

ਜਸਟਿਨ ਪਰੇਰਾ ਪਰਿਵਾਰ ਵਿੱਚ ਬੱਚੇ ਵਾਸਤੇ ਬਹੁਤ ਹੀ ਇੱਛੁਕ ਸੀ। ਮਹੀਨੇ ਸਾਲਾਂ ਵਿੱਚ ਬਦਲਦੇ ਗਏ ਪਰ ਪਰੇਮਾ ਦੇ ਸਰੀਰਕ ਢਾਂਚੇ ਵਿੱਚ ਤਬਦੀਲੀ ਨਾ ਆਈ। ਤਿੰਨ ਸਾਲਾਂ ਦੇ ਵਿਆਹੁਤਾ ਜੀਵਨ ਬਾਅਦ ਪਰੇਰਾ ਨੇ ਇੱਕ ਜੋਤਸ਼ੀ ਨਾਲ ਸਲਾਹ ਕੀਤੀ। ਜੋਤਸ਼ੀ ਨੇ ਪਰੇਰਾ ਨੂੰ ਦੱਸਿਆ ਕਿ ਗ੍ਰਹਿ ਚਾਲ ਅਨੁਸਾਰ ਪਰੇਮਾ ਦਾ ਇੱਕ ਬੱਚਾ-ਲੜਕੀ, ਜੁਲਾਈ 1959 ਵਿੱਚ ਹੋਣੀ ਚਾਹੀਦੀ ਹੈ।

ਜਦੋਂ 1960 ਤੋਂ ਬਾਅਦ ਵੀ ਬੱਚਾ ਪੈਦਾ ਨਾ ਹੋਇਆ ਤਾਂ ਪਰੇਰਾ ਨੇ ਐਂਬਡੈਨੀਆ (Embuldeniya) ਦੀ ਇੱਕ ਪੁੱਛ ਦੇਣ ਵਾਲੀ ਔਰਤ ਨਾਲ ਗੱਲ ਕੀਤੀ। ਇਸ ਨਜੂਮੀ ਔਰਤ ਨੇ ਪੱਤਰੀ (Anjuna Eliya) ਵਿੱਚ ਵੇਖ ਕੇ ਦੱਸਿਆ ਕਿ ਪਰੇਰਾ ਦੇ ਇੱਕ ਨਜਦੀਕੀ ਰਿਸ਼ਤੇਦਾਰ ਨੇ ਉਹਨਾਂ ਦੀ ਬਗੀਚੀ ਵਿੱਚ ਇੱਕ ਸ਼ਕਤੀਸ਼ਾਲੀ ਟੂਣਾ ਪਰਿਵਾਰ ਨੂੰ ਖਤਮ ਕਰਨ ਵਾਸਤੇ ਦੱਬਿਆ ਹੋਇਆ ਹੈ ਤਾਂ ਕਿ ਉਹ ਸਾਰੀ ਧਨ ਦੌਲਤ ਦਾ ਮਾਲਕ ਬਣ ਜਾਵੇ।

ਪੁੱਛ ਦੇਣ ਵਾਲੀ ਔਰਤ ਨੇ ਆਪਣੇ ਦੋ ਚੇਲਿਆਂ ਦੀ ਮੱਦਦ ਨਾਲ ਇੱਕ ਖਾਸ ਪੂਜਾ ਕਰਨ ਉਪਰੰਤ, ਪਰੇਰਾ ਦੀ ਬਗੀਚੀ ਵਿੱਚੋਂ ਟੂਣਾ ਪੁੱਟ ਲਿਆ। ਇਹ ਟੂਣਾ ਤਾਂਬੇ ਦੇ ਘਸਮੈਲੇ ਜਿਹੇ ਸਿਲੰਡਰ ਵਿੱਚ ਸੀ। ਔਰਤ ਨੇ ਇਸ ਦੀ ਫੀਸ 350 ਰੁਪਏ ਵਸੂਲ ਕੀਤੀ। ਉਸਨੇ ਇਕੱਠੇ ਹੋਏ ਲੋਕਾਂ ਸਾਹਮਣੇ ਇਸ ਸਿਲੰਡਰ ਨੂੰ ਖੋਲਿਆ ਅਤੇ ਉਸ ਵਿੱਚੋਂ ਮਨੁੱਖੀ ਵਾਲਾਂ ਦਾ ਇੱਕ ਗੁੱਛਾ, ਤਾਂਬੇ ਦਾ ਸਿੱਕਾ ਅਤੇ ਕਈ ਹੱਡੀਆਂ ਦੇ ਟੁਕੜੇ ਬਾਹਰ ਕੱਢੇ। ਜਦੋਂ ਇਹ ਟੂਣਾ ਬਾਹਰ ਕੱਢ ਦਿੱਤਾ ਗਿਆ ਤਾਂ ਪੁੱਛ ਦੇਣ ਵਾਲੀ ਔਰਤ ਨੇ ਆਖਿਆ ਕਿ ਹੁਣ ਦੁਸ਼ਟ ਜਾਦੂ ਖਤਮ ਹੋ ਗਿਆ ਹੈ ਅਤੇ ਹੁਣ ਪਰੇਮਾ 12 ਮਹੀਨੇ ਦੇ ਵਿੱਚ-ਵਿੱਚ ਇੱਕ ਪੁੱਤਰ ਨੂੰ ਜਨਮ ਦੇਵੇਗੀ।

ਇੱਕ ਸਾਲ ਪਰਿਵਾਰ ਵਿੱਚ ਬਿਨਾਂ ਕੋਈ ਹੋਰ ਵਾਧਾ ਕੀਤੇ ਲੰਘ ਗਿਆ। 1961 ਵਿੱਚ ਪਰੇਮਾ ਦੀ ਮਾਸੀ ਪਰੇਮਾ ਨੂੰ ਮਿਲਣ ਆਈ। ਗੱਲਬਾਤ ਦੌਰਾਨ ਉਸ ਨੇ ਪਰੇਮਾ ਨੂੰ ਇਸਤਰੀ ਰੋਗਾਂ ਦੀ ਮਾਹਰ ਡਾਕਟਰ ਨੂੰ

ਵਿਖਾਉਣ ਦੀ ਸਲਾਹ ਦਿੱਤੀ। ਪਰੇਮਾ ਨੇ ਜਵਾਬ ਦਿੱਤਾ ਕਿ ਡਾਕਟਰ ਨੂੰ ਵਿਖਾਉਣ ਦੀ ਕੋਈ ਜਰੂਰਤ ਨਹੀਂ, ਕਿਉਂਕਿ ਪਤੀ ਦੇ ਸਹਿਯੋਗ ਤੋਂ ਬਿਨਾਂ ਕੋਈ ਵੀ ਡਾਕਟਰ ਕਿਸੇ ਔਰਤ ਨੂੰ ਬੱਚਾ ਪੈਦਾ ਨਹੀਂ ਕਰ ਸਕਦਾ। ਇਹ ਹੈਰਾਨੀਜਨਕ ਜਵਾਬ ਸੁਣ ਕੇ ਪਰੇਮਾ ਦੀ ਮਾਸੀ ਨੇ ਉਸ ਤੋਂ ਉਹਨਾਂ ਦੇ ਵਿਆਹੁਤਾ ਜੀਵਨ ਬਾਰੇ ਹੋਰ ਪੁੱਛ-ਗਿੱਛ ਕੀਤੀ ਤਾਂ ਪਤਾ ਲੱਗਿਆ ਕਿ ਭਾਵੇਂ ਉਹਨਾਂ ਦੇ ਵਿਆਹ ਨੂੰ ਛੇ ਸਾਲ ਹੋ ਗਏ ਸਨ, ਉਸ ਦਿਨ ਤੱਕ ਉਹਨਾਂ ਨੇ ਸੰਭੋਗ ਨਹੀਂ ਸੀ ਕੀਤਾ।

**ਪਿਆਰ ਦੀ ਦਾਰੂ**

ਪਰੇਮਾ ਅਤੇ ਸਾਲਗਾਡੋ ਦੇ ਸੰਭੋਗ ਨਾ ਕਰਨ ਵਾਲੀ ਗੱਲ ਹੌਲੀ-ਹੌਲੀ ਜਸਟਿਨ ਪਰੇਰਾ ਦੇ ਕੰਨੀ ਜਾ ਪਈ। ਚਿੰਤਾਤੁਰ ਬਾਪ ਨੇ ਆਪਣੇ ਖਾਸ ਦੋਸਤਾਂ ਨਾਲ ਗੱਲਬਾਤ ਕੀਤੀ। ਉਹਨਾਂ ਵਿੱਚੋਂ ਇੱਕ ਨੇ "ਸ਼ਕਤੀਸ਼ਾਲੀ ਪਿਆਰ ਦੀ ਦਾਰੂ" ਤਿਆਰ ਕਰਨ ਵਾਲੇ ਪਾਸੀਆਲਾ (Pasyala) ਦੇ ਭਿਖਸ਼ੂ ਦੀ ਮੱਦਦ ਲੈਣ ਦਾ ਸੁਝਾਅ ਦਿੱਤਾ। ਪਰੇਰਾ ਪਾਸੀਆਲਾ ਗਿਆ ਅਤੇ 30 ਰੁਪਏ ਦੇ ਕੇ ਭਿਖਸ਼ੂ ਕੋਲੋਂ ਜਾਦੂ ਦਾ ਤੇਲ ਲੈ ਆਇਆ। ਪਰੇਰਾ ਨੂੰ ਇਹ ਦੱਸਿਆ ਗਿਆ ਸੀ ਕਿ ਇਸ ਤੇਲ ਨੂੰ ਇੱਕ ਧਾਤ ਦੇ ਸਲੰਡਰ ਆਕਾਰ ਤਵੀਤ ਵਿੱਚ ਮੜ੍ਹਾ ਕੇ ਲੜਕੀ ਦੇ ਗਲ ਵਿੱਚ ਬੰਨ੍ਹਣਾ ਹੈ। ਪਰੇਰਾ ਨੂੰ ਇਹ ਚਿਤਾਵਨੀ ਦਿੱਤੀ ਗਈ ਸੀ ਕਿ ਕਿਉਂਕਿ ਇਹ ਜਾਦੂ ਵਾਲੇ ਤੇਲ ਦਾ ਅਸਰ ਬਹੁਤ ਹੀ ਸ਼ਕਤੀਸ਼ਾਲੀ ਹੈ ਅਤੇ ਇਸ ਨਾਲ ਕੋਈ ਵੀ ਮਰਦ ਉਕਸਾਹਟ ਵਿੱਚ ਆ ਸਕਦਾ ਹੈ ਇਸ ਲਈ ਲੜਕੀ ਲਈ ਇਹ ਜਰੂਰੀ ਹੈ ਕਿ ਉਹ ਆਪਣੇ ਪਤੀ ਤੋਂ ਸਿਵਾ ਹੋਰ ਕਿਸੇ ਦੇ ਨੇੜੇ ਨਾ ਜਾਵੇ।

ਪਰੇਮਾ ਦੇ ਪਿਆਰ ਦੀ ਦਾਰੂ ਵਾਲਾ ਤਵੀਤ ਉਸੇ ਦਿਨ ਤੋਂ ਗਲੇ ਵਿੱਚ ਲਟਕਾ ਲਿਆ ਸੀ ਤਾਂ ਵੀ ਸਾਲਗਾਡੋ ਦੇ ਵਤੀਰੇ ਵਿੱਚ ਕੋਈ ਤਬਦੀਲੀ ਨਹੀਂ ਸੀ ਆਈ। ਪਰੇਮਾ ਦੀ ਮਾਸੀ ਪਰੇਮਾ ਦੀ ਬੇਨਤੀ ਤੇ ਇੱਕ ਵਾਰੀ ਫੇਰ ਪਿਆਰ ਦੀ ਦਾਰੂ ਦਾ ਅਸਰ ਪਤਾ ਕਰਨ ਵਾਸਤੇ ਮਿਲਣ ਆਈ। ਪਰੇਮਾ ਨੇ ਆਪਣੀ ਮਾਸੀ ਨੂੰ ਦੱਸਿਆ ਕਿ ਭਾਵੇਂ ਉਹ ਆਪਣੇ ਪਤੀ ਨਾਲ ਸੱਤ ਸਾਲਾਂ ਤੋਂ ਰਹਿ ਰਹੀ ਹੈ, ਪਰ ਉਹ ਅਜੇ ਵੀ ਕੁਆਰੀ ਹੀ ਹੈ।

**ਕੇਸ ਹਿਸਟਰੀ**

ਇਸ ਮੌਕੇ ਜਸਟਿਨ ਪਰੇਰਾ ਨੂੰ ਮੈਨੂੰ ਮਿਲਣ ਦੀ ਸਲਾਹ ਦਿੱਤੀ ਗਈ। ਯੂਰਪ ਵਿੱਚ ਰਹਿਣ ਮਗਰੋਂ ਫਰਵਰੀ 1962 ਵਿੱਚ ਜਦੋਂ ਅਜੇ ਮੈਂ ਵਾਪਸ ਪਰਤਿਆ ਹੀ ਸੀ ਤਾਂ ਪਰੇਰਾ ਮੈਨੂੰ ਮੇਰੀ ਰਿਹਾਇਸ਼ਗਾਹ ਤੇ ਹੀ ਮਿਲਿਆ। ਸਾਰੀ ਕਹਾਣੀ ਸੁਨਣ ਉਪਰੰਤ ਮੈਂ ਪਰੇਮਾ ਨੂੰ ਮਿਲਣ ਦੀ ਇੱਛਾ ਜਾਹਰ ਕੀਤੀ।

ਪਰੇਰਾ ਦੇ ਜਾਣ ਤੋਂ ਤੁਰੰਤ ਬਾਅਦ ਮੈਂ ਸਿਰੀ ਸਾਲਗਾਡੋ ਨੂੰ ਇੱਕ ਜਰੂਰੀ ਮਸਲੇ ਬਾਰੇ ਗੱਲਬਾਤ ਕਰਨ ਲਈ ਮਿਲਣ ਵਾਸਤੇ ਇੱਕ ਪੱਤਰ ਲਿਖਿਆ। ਸਾਲਗਾਡੋ ਮੈਨੂੰ 27 ਫਰਵਰੀ 1962 ਨੂੰ ਮਿਲਿਆ। ਹੋਰ ਗੱਲਾਂ ਤੋਂ ਸਿਵਾ ਮੈਨੂੰ ਸਾਲਗਾਡੋ ਦੇ ਬੀਤੇ ਸਮੇਂ ਬਾਰੇ ਹੇਠ ਲਿਖੀਆਂ ਗੱਲਾਂ ਦਾ ਪਤਾ ਲੱਗਿਆ :-

ਸਿਰੀ ਸਾਲਗਾਡੋ ਕੈਂਡੀ (Kandy) ਦੇ ਹੈਨਰੀ ਸਾਲਗਾਡੋ ਦਾ ਇਕਲੌਤਾ ਬੇਟਾ ਸੀ। ਹੈਨਰੀ ਸਾਲਗਾਡੋ ਕੀਗਾਲੇ (Kegalle) ਦਾ ਇੱਕ ਧੰਨਵਾਨ ਵਕੀਲ ਸੀ। ਸਿਰੀ ਸਾਲਗਾਡੋ ਦੇ ਜਨਮ ਤੋਂ ਦੋ ਸਾਲ ਬਾਅਦ ਹੀ ਪਿਤਾ ਦੀ ਮੌਤ ਹੋ ਗਈ।

ਆਪਣੇ ਪਿਆਰੇ ਪਤੀ ਦੀ ਮੌਤ ਤੋਂ ਮਗਰੋਂ ਵਿਧਵਾ ਮਾਂ ਨੇ ਆਪਣਾ ਸਮੁੱਚਾ ਪਿਆਰ ਅਤੇ ਧਿਆਨ ਇਕਲੌਤੇ ਪੁੱਤਰ ਸਿਰੀ ਸਾਲਗਾਡੋ ਤੋਂ ਨਿਛਾਵਰ ਕਰ ਦਿੱਤਾ। ਬਚਪਨ ਤੋਂ ਹੀ ਸਾਲਗਾਡੋ ਨੂੰ ਨੌਕਰਾਂ ਅਤੇ ਹੋਰ ਗੁਆਂਢੀ ਬੱਚਿਆਂ ਤੋਂ ਦੂਰ ਰੱਖਿਆ ਗਿਆ। ਛੇਵੀਂ ਜਮਾਤ ਤੱਕ ਮਾਂ ਸਾਲਗਾਡੋ ਦੇ ਨਾਲ ਹੀ ਸਕੂਲ ਚਲੀ ਜਾਂਦੀ ਅਤੇ ਸ਼ਾਮ ਨੂੰ ਉਸ ਨੂੰ ਨਾਲ ਲੈ ਕੇ ਹੀ ਵਾਪਸ ਘਰ ਆਉਂਦੀ। ਜਦੋਂ ਉਹ ਵੱਡਾ ਹੋ ਗਿਆ ਤਾਂ ਵੀ ਮਾਂ ਹੀ

ਉਸ ਨੂੰ ਆਪਣੇ ਹੱਥੀਂ ਖਾਣਾ ਖੁਆਉਂਦੀ। ਜਦੋਂ ਤੱਕ ਸਾਲਗਾਡੋ ਪੇਰਾਦੈਨੀਆ (Paradeniya) ਯੂਨੀਵਰਸਿਟੀ ਵਿੱਚ ਦਾਖਲ ਨਹੀਂ ਸੀ ਹੋਇਆ, ਉਦੋਂ ਤੱਕ ਉਹ ਆਪਣੀ ਮਾਂ ਨਾਲ ਇੱਕੋ ਹੀ ਬਿਸਤਰੇ ਵਿੱਚ ਸੌਂਦਾ ਹੁੰਦਾ ਸੀ। ਜਦੋਂ ਉਹ ਯੂਨੀਵਰਸਿਟੀ ਹੋਸਟਲ ਵਿੱਚ ਸੀ ਤਾਂ ਉਸ ਨੂੰ ਘਰ ਦੀ ਯਾਦ ਬਹੁਤ ਸਤਾਉਂਦੀ ਸੀ ਅਤੇ ਉਸ ਨੂੰ ਰਾਤਾਂ ਨੂੰ ਨੀਂਦ ਨਹੀਂ ਸੀ ਆਇਆ ਕਰਦੀ। ਜਦੋਂ ਕਦੇ ਉਹ ਛੁੱਟੀਆਂ ਵਿੱਚ ਘਰੇ ਆਉਂਦਾ ਤਾਂ ਆਪਣੀ ਪੁਰਾਣੀ ਆਦਤ ਅਨੁਸਾਰ ਆਪਣੀ ਮਾਂ ਨਾਲ ਇੱਕੋ ਬਿਸਤਰੇ ਵਿੱਚ ਹੀ ਸੌਂਦਾ। ਜੇ ਉਸਦਾ ਬੱਚਾ-ਭਾਵੇਂ ਹੁਣ ਜਵਾਨ ਸੀ-ਉਸ ਨਾਲ ਬਿਸਤਰੇ ਵਿੱਚ ਨਾ ਸੌਂਦਾ ਤਾਂ ਮਾਂ ਵੀ ਬਹੁਤ ਨਰਾਜ਼ਗੀ ਮਹਿਸੂਸ ਕਰਦੀ। ਸਾਲਗਾਡੋ ਅਤੇ ਉਸ ਦੀ ਮਾਂ ਇੱਕ ਦੂਜੇ ਬਿਨਾਂ ਨਹੀਂ ਸੀ ਰਹਿ ਸਕਦੇ।

ਗਰੈਜੂਏਸ਼ਨ ਤੋਂ ਬਾਅਦ ਸਾਲਗਾਡੋ ਨੇ ਘਰੋਂ ਬਾਹਰ ਆਪਣੀ ਮਾਂ ਤੋਂ ਦੂਰ ਨੌਕਰੀ ਕਰਨੀ ਪਸੰਦ ਨਾ ਕੀਤੀ। ਇਸ ਲਈ ਉਸ ਨੇ ਕੀਗਾਲੇ (Kegalle) ਵਿੱਚ ਹੀ ਇੱਕ ਅਧਿਆਪਕ ਦੀ ਨੌਕਰੀ ਕਰ ਲਈ। ਉਹ ਆਪਣੀ ਮਹੀਨੇ ਦੀ ਸਾਰੀ ਤਨਖਾਹ ਘਰ ਲਿਆ ਕੇ ਆਪਣੀ ਮਾਂ ਨੂੰ ਸੌਂਪ ਦਿੰਦਾ। 1953 ਵਿੱਚ ਸ਼੍ਰੀਮਤੀ ਸਾਲਗਾਡੋ ਦਿਲ ਫੇਲ ਹੋ ਜਾਣ ਕਾਰਨ ਚੱਲ ਵਸੀ। ਮਾਂ ਦੀ ਮੌਤ ਤੋਂ ਬਾਅਦ ਸਾਲਗਾਡੋ ਨੂੰ ਜ਼ਿੰਦਗੀ ਵਿੱਚ ਕੋਈ ਦਿਲਚਸਪੀ ਨਾ ਰਹੀ। ਕਈ ਵਾਰੀ ਉਸ ਨੇ ਆਤਮ ਹੱਤਿਆ ਕਰਨ ਦੀ ਸੋਚੀ।

ਸਾਲਗਾਡੋ ਦੇ ਸਕੂਲ ਦਾ ਪ੍ਰਿੰਸੀਪਲ ਇੱਕ ਬਹੁਤ ਹੀ ਹਮਦਰਦ ਕਿਸਮ ਦਾ ਬੰਦਾ ਸੀ। ਉਸ ਨੇ ਸਾਲਗਾਡੋ ਦੀ ਬਦਲੀ ਨੀਗੋਂਬੋ (Negombo) ਵਿਖੇ ਇੱਕ ਸਕੂਲ ਵਿੱਚ ਕਰਵਾ ਦਿੱਤੀ।

ਨਵੇਂ ਸਕੂਲ ਵਿੱਚ ਪਹੁੰਚਣ ਤੇ ਪਹਿਲੇ ਹੀ ਦਿਨ ਪ੍ਰਿੰਸੀਪਲ ਨੇ ਸਾਲਗਾਡੋ ਨੂੰ ਯੂਨੀਵਰਸਿਟੀ ਕਲਾਸ ਵਿੱਚ ਲੈ ਆਂਦਾ, ਜਿਸ ਕਲਾਸ ਦਾ ਉਸ ਨੇ ਇੰਚਾਰਜ਼ ਬਣਨਾ ਸੀ।

ਇੱਕ ਵਾਰ ਫਿਰ ਸਾਲਗਾਡੋ ਖੁਸ਼ ਰਹਿਣ ਲੱਗ ਪਿਆ। ਅਣਜਾਣੇ ਵਿੱਚ ਹੀ ਉਹ ਦਿਮਾਗੀ ਤੌਰ ਤੇ ਖੁਸ਼ੀ ਅਨੁਭਵ ਕਰਨ ਲੱਗਾ। ਉਸ ਨੂੰ ਸਕੂਲ ਅਤੇ ਨੀਗੋਂਬੋ ਸ਼ਹਿਰ ਦੀ ਹਰ ਚੀਜ਼ ਪਿਆਰੀ ਲੱਗਣ ਲੱਗੀ। ਭਾਵੇਂ ਉਹ ਸਾਰੀ ਜ਼ਿੰਦਗੀ ਅੰਤਰਮੁਖੀ ਅਤੇ ਸੰਗਾਊ ਹੀ ਰਿਹਾ ਸੀ, ਹੁਣ ਉਹ ਐਰੇ ਗੈਰੇ ਨੱਥੂ ਖੈਰੇ ਨਾਲ ਗੱਲੀਂ ਲੱਗ ਜਾਂਦਾ।

ਸਾਲਗਾਡੋ ਵਿੱਚ ਇਸ ਅਚਨਚੇਤ ਤਬਦੀਲੀ ਦਾ ਕੀ ਕਾਰਨ ਸੀ ? ਪਹਿਲੇ ਦਿਨ ਹੀ ਜਦੋਂ ਪ੍ਰਿੰਸੀਪਲ ਉਸ ਨੂੰ ਨਵੀਂ ਕਲਾਸ ਵਿਖਾਉਣ ਲੈ ਕੇ ਗਿਆ ਸੀ ਤਾਂ ਉਸ ਜਮਾਤ ਵਿੱਚ ਸਾਲਗਾਡੋ ਨੂੰ ਇੱਕ ਵਿਦਿਆਰਥਣ ਦਾ ਮੁਹਾਂਦਰਾ ਆਪਣੀ ਮਰੀ ਮਾਂ ਵਰਗਾ ਲੱਗਿਆ। ਇਹ ਪਰੇਮਾ ਸੀ। ਪਰੇਮਾ ਨੂੰ ਅਚੇਤ ਰੂਪ ਵਿੱਚ ਆਪਣੀ ਮਾਂ ਸਮਝ ਕੇ ਜਿਹੜੀ ਸੰਤੁਸ਼ਟੀ ਸਾਲਗਾਡੋ ਨੂੰ ਪ੍ਰਾਪਤ ਹੋਈ ਸੀ, ਉਸ ਕਰਕੇ ਹੀ ਸਕੂਲ ਵਿਚਲੀਆਂ ਸਾਰੀਆਂ ਚੀਜ਼ਾਂ ਅਤੇ ਨੀਗੋਂਬੋ ਵਾਸੀ ਉਸ ਨੂੰ ਪਿਆਰੇ ਲੱਗਣ ਲੱਗ ਪਏ ਸਨ।

ਇਹ ਕਿਸੇ ਇਸ਼ਕ ਮਜਾਜ਼ੀ ਦੇ ਇਰਾਦੇ ਨਾਲ ਨਹੀਂ ਸੀ ਕਿ ਸਾਲਗਾਡੋ ਨੇ ਪਰੇਮਾ ਨੂੰ ਮੁਫ਼ਤ ਟਿਊਸ਼ਨ ਪੜ੍ਹਾਉਣੀ ਸ਼ੁਰੂ ਕੀਤੀ ਪਰੰਤੂ ਇਹ ਤਾਂ ਉਸਦੇ ਪਾਗਲ ਮਨ ਵਿੱਚ ਪੈਦਾ ਹੋਈ ਦਿਲਚਸਪੀ ਦੇ ਕਾਰਨ ਹੀ ਸੀ। ਉਸਨੇ ਉਸ ਨਾਲ ਵਿਆਹ ਕਰਨਾ ਚਾਹਿਆ, ਇਸ ਕਰਕੇ ਨਹੀਂ ਕਿ ਉਹ ਪਰੇਮਾ ਨੂੰ ਕਾਮ ਤ੍ਰਿਪਤੀ ਲਈ ਵਰਤਣਾ ਚਾਹੁੰਦਾ ਸੀ, ਪਰੰਤੂ ਇਸ ਵਾਸਤੇ ਕਿ ਉਸਦੀ ਆਪਣੀ ਮਾਂ ਵਰਗੀ ਕੁੜੀ ਨਾਲ ਇਕੱਠੇ ਹੋਣ ਦੀ ਅਚੇਤ ਇੱਛਾ ਸੀ। ਉਸ ਨੇ ਪਰੇਮਾ ਦੇ ਸਰੀਰ ਨੂੰ ਛੂਹਿਆ ਤੱਕ ਨਹੀਂ। ਸਾਲਗਾਡੋ ਪਰੇਮਾ ਨੂੰ ਦਿਲੋਂ ਪਿਆਰ ਕਰਦਾ ਸੀ। ਇਹ ਕਿਸੇ ਆਸ਼ਕ ਦਾ ਸੰਸਾਰਿਕ ਪਰੇਮ ਨਹੀਂ ਸੀ, ਪਰ ਇਹ ਤਾਂ ਇੱਕ ਵਫਾਦਾਰ ਪੁੱਤ ਦਾ ਇੱਕ ਵਫਾਦਾਰ ਮਾਂ ਨਾਲ ਪਰੇਮ ਸੀ।

**ਅੰਮਾਂ**

ਕੁੱਝ ਦਿਨਾਂ ਮਗਰੋਂ ਜਸਟਿਨ ਪਰੇਰਾ ਆਪਣੀ ਧੀ ਨਾਲ ਮੇਰੇ ਕੋਲ ਆਇਆ। ਉਸ ਸਮੇਂ ਸਾਲਗਾਡੋ ਸਕੂਲ ਗਿਆ ਹੋਇਆ ਸੀ। ਪੇਰਮਾ ਕੋਲੋਂ ਮੈਨੂੰ ਉਹਨਾਂ ਦੇ ਵਿਆਹੁਤਾ ਜੀਵਨ ਸਬੰਧੀ ਹੋਰ ਜਾਣਕਾਰੀ ਹਾਸਲ ਹੋਈ।

ਪਰੇਮਾ ਆਪਣੇ ਪਤੀ ਨੂੰ ਅਤਿਅੰਤ ਪਿਆਰ ਕਰਦੀ ਸੀ, ਕਿਉਂਕਿ ਉਹ ਬਹੁਤ ਹੀ ਦਿਆਲੂ, ਭਰੋਸੇਯੋਗ ਅਤੇ ਸਨੇਹੀ ਬੰਦਾ ਸੀ। ਸਾਲਗਾਡੋ ਨੇ ਕਦੇ ਵੀ ਉਸਦੀ ਸਲਾਹ ਲਏ ਬਿਨਾਂ ਜਾਂ ਉਸਦੀ ਮਰਜ਼ੀ ਦੇ ਖਿਲਾਫ ਕੋਈ ਚੀਜ਼ ਨਹੀਂ ਸੀ ਕੀਤੀ। ਉਹ ਆਪਣੀ ਸਾਰੀ ਤਨਖਾਹ ਉਸਨੂੰ ਦੇ ਦਿੰਦਾ। ਪਰੇਮਾ ਹੀ ਉਸ ਨੂੰ ਨਿੱਜੀ ਵਰਤੋਂ ਲਈ ਪੈਸੇ ਦਿੰਦੀ।

ਭਾਵੇਂ ਉਹ ਇਕੱਠੇ ਨਾਲ-ਨਾਲ ਹੀ ਸੌਂਦੇ ਤਾਂ ਵੀ ਉਹਨਾਂ ਦੋਵਾਂ ਨੇ ਕਦੇ ਆਪਣਾ ਨੰਗੇਜ ਇੱਕ ਦੂਜੇ ਨੂੰ ਨਹੀਂ ਸੀ ਵਿਖਾਇਆ। ਸਾਲਗਾਡੋ ਪਰੇਮਾ ਨੂੰ ਪਿਆਰ ਨਾਲ “ਅੰਮਾ” ਆਖਿਆ ਕਰਦਾ ਸੀ।

ਭਾਵੇਂ ਉਹ ਬੱਚਾ ਚਾਹੁੰਦੀ ਸੀ ਅਤੇ ਉਸਨੇ ਪਰੇਮਾ ਦੀ ਇਸ ਇੱਛਾ ਪੂਰਤੀ ਲਈ ਕੁਝ ਨਹੀਂ ਸੀ ਕੀਤਾ ਤਾਂ ਵੀ ਪਰੇਮਾ ਉਸ ਨੂੰ ਤਲਾਕ ਦੇ ਕੇ ਕਿਸੇ ਹੋਰ ਅਸਲੀ ਪਤੀ ਨਾਲ ਸ਼ਾਦੀ ਨਹੀਂ ਸੀ ਕਰਨਾ ਚਾਹੁੰਦੀ।

ਸੁੱਤੀ ਹੋਈ ਸੁਪਨੇ ਵਿੱਚ ਉਹ ਉਸ ਨਾਲ ਕਾਮਕ੍ਰਿਤੀ ਕਰਕੇ ਸ਼ਾਂਤ ਹੋ ਜਾਂਦੀ ਸੀ

**ਇਲਾਜ**

ਮੈਂ ਪਰੇਮਾ ਨੂੰ ਸਲਾਹ ਦਿੱਤੀ “ਕਾਮ” ਸਰੀਰ ਦੀਆਂ ਹੋਰਨਾਂ ਸਰੀਰਕ ਕ੍ਰਿਆਵਾਂ ਵਾਂਗ ਸਿਰਫ ਇੱਕ ਜਰੂਰੀ ਕ੍ਰਿਆ ਹੈ। ਕਿਉਂਕਿ ਇਸ ਨਾਲ ਮਨੁੱਖ ਜਾਤੀ ਦਾ ਵਾਧਾ ਹੋਣਾ ਹੁੰਦਾ ਹੈ। ਇਸ ਵਾਸਤੇ ਇਹ ਇੱਕ ਵਿਅਕਤੀਗਤ ਲੋੜ ਹੀ ਨਹੀਂ, ਸਗੋਂ ਇੱਕ ਸਮਾਜਿਕ ਲੋੜ ਵੀ ਹੈ। ਜਿਵੇਂ ਭੁੱਖ ਭੋਜਨ ਖਾਣ ਨਾਲ ਅਤੇ ਪਿਆਸ ਪਾਣੀ ਪੀਣ ਨਾਲ ਮਿੱਟ ਜਾਂਦੀ ਹੈ, ਕਾਮ ਭੁੱਖ ਵਿਰੋਧੀ ਲਿੰਗ ਨਾਲ ਸੰਭੋਗ ਕਰਕੇ ਹੀ ਮਿੱਟ ਸਕਦੀ ਹੈ। ਹੋਰਨਾਂ ਸਰੀਰਕ ਕਰਮਾਂ ਤੋਂ ਅਲੱਗ ਕਾਮ ਭੁੱਖ ਦੀ ਵਰਤੋਂ ਵਾਸਤੇ ਇਨਸਾਨ ਨੇ ਕਈ ਨਿਯਮ ਬਣਾਏ ਹਨ ਤਾਂ ਕਿ ਸਮਾਜੀ ਜ਼ਿੰਦਗੀ ਵਿੱਚ ਘਪਲਚੌਂਦੇ ਨਾ ਮੱਚ ਜਾਵੇ। ਇਹ ਨਿਯਮ ਇਸ ਵਾਸਤੇ ਵੀ ਜਰੂਰੀ ਹਨ ਕਿਉਂਕਿ ਹੋਰਨਾਂ ਸਰੀਰਕ ਕਰਮਾਂ, ਜਿਵੇਂ ਭੁੱਖ ਮਿਟਾਉਣੀ, ਸਾਹ ਲੈਣਾ, ਖੂਨ ਸੰਚਾਰ ਆਦਿ ਦੀ ਤੁਲਨਾ ਵਿੱਚ ਕਾਮ ਤ੍ਰਿਪਤੀ  ਦੀ ਕ੍ਰਿਆ ਵਿੱਚ ਇੱਕ ਹੋਰ ਦੂਜਾ ਇਨਸਾਨ ਵੀ ਸ਼ਾਮਲ ਹੁੰਦਾ ਹੈ। ਕਾਮ ਤ੍ਰਿਪਤੀ ਸਬੰਧੀ ਨਿਯਮ ਅਤੇ ਰਿਵਾਜ ਦੇਸ ਤੋਂ ਦੇਸ, ਸਮਾਜ ਤੋਂ ਸਮਾਜ, ਧਰਮ ਤੋਂ ਧਰਮ ਅਤੇ ਸਮੇਂ ਸਮੇਂ ਬਦਲਦੇ ਰਹਿੰਦੇ ਹਨ। ਇਨ੍ਹਾਂ ਕਾਮ ਤ੍ਰਿਪਤੀ ਦੇ ਨਿਯਮਾਂ ਸਬੰਧੀ ਪਵਿੱਤਰਤਾ ਵਰਗੀ ਕੋਈ ਚੀਜ਼ ਨਹੀਂ।

ਪਸ਼ੂ ਜਿਹੜੇ ਕਿ ਅਜਿਹੇ ਨਿਯਮ ਅਤੇ ਕਾਨੂੰਨ ਬਣਾਉਣ ਵਿੱਚ ਮਨੁੱਖ ਨਾਲੋਂ ਸਮਝਦਾਰ ਨਹੀਂ, ਇਹ ਇਖਲਾਕੀ ਕਾਨੂੰਨ ਉਹਨਾਂ ਦੀ ਜ਼ਿੰਦਗੀ ਵਿੱਚ ਕੋਈ ਰੋੜਾ ਨਹੀਂ ਅਟਕਾਉਂਦੇ। ਜਿਹੜੇ ਮੌਜੂਦਾ ਸਮਾਜ ਵਿੱਚ ਆਪਾਂ ਰਹਿ ਰਹੇ ਹਾਂ, ਇਸ ਵਿੱਚ ਜਿਹੜੇ ਆਦਮੀ ਦਾ ਤੁਹਾਡੇ ਨਾਲ ਵਿਆਹ ਹੋਇਆ ਹੈ ਉਸ ਵਿਰੋਧੀ ਲਿੰਗ ਨਾਲ ਸੰਭੋਗ ਕਰਕੇ ਕਾਮਤ੍ਰਿਪਤੀ ਕਰਨਾ ਕਾਨੂੰਨੀ ਤੌਰ ਤੇ ਠੀਕ ਹੈ। ਕਾਮ ਤ੍ਰਿਪਤੀ ਵਾਸਤੇ ਪਤੀ ਅਤੇ ਪਤਨੀ ਦੋਵੇਂ ਬਰਾਬਰ ਦੇ ਹੱਕਦਾਰ ਹਨ।

ਤੁਹਾਡੇ ਪਤੀ ਦੀ ਤੁਹਾਡੇ ਵਾਸਤੇ ਕਾਮ ਖਿੱਚ ਬਹੁਤ ਹੀ ਬੁਰੀ ਤਰ੍ਹਾਂ ਭੰਗ ਹੋ ਚੁੱਕੀ ਹੈ ਕਿਉਂਕਿ ਉਹ ਇੱਕ ਮਾਨਸਿਕ ਰੋਗ ਦਾ ਮਰੀਜ਼ ਹੈ। ਇਹ ਰੋਗ ਉਸਦੀ ਮੂਰਖ ਮਾਂ ਦੀ ਅਗਿਆਨਤਾ ਕਾਰਨ ਉਸਨੂੰ ਬਚਪਨ ਤੋਂ ਚਿੰਬੜ ਗਿਆ ਸੀ। ਜੇ ਉਹ ਹੋਰਨਾਂ ਸਧਾਰਨ ਬੱਚਿਆਂ ਵਾਂਗ ਹੀ ਪਾਲਿਆ ਪੋਸਿਆ ਹੁੰਦਾ ਤਾਂ ਉਹ ਇੱਕ ਬਹੁਤ ਹੀ ਚੰਗਾ ਪਤੀ ਹੋਣਾ ਸੀ। ਜਦੋਂ ਤੱਕ ਇਹ ਦਿਮਾਗੀ ਘਾਟ ਉਸ ਵਿੱਚੋਂ ਜੜ੍ਹੋਂ ਹੀ ਨਹੀਂ ਪੁੱਟ ਦਿੱਤੀ ਜਾਂਦੀ, ਉਦੋਂ ਤੱਕ ਉਹ ਤੈਨੂੰ ਆਪਣੀ ਮਾਂ ਵਾਂਗ ਹੀ ਪਿਆਰ ਕਰੇਗਾ, ਇੱਕ ਪਤਨੀ ਵਾਂਗ ਨਹੀਂ। ਮੈਨੂੰ ਅਜਿਹੇ ਹੀ ਰੋਗ ਦਾ

ਸ਼ਿਕਾਰ ਇੱਕ ਹੋਰ ਇਨਸਾਨ ਦਾ ਪਤਾ ਹੈ, ਜਿਹੜਾ ਇੱਕ ਵਿਧਵਾ ਦਾ ਇਕਲੌਤਾ ਪੁੱਤ ਸੀ। ਇੱਕ ਖ਼ੂਬਸੂਰਤ ਕੁੜੀ ਨਾਲ ਵਿਆਹ ਦੇ ਬਾਅਦ ਵੀ ਉਹ ਆਪਣੀ ਮਾਂ ਨਾਲ ਹੀ ਸੌਂਦਾ ਹੁੰਦਾ ਸੀ। ਉਹ ਆਪਣੀ ਜਵਾਨ ਪਤਨੀ ਨੂੰ ਦੂਜੇ ਕਮਰੇ ਵਿੱਚ ਇਕੱਲੀ ਪਈ ਰਹਿਣ ਦਿੰਦਾ। ਇਹ ਬਦ-ਕਿਸਮਤ ਪਤਨੀ ਹੁਣ ਇੱਕ ਪਾਗਲਖਾਨੇ ਵਿੱਚ ਦਾਖਲ ਹੈ।

ਆਪਣੇ ਵਿਆਹੁਤਾ ਜੀਵਨ ਨੂੰ ਮੁਕੰਮਲ ਅਤੇ ਕਾਮਯਾਬ ਕਰਨ ਦੀ ਸਾਰੀ ਜੰਮੇਵਾਰੀ ਤੇਰੀ ਆਪਣੀ ਹੈ। ਜੇਕਰ ਅੱਜ ਤੋਂ ਹੀ ਤੂੰ ਮੇਰੀ ਨਸੀਹਤ ਤੇ ਅਮਲ ਕਰੇਂਗੀ ਤਾਂ ਆਪਣੇ ਪਤੀ ਦੇ ਗਲਤ ਵਿਚਾਰ ਨੂੰ ਖਤਮ ਕਰਨ ਵਿੱਚ ਤੂੰ ਜਰੂਰ ਕਾਮਯਾਬ ਹੋਵੇਂਗੀ।

ਇਹ ਸਾਰੇ ਸਾਲ ਤੂੰ ਇਸ ਕਰਕੇ ਉਡੀਕਦੀ ਰਹੀ ਕਿ ਤੇਰਾ ਪਤੀ ਪਹਿਲ ਕਦਮੀ ਕਰੇ ਹੁਣ ਇਹ ਤੇਰੀ ਵਾਰੀ ਹੈ ਕਿ ਤੂੰ ਉਸ ਵੱਲ ਹੱਥ ਵਧਾ। ਇੱਕ ਪਤਨੀ ਵਾਸਤੇ ਆਪਣੇ ਪਤੀ ਨਾਲ ਇਹ ਸਾਰਾ ਕੁਝ ਕਰਨਾ ਬਿਲਕੁਲ ਜਾਇਜ ਅਤੇ ਠੀਕ ਹੈ। ਇੱਕ ਪਤਨੀ ਦੇ ਨਾਤੇ ਵਿੱਚ ਇਹ ਤੇਰਾ ਹੱਕ ਹੈ।

ਇਨਸਾਨ ਅੰਦਰ ਕਾਮ ਭਾਵਨਾਵਾਂ ਪੰਜ ਗਿਆਨ ਇੰਦਰੀਆਂ ਰਾਹੀਂ ਪੈਦਾ ਕੀਤੀਆਂ ਜਾ ਸਕਦੀਆ ਹਨ। ਜੇ ਤੂੰ ਪਹਿਲ ਕਦਮੀ ਕਰੇ ਤਾਂ ਢੁਕਵੀਆਂ ਅਦਾਵਾਂ ਨਾਲ ਪਤੀ ਵਿਚਲੀ ਕਾਮ ਇੱਛਾ ਪ੍ਰਬਲ ਕਰ ਸਕਦੀ ਏਂ। ਘੱਟ ਸਮਝਦਾਰ ਪਸ਼ੂ ਵੀ ਤਾਂ ਅਕਸਰ ਅਜਿਹੇ ਹੀ ਢੰਗ ਵਰਤਦੇ ਹਨ। ਭਾਵੇਂ ਮਾਵਾਂ ਆਪਣੇ ਜਵਾਨ ਪੁੱਤਾਂ ਨੂੰ ਆਪਣੇ ਨੰਗੇ ਸਰੀਰ ਨਹੀਂ ਵਿਖਾਉਂਦੀਆਂ, ਇੱਕ ਪਤਨੀ ਵਾਸਤੇ ਗੁਪਤ ਤੌਰ ਤੇ ਆਪਣੇ ਪਤੀ ਸਾਹਮਣੇ ਇੰਝ ਕਰਨਾ ਬਿਲਕੁਲ ਸਧਾਰਨ ਗੱਲ ਹੈ ਜਿਹੜੀ ਹਰ ਕੋਈ ਚਾਹੁੰਦੀ ਹੈ। ਮਾਂ ਵਾਂਗ ਇਹ ਵੀ ਜਰੂਰੀ ਨਹੀਂ ਕਿ ਪਤਨੀ ਜਦੋਂ ਬਿਸਤਰੇ ਵਿੱਚ ਪੈਂਦੀ ਹੈ ਤਾਂ ਪੂਰੀ ਤਰਾਂ ਕੱਪੜਿਆਂ ਨਾਲ ਢੱਕੀ ਹੋਈ ਹੋਵੇ। ਹਰ ਪਤਨੀ ਦਾ ਆਪਣੇ ਪਤੀ ਨਾਲ ਕਾਮ ਸਬੰਧੀ ਗੱਲਾਂ ਕਰਨ ਦਾ ਪੂਰਾ-ਪੂਰਾ ਹੱਕ ਹੈ। ਉਸਨੂੰ ਆਪਣੇ ਪਤੀ ਦੇ ਸਰੀਰ ਦੇ ਕਿਸੇ ਵੀ ਅੰਗ ਨੂੰ ਛੂਹਣ ਅਤੇ ਪਲੋਸਣ ਦਾ ਵੀ ਅਧਿਕਾਰ ਹੈ। ਹੁਣ ਇਹ ਤੇਰੇ ਵੱਸ ਹੈ ਕਿ ਆਪਣੇ ਸੌਣ ਵਾਲੇ ਕਮਰੇ ਵਿੱਚ ਗੁਪਤ ਤੌਰ ਤੇ ਤੂੰ ਆਪਣੀ ਝੂਠੀ ਸ਼ਰਮ ਅਤੇ ਸੰਗ ਨੂੰ ਲਾਹ ਸੁੱਟੇਂ ਅਤੇ ਆਪਣੇ ਪਤੀ ਨੂੰ ਉਕਸਾਵੇਂ। ਤੇਰੀਆਂ ਇਹ ਅਦਾਵਾਂ ਉਸਦੇ ਸੁਚੇਤ ਮਨ ਨੂੰ ਇਹ ਮਹਿਸੂਸ ਕਰਵਾਉਣਗੀਆਂ ਕਿ ਤੂੰ ਉਸਦੀ ਮਾਂ ਨਹੀਂ, ਸਗੋਂ ਪਤਨੀ ਹੈਂ। ਇਸ ਨਾਲ ਤੇਰੇ ਪਤੀ ਦੇ ਅਚੇਤ ਮਨ ਵਿੱਚੋਂ ਗਲਤ ਦਿਮਾਗੀ ਵਿਚਾਰ ਨਿਕਲ ਜਾਣਗੇ। ਸੰਮੋਹਕ ਨੀਂਦ ਵਿੱਚ ਮੇਰੀ ਇਹ ਸਲਾਹ ਲੈ ਕੇ ਪਰੇਮਾ ਵਾਪਿਸ ਚਲੀ ਗਈ।

ਜਨਵਰੀ 1964 ਵਿੱਚ ਸਿਰੀ ਸਾਲਗਾਡੋ, ਪਰੇਮਾ ਅਤੇ ਉਹਨਾਂ ਦਾ ਛੋਟਾ ਜਿਹਾ ਬੇਟਾ ਮੇਰੇ ਘਰ ਆਏ। ਜਦੋਂ ਮੈਂ ਪਿਆਰੇ ਜਿਹੇ ਗੁਦਗੁੱਦੇ ਬੱਚੇ ਨੂੰ ਆਪਣੀਆਂ ਬਾਹਾਂ ਵਿੱਚ ਘੁੱਟਿਆ ਤਾਂ ਮੈਨੂੰ ਖੁਸ਼ੀ ਅਤੇ ਧੰਨਵਾਦ ਦੇ ਹੰਝੂ ਪਰੇਮਾ ਦੀਆਂ ਗੱਲ੍ਹਾਂ ਤੋਂ ਡਿਗਦੇ ਵਿਖਾਈ ਦਿੱਤੇ।

# ਕਰੋਧੀ ਪਰੇਤ

ਉਦਾ ਰੱਤਾ (Uda Rata) ਅਤੇ ਪੱਥਾ ਰੱਥਾ (Patha Ratha) ਵਿਚਕਾਰ ਦੋ ਸੌ ਏਕੜ ਜ਼ਮੀਨ ਤੇ ਨਾਰੀਅਲ ਦੇ ਬਾਗ ਵਿੱਚ ਇੱਕ ਆਲੀਸ਼ਾਨ ਮਹੱਲ ਰਾਡੇਲਾ ਵਾਲਾਊਵਾ (Radella Walauwa) ਵਿੱਚ ਇੱਕ ਜਾਗੀਰਦਾਰ ਤਿੱਕਰੀ ਸੇਨਾ (Tikri sena) ਰਹਿੰਦਾ ਸੀ। 1951 ਵਿੱਚ ਨਿੰਦਾਗਾਮਾ (Nindagama) ਵਿੱਚ ਤਿਕਰੀ ਸੇਨਾ ਅਤੇ ਉਸਦੇ ਕੰਮੀਆਂ ਨੂੰ ਇੱਕ ਭਾਰੀ ਮੁਸੀਬਤ ਨੇ ਆ ਘੇਰਿਆ। ਇਸ ਮੁਸੀਬਤ ਦਾ ਉਸ ਸਾਲ ਆਏ ਹੜ੍ਹ ਨਾਲ ਜਾਂ ਜਾਗੀਰਦਾਰ ਅਤੇ ਉਸਦੇ ਕੰਮੀਆਂ ਵਿਚਕਾਰ ਕਿਸੇ ਝਗੜੇ ਦਾ ਦੂਰ ਦਾ ਵੀ ਕੋਈ ਵਾਸਤਾ ਨਹੀਂ। ਤਿੱਕਰੀ ਸੇਨਾ ਉਹਨਾਂ ਥੋੜ੍ਹੇ ਜਿਹੇ ਜਗੀਰਦਾਰਾਂ ਵਿੱਚੋ ਇੱਕ ਸੀ ਜਿਹੜੇ ਆਪਣੇ ਕੰਮੀਆਂ ਪ੍ਰਤੀ ਬਹੁਤ ਹੀ ਦਿਆਲੂ ਹੁੰਦੇ ਸਨ। ਉਸਨੇ ਪੰਜਾਹ ਪੇਂਡੂ ਪਰਿਵਾਰਾਂ ਨੂੰ ਆਪਣੀ ਪਿਤਾ ਪੁਰਖੀ ਜਾਇਦਾਦ ਤੇ ਵੱਸਣ ਦੀ ਆਗਿਆ ਦੇ ਰੱਖੀ ਸੀ। ਉਹ ਇਸ ਜਾਇਦਾਦ ਤੇ ਹੀ ਰਹਿੰਦੇ ਸਨ ਅਤੇ ਇਸ ਜਾਇਦਾਦ ਦੀ ਉੱਪਜ ਦੀ ਵੀ ਵਰਤੋਂ ਤਿੱਕਰੀ ਸੇਨਾ ਦੇ ਪਿਤਾ ਦੇ ਸਮੇਂ ਤੋਂ ਹੀ ਕਰਦੇ ਸਨ। ਸ਼੍ਰੀਮਤੀ ਤਿੱਕਰੀ ਸੇਨਾ ਵੀ ਇਹਨਾਂ ਪੇਂਡੂਆਂ ਪ੍ਰਤੀ ਬਹੁਤ ਹੀ ਦਇਆਵਾਨ ਸੀ।

ਜ਼ਿੰਦਗੀ ਵਿੱਚ ਕੋਈ ਖਾਸ ਇੱਛਾ ਬਗੈਰ, ਤਿੱਕਰੀ ਸੇਨਾ ਇੱਕ ਡਰਪੋਕ ਕਿਸਮ ਦਾ ਬੰਦਾ ਸੀ। ਚਾਹੇ ਉਸਦੀ ਜ਼ਿੰਦਗੀ ਸੁਖੀ ਅਤੇ ਸੁਸਤੀ ਭਰਪੂਰ ਸੀ, ਫਿਰ ਵੀ ਉਹ ਅਤੇ ਉਸਦੀ ਪਤਨੀ ਜਾਇਦਾਦ ਤੇ ਬਸਤੀ ਵਿੱਚ ਰਹਿੰਦੇ ਪੇਂਡੂਆਂ ਦੀ ਭਲਾਈ ਵਿੱਚ ਕਾਫੀ ਰੁਚੀ ਰੱਖਦੇ ਸਨ। ਤਿੱਕਰੀ ਸੇਨਾ ਇਹ ਸਭ ਕੁੱਝ ਬਿਨਾਂ ਕਿਸੇ ਸਿਆਸਤ ਜਾਂ ਸਵਾਰਥ ਦੇ ਕਰਦਾ ਸੀ। ਕਿਉਂਕਿ ਸਿਆਸਤ ਉਸਦੇ ਵੱਸ ਦਾ ਰੋਗ ਨਹੀਂ ਸੀ। ਉਸਦਾ ਮੁੱਖ ਸ਼ੌਕ ਪਹਿਲੇ ਸਫੇ ਤੋਂ ਅੰਤ ਤੱਕ ਅਖਬਾਰ ਪੜ੍ਹਨਾ ਸੀ ਅਤੇ ਅਖਬਾਰ ਵਿੱਚੋਂ ਖਾਸ ਤੌਰ ਤੇ ਉਹ "ਰਾਸ਼ੀਫਲ" ਵੱਲ ਖਾਸ ਧਿਆਨ ਦਿੰਦਾ ਸੀ।

ਜੇਮਜ ਅਤੇ ਪੀਟਰ ਅਤੇ ਉਹਨਾਂ ਦੀਆਂ ਪਤਨੀਆਂ ਵਾਲਾਊਵਾ ਵਿੱਚ ਘਰੇਲੂ ਕੰਮ ਕਾਰ ਸਮੇਂ ਸਹਾਇਤਾ ਕਰਦੇ ਸਨ। ਉਹ ਸਵੇਰੇ ਪੰਜ ਵਜੇ ਆਲੀਸ਼ਾਨ ਬੰਗਲੇ ਵਿੱਚ ਆਉਂਦੇ ਸਨ। ਸ਼ਾਮੀ ਦੋਵੇਂ ਜਨਾਨੀਆਂ ਸੂਰਜ ਡੁੱਬਣ ਤੋਂ ਪਹਿਲਾਂ ਘਰੇ ਚਲੀਆਂ ਜਾਂਦੀਆਂ ਸਨ, ਪਰ ਉਹਨਾਂ ਦੇ ਪਤੀ ਜੇਮਜ ਅਤੇ ਪੀਟਰ ਰਾਤ ਨੂੰ 10 ਵਜੇ ਤੋਂ ਪਿੱਛੋਂ ਹੀ ਘਰ ਜਾਂਦੇ ਜਦੋਂ ਕਿ ਉਹਨਾਂ ਦਾ ਮਾਲਕ ਤੇ ਉਸਦਾ ਪਰਿਵਾਰ ਸੌਂ ਜਾਂਦੇ।

**ਸ਼ੋਰ ਸ਼ਰਾਬਾ**

ਇੱਕ ਦਿਨ ਰਾਤ ਨੂੰ 11 ਵਜੇ ਜਦੋਂ ਤਿਕਰੀ ਸੇਨਾ ਅਤੇ ਉਸਦਾ ਪਰਿਵਾਰ ਸੌਂ ਗਏ ਤਾਂ ਉਹਨਾਂ ਨੂੰ ਬਸਤੀ ਬਸਤੀ ਵਿੱਚੋਂ ਸ਼ੋਰ ਸ਼ਰਾਬਾ ਅਤੇ ਕਾਵਾਂ ਰੌਲੀ ਸੁਣਾਈ ਦਿੱਤੀ। ਜਾਗਣ ਅਤੇ ਇਸ ਬਾਰੇ ਪੜਤਾਲ ਕਰਨ ਦੀ ਬਜਾਏ ਤਿੱਕਰੀ ਸੇਨਾ ਨੇ ਲਾਈਟ ਬੰਦ ਕਰ ਦਿੱਤੀ, ਕਮਰੇ ਦੇ ਸਾਰੇ ਬੂਹੇ ਅਤੇ ਬਾਰੀਆਂ ਚੰਗੀ ਤਰਾਂ ਬੰਦ ਕਰ ਲਈਆਂ। ਉਸਦਾ ਵੱਡਾ ਪੁੱਤਰ ਜਿਹੜਾ ਕੈਂਡੀ ਵਿਖੇ ਸਕੂਲ ਵਿੱਚ ਪੜ੍ਹਦਾ ਸੀ, ਸਵੇਰੇ ਹੀ ਛੁੱਟੀਆਂ ਕੱਟਣ ਵਾਸਤੇ ਘਰ ਆਇਆ ਸੀ ਅਤੇ ਹੁਣ ਹੇਠਲੇ ਕਮਰੇ ਵਿੱਚ ਸੌਂ ਰਿਹਾ ਸੀ। ਉਸਦੀ ਉਮਰ ਵੀਹ ਵਰ੍ਹਿਆਂ ਦੀ ਸੀ। ਤਿੱਕਰੀ ਸੇਨਾ ਨੇ ਉਸ ਨੂੰ ਵੀ ਬੁਲਾ ਕੇ ਬੂਹੇ ਅਤੇ ਬਾਰੀਆਂ ਬੰਦ ਕਰਕੇ ਸੌਂਣ ਲਈ ਆਖਿਆ। ਉਸ ਰਾਤ ਤਿੱਕਰੀ ਸੇਨਾ ਨੂੰ ਭੋਰਾ ਨੀਂਦ ਨਾ ਆਈ। ਉਸਨੇ ਸੋਚਿਆ ਕਿ ਬਸਤੀ ਵਿੱਚ ਜਾਂ ਤਾਂ ਕਤਲ ਹੋ ਗਿਆ ਹੈ ਜਾਂ ਹੋਰ ਕੋਈ ਅਜਿਹੀ ਹੀ ਵਾਰਦਾਤ ਵਾਪਰੀ ਹੈ।

ਦੂਜੀ ਸਵੇਰ ਪੀਟਰ ਅਤੇ ਉਸਦੀ ਪਤਨੀ ਵਾਲਾਊਵਾ ਸਵੇਰੇ ਪੰਜ ਵਜੇ ਨਾ ਅੱਪੜੇ, ਜਦੋਂ ਕਿ ਜੇਮਜ ਅਤੇ ਉਸਦੀ ਪਤਨੀ ਰੋਜ ਵਾਂਗੂੰ ਬੰਗਲੇ ਵਿੱਚ ਪਹੁੰਚ ਗਏ ਸਨ। ਪੀਟਰ ਅਤੇ ਉਸਦੀ ਪਤਨੀ ਸੂਰਜ ਚੜ੍ਹਨ ਤੇ ਹੀ ਆਏ। ਚਾਰੇ ਨੌਕਰ ਰੋਜ਼ਾਨਾ ਦਾ ਘਰੇਲੂ ਕੰਮ ਕਰਨ ਦੀ ਥਾਂ ਇੱਕ ਦੂਜੇ ਨਾਲ ਰਾਤੀਂ ਵੇਖੀ ਭੇਦਭਰੀ ਅੱਗ

ਦੀ ਲਾਟ ਬਾਰੇ ਗੱਲਾਂ ਕਰ ਰਹੇ ਸਨ। ਇਹ ਅੱਗ ਦੀ ਲਾਟ ਬਸਤੀ ਵਾਲੇ ਰਾਹ ਤੇ ਅੱਗੇ ਪਿੱਛੇ ਤੁਰਦੀ ਵਿਖਾਈ ਦਿੰਦੀ, ਜਦੋਂ ਤਿਕਰੀ ਸੇਨਾ ਤੇ ਅਤੇ ਉਸਦਾ ਟੱਬਰ ਕਮਰਿਆਂ ਤੋਂ ਬਾਹਰ ਆਏ ਤਾਂ ਪੀਟਰ, ਜੇਮਜ ਅਤੇ ਦੋਵੇਂ ਔਰਤਾਂ ਨੇ ਉਹਨਾਂ ਨੂੰ ਬਹੁਤ ਹੀ ਘਬਰਾਹਟ ਅਤੇ ਡਰ ਨਾਲ ਰਾਤੀਂ ਵਾਪਰੀ ਘਟਨਾ ਬਾਰੇ ਦੱਸਿਆ ਕਿ ਰਾਤੀਂ 11 ਵਜੇ ਅਸੀਂ ਲਗਭਗ ਛੇ ਫੁੱਟ ਅੱਗ ਦੀ ਲਾਟ ਨੂੰ ਬਸਤੀ ਵਾਲੇ ਰਾਹ ਤੇ ਤੁਰਦੇ ਹੋਏ ਵੇਖਿਆ ਅਤੇ ਅੰਤ ਵਿੱਚ ਉਹ ਅਲੋਪ ਹੋ ਗਈ

**ਡਰ ਅਤੇ ਸਹਿਮ**

ਉਸ ਸਾਰਾ ਦਿਨ ਬਸਤੀ ਵਾਲੇ ਲੋਕਾਂ ਵਿੱਚ ਇਹੋ ਹੀ ਗੱਲ ਚਲਦੀ ਰਹੀ। ਅਗਲੀ ਰਾਤ ਠੀਕ 11 ਵਜੇ ਹੀ ਅੱਗ ਦੀ ਲਾਟ ਪ੍ਰਗਟ ਹੋ ਗਈ। ਪਹਿਲਾਂ ਨਾਲੋਂ ਵੱਧ ਲੋਕਾਂ ਜਿਸ ਵਿੱਚ ਤਿੱਕਰੀ ਸੇਨਾ ਅਤੇ ਉਸ ਦੇ ਟੱਬਰ ਦੇ ਬਾਕੀ ਜੀਅ ਵੀ ਸ਼ਾਮਲ ਸਨ, ਨੇ ਇਹ ਲਾਟ ਵੇਖੀ। ਤੀਜੇ ਦਿਨ ਇਹ ਚਮਤਕਾਰ ਦੀਆਂ ਖਬਰਾਂ ਆਲੇ ਦੁਆਲੇ ਦੇ ਪਿੰਡਾਂ ਵਿੱਚ ਉੱਡ ਗਈਆਂ ਅਤੇ ਉਥੋਂ ਵੀ ਲੋਕੀਂ ਵਾਲਊਵਾ ਪਹੁੰਚ ਗਏ।

ਉਸ ਦਿਨ ਤੋਂ ਲਗਭਗ ਸਾਰੇ ਹੀ ਲੋਕ ਡਰ ਅਤੇ ਸਹਿਮ ਨਾਲ ਕੰਬਣ ਲੱਗੇ। ਬੱਚਿਆਂ ਨੂੰ ਸੱਤ ਵਜੇ ਹੀ ਸਵਾਂ ਦਿੱਤਾ ਜਾਂਦਾ। ਸੂਰਜ ਡੁੱਬਣ ਤੋਂ ਮਗਰੋਂ ਕੋਈ ਬਾਹਰ ਨਿਕਲਣ ਦਾ ਹੌਂਸਲਾ ਨਾ ਕਰਦਾ। ਕੰਮੀ ਖੇਤਾਂ ਵਿੱਚੋਂ ਸੂਰਜ ਛੁਪਣ ਤੋਂ ਪਹਿਲਾਂ ਹੀ ਵਾਪਸ ਆ ਜਾਂਦੇ। ਹਨੇਰਾ ਹੋਣ ਤੋਂ ਪਹਿਲਾਂ ਹੀ ਜੇਮਜ, ਪੀਟਰ ਅਤੇ ਦੋਵੇਂ ਔਰਤਾਂ ਵਾਲਾਊਵਾ ਤੋਂ ਆਪਣੇ ਘਰਾਂ ਨੂੰ ਚਲੇ ਜਾਂਦੇ। ਸਵੇਰੇ ਸੂਰਜ ਚੜ੍ਹਨ ਤੋਂ ਬਾਅਦ ਵਿੱਚ ਹੀ ਉਹ ਬੰਗਲੇ ਵਿੱਚ ਆਉਂਦੇ।

**ਜਿੰਨੇ ਮੂੰਹ ਓਨੀਆਂ ਗੱਲਾਂ**

ਇਸ ਭੇਦ ਭਰੇ ਵਰਤਾਰੇ ਬਾਰੇ ਲੋਕਾਂ ਨੇ ਆਪੋ ਆਪਣੇ ਵਿਚਾਰ ਪ੍ਰਗਟ ਕਰਨੇ ਅਰੰਭ ਕਰ ਦਿੱਤੇ। ਕੋਈ ਆਖੇ ਇਹ " ਲਾਟਾਂ ਵਾਲਾ ਦਿਓ " ਹੈ ਜਿਹੜਾ ਕਿਸੇ ਦੀ ਜਾਨ ਲਵੇਗਾ। ਕੋਈ ਆਖੇ ਇਹ ਬੰਦਾਰਾ ਦਾ ਭੂਤ ਹੈ। ਬੰਦਾਰਾ ਨੂੰ ਰਸਤੇ ਵਿੱਚ ਹੀ ਕਤਲ ਕਰ ਦਿੱਤਾ ਗਿਆ ਸੀ। ਕੋਈ ਆਖੇ ਇਹ ਤਾਂ "ਦੇਵਤਿਆਂ ਦੀ ਰੌਸ਼ਨੀ" ਹੈ। ਕੋਈ ਆਖਦਾ ਸੀ ਇਹ "ਭੈਰੋਂ" ਦਾ ਹੀਰਾ ਹੈ, ਜਿਹੜਾ ਰਾਤ ਨੂੰ ਚਮਕਦਾ ਹੈ।

ਇਸ ਚਲਦੀ ਫਿਰਦੀ ਅੱਗ ਦੀ ਲਾਟ ਦਾ ਲਗਾਤਾਰ ਪ੍ਰਗਟ ਹੋਣਾ ਤਿੱਕਰੀ ਸੇਨਾ ਅਤੇ ਉਸ ਦੇ ਟੱਬਰ ਵਾਸਤੇ ਕਾਫੀ ਮੁਸ਼ਕਲਾਂ ਵਾਲਾ ਸੀ। ਭਾਵੇਂ ਉਹਨਾਂ ਕੋਲ ਬੇਤਹਾਸ਼ਾ ਧਨ-ਦੌਲਤ ਸੀ, ਪਰੰਤੂ ਉਹ ਆਪਣੇ ਨੌਕਰਾਂ ਦੀ ਮੱਦਦ ਬਗੈਰ ਇੱਕ ਦਿਨ ਨਹੀਂ ਸੀ ਗੁਜ਼ਾਰ ਸਕਦੇ। ਤਿੱਕਰੀ ਸੇਨਾ ਤਾਂ ਜੇਮਜ ਦੀ ਮੱਦਦ ਬਿਨਾਂ ਨਹਾ ਵੀ ਨਹੀਂ ਸੀ ਸਕਦਾ। ਨਹਾਉਣ ਵੇਲੇ ਤਿੱਕਰੀ ਸੇਨਾ ਸਿਰਫ ਐਨਾ ਹੀ ਕਰਦਾ ਹੁੰਦਾ ਸੀ ਕਿ ਉਹ ਗੁਸਲਖਾਨੇ ਵਿੱਚ ਸਟੂਲ ਉੱਪਰ ਬੈਠ ਜਾਇਆ ਕਰਦਾ ਸੀ।

ਸਾਬਣ ਲਾਉਣਾ, ਦੇਹ ਰਗੜਨਾ, ਮਸਲਨਾ ਅਤੇ ਇੱਕ ਸੌ ਬਾਲਟੀ ਪਾਣੀ ਦੀ ਆਪਣੇ ਮਾਲਕ ਦੇ ਸਿਰ ਵਿੱਚ ਪਾਉਣੀ ਅਤੇ ਅੰਤ ਵਿੱਚ ਸਰੀਰ ਨੂੰ ਪੂੰਝ ਸਵਾਰ ਕੇ ਸੁਕਾਉਣਾ ਸਾਰੇ ਕੰਮ ਜੇਮਜ ਦੇ ਸਨ। ਸਾਰੇ ਨੌਕਰਾਂ ਵੱਲੋਂ ਹਨੇਰਾ ਹੋਣ ਤੋਂ ਪਹਿਲਾਂ ਹੀ ਘਰ ਵਾਪਿਸ ਜਾਣ ਦੀ ਜ਼ਿੱਦ ਕਰਨ ਦਾ ਮਤਲਬ ਸੀ ਕਿ ਤਿੱਕਰੀ ਸੇਨਾ ਦੇ ਬੰਗਲੇ ਵਿੱਚ ਛੇ ਵਜੇ ਸ਼ਾਮ ਤੋਂ ਬਾਅਦ ਕੋਈ ਕੰਮ ਨਹੀਂ ਸੀ ਹੁੰਦਾ।

ਜਿਹੜੇ ਲੋਕ ਦਿਨ ਸਮੇਂ ਵਾਲਾਊਵਾ ਵਿਖੇ ਇਕੱਠੇ ਹੁੰਦੇ ਉਹ ਇਸ ਦੁੱਖ ਦੇਣ ਵਾਲੇ ਭੂਤ ਕੋਲੋਂ ਛੁਟਕਾਰਾ ਪਾਉਣ ਲਈ ਮੁਫਤ ਸੁਝਾਅ ਦਿੰਦੇ ਰਹਿੰਦੇ। ਬਹੁਤ ਚੰਗੇ-ਚੰਗੇ "ਸਿਆਣਿਆਂ" ਦੇ ਨਾਵਾਂ ਦੀ ਚਰਚਾ ਹੋਈ। ਇਸ ਮੌਕੇ ਤੇ ਇੱਕ ਨੌਜਵਾਨ ਨੇ ਜਿਹੜਾ ਕਿ ਕੋਲੰਬੋ ਤੋਂ ਤਿੱਕਰੀ ਸੇਨਾ ਦੇ ਵੱਡੇ ਮੁੰਡੇ ਨੂੰ ਮਿਲਣ ਆਇਆ ਸੀ, ਨੇ ਉਨ੍ਹਾਂ ਨੂੰ ਮੇਰੇ ਬਾਰੇ ਦੱਸਿਆ। ਤਿੱਕਰੀ ਸੇਨਾ ਦੇ ਟੱਬਰ ਦੇ ਜੀਆਂ ਅਤੇ ਨਵੇਂ ਆਏ ਮਹਿਮਾਨ

ਵਿਚਾਲੇ ਛੋਟੀ ਜਿਹੀ ਕਾਨਫਰੰਸ ਤੋਂ ਬਾਅਦ ਮੇਰੀ ਮੱਦਦ ਲੈਣ ਦਾ ਫੈਸਲਾ ਹੋਇਆ।

**ਬਚਾਓ ਹੋ ਗਿਆ**

ਅਪਰੈਲ 1951 ਵਿੱਚ ਐਤਵਾਰ ਦੀ ਇੱਕ ਸਵੇਰ ਨੂੰ ਤਿੱਕਰੀ ਸੇਨਾ ਮੈਨੂੰ ਮੇਰੀ ਰਿਹਾਇਸ਼ਗਾਹ ਤੇ ਮਿਲਿਆ। ਜੋ ਕੁੱਝ ਵੀ ਵਾਪਰਿਆ ਸੀ, ਉਸ ਬਾਰੇ ਵਿਸਥਾਰ ਵਿੱਚ ਮੈਨੂੰ ਦੱਸਿਆ ਗਿਆ। ਧਿਆਨ ਪੂਰਵਕ ਸੁਣਨ ਉਪਰੰਤ ਮੈਂ ਅਗਲੇ ਦਿਨ ਵਾਲਾਊਵਾ ਜਾਣ ਲਈ ਸਹਿਮਤ ਹੋ ਗਿਆ, ਪਰ ਤਿੱਕਰੀ ਸੇਨਾ ਉਸੇ ਦਿਨ ਹੀ ਮੇਰੇ ਨਾਲ ਚੱਲਣ ਬਾਰੇ ਜ਼ਿੱਦ ਕਰਨ ਲੱਗਾ।

10 ਵਜੇ ਸਵੇਰੇ ਮੈਂ ਅਤੇ ਤਿੱਕਰੀ ਸੇਨਾ ਘਰੋਂ ਚੱਲ ਪਏ। ਤਿੱਕਰੀ ਸੇਨਾ ਦੇ ਥੋੜ੍ਹੀ ਜਿਹੀ ਖਰੀਦੋ ਫਰੋਖਤ ਕਰਨ ਵਾਸਤੇ ਅਸੀਂ 20 ਕੁ ਮਿੰਟ ਫੋਰਟ ਵਿੱਚ ਠਹਿਰੇ। ਡਰਾਇਵਰ ਨੇ ਇੱਕ ਡੱਬਾ ਲਿਆਂਦਾ ਤੇ ਤਿੱਕਰੀ ਸੇਨਾ ਦੀ ਕਾਰ ਦੀ ਡਿੱਗੀ ਵਿੱਚ ਰੱਖ ਦਿੱਤਾ। ਅਸੀਂ ਬਰਸਾਤ ਅਤੇ ਤੇਜ ਹਵਾ ਵਿੱਚ ਦੀ ਕਦੇ-ਕਦੇ ਪਾਣੀ ਨਾਲ ਢੱਕੀਆਂ ਸੜਕਾਂ ਪਾਰ ਕਰਦੇ, ਲੰਬੇ ਸਫਰ ਮਗਰੋਂ ਸ਼ਾਮੀ ਤਿੰਨ ਵਜੇ ਤਿੱਕਰੀ ਸੇਨਾ ਦੇ ਬੰਗਲੇ ਤੇ ਪਹੁੰਚ ਗਏ।

ਪਹੁੰਚਦੇ ਸਾਰ ਹੀ ਮੈਂ ਅਤੇ ਤਿੱਕਰੀ ਸੇਨਾ ਨੇ ਇਸ਼ਨਾਨ ਕੀਤਾ ਅਤੇ ਬਾਗ ਵਿੱਚ ਬੈਠ ਕੇ ਚਾਹ ਪੀਤੀ। ਕਿਉਂਕਿ ਨੌਕਰ ਛੇਤੀ ਹੀ ਘਰ ਜਾਣ ਵਾਸਤੇ ਚਿੰਤਾਤੁਰ ਸਨ, ਇਸ ਲਈ ਭੋਜਨ ਸ਼ਾਮੀ 6 ਵਜੇ ਹੀ ਪਰੋਸ ਦਿੱਤਾ ਗਿਆ। ਭੋਜਨ ਸਮੱਗਰੀ ਤੇ ਨਿਗਾਹ ਮਾਰ ਕੇ ਮੈਨੂੰ ਕਾਰ ਵਿੱਚ 20 ਮਿੰਟ ਇਕੱਲੇ ਬੈਠਣ ਵਾਲੀ ਗੱਲ ਯਾਦ ਆਈ। ਉਹ 20 ਮਿੰਟ ਦੀ ਇੰਤਜ਼ਾਰ ਵਿਅਰਥ ਨਹੀਂ ਸੀ ਗਈ।

ਨੌਕਰਾਂ ਨੇ ਬਰਤਨ ਸਾਫ਼ ਕਰਨ ਦੀ ਵੀ ਤਕਲੀਫ ਨਾ ਕੀਤੀ। ਉਹਨਾਂ ਨੇ ਹਰ ਚੀਜ਼ ਰਸੋਈ ਘਰ ਵਿੱਚ ਸੁੱਟ ਦਿੱਤੀ ਅਤੇ ਹੱਥਾਂ ਵਿੱਚ ਦੀਵੇ ਫੜੀ ਘਰਾਂ ਵੱਲ ਵਹੀਰਾਂ ਘੱਤ ਦਿੱਤੀਆਂ।

ਜਿਉਂ ਹੀ ਅਸਮਾਨ ਸਾਫ ਹੋਇਆ ਅਤੇ ਖੰਜੂਰਾਂ ਦੇ ਦਰੱਖਤਾਂ ਦੇ ਝੁੰਡਾਂ ਵਿੱਚੋਂ ਦੀ ਚੰਨ ਵਿਖਾਈ ਦੇਣ ਲੱਗਾ, ਅਸੀਂ ਬਾਹਰ ਨਿਕਲ ਕੇ ਬਾਗ ਵਿੱਚ ਬੈਠਕੇ ਗੱਲਬਾਤ ਕਰਨ ਦਾ ਫੈਸਲਾ ਕੀਤਾ। ਇਸ ਵਾਰਤਾਲਾਪ ਦੌਰਾਨ ਤਿੱਕਰੀ ਸੇਨਾ ਜੌਨੀਵਾਕਰ ਨਾਂ ਦੀ  ਵਿਸਕੀ ਕਾਫੀ ਪੀ ਗਿਆ ਸੀ, ਜਦੋਂ ਕਿ ਮੈਂ ਬਹੁਤ ਘੱਟ ਪੀਤੀ ਸੀ।

**ਪ੍ਰੇਤ ਦਾ ਪ੍ਰਗਟ ਹੋਣਾ**

ਕਰੀਬ 11 ਵਜੇ ਰਾਤੀਂ ਬਸਤੀ ਵਿੱਚੋਂ ਉਹਨਾਂ ਨੂੰ ਸ਼ੋਰ ਸੁਣਾਈ ਦਿੱਤਾ। ਸ਼੍ਰੀਮਤੀ ਤਿੱਕਰੀ ਸੇਨਾ ਉੱਠ ਖੜੀ ਹੋਈ ਅਤੇ ਚੀਕਾਂ ਮਾਰ ਕੇ ਆਖਣ ਲੱਗੀ 'ਔਹ ਸਾਹਮਣੇ ਔਹ ਹੈ ਅੱਗ ਦਾ ਦਿਓ' ਉਹ ਸਾਰੇ ਬੇਹਰਕਤ ਖੜੇ ਹੋ ਗਏ ਅਤੇ ਦੂਰ ਸੜਕ ਵੱਲ ਵੇਖਦੇ ਰਹੇ।

ਅੱਗ ਦੀ ਲਾਟ ਹਵਾ ਵਿੱਚ ਤੈਰਦੀ ਹੋਈ ਸਪੱਸ਼ਟ ਵਿਖਾਈ ਦਿੰਦੀ ਸੀ ਅਤੇ ਉਹ ਪੂਰਬ ਵੱਲ ਜਾ ਰਹੀ ਸੀ। ਉਹ ਸਿਰਫ ਸੌ ਕੁ ਗਜ਼ ਹੀ ਤੁਰੀ ਹੋਵੇਗੀ, ਫਿਰ ਪੱਛਮ ਵੱਲ ਨੂੰ ਤੁਰਨ ਲੱਗ ਪਈ। ਲਾਟ ਇੱਕ ਫੁੱਟ ਚੌੜੀ ਅਤੇ ਦੋ ਫੁੱਟ ਉੱਚੀ ਸੀ। ਮੈਂ ਖੜ੍ਹੇ ਹੋ ਕੇ ਧਿਆਨ ਨਾਲ ਵੇਖਿਆ। ਫਿਰ ਮੈਂ ਤਿੱਕਰੀ ਸੇਨਾ ਅਤੇ ਉਸਦੇ ਪੁੱਤ ਨੂੰ ਮੇਰੇ ਨਾਲ ਲਾਟ ਵੱਲ ਜਾਣ ਲਈ ਆਖਿਆ। ਦੋਵਾਂ ਨੇ ਨਾਂਹ ਕਰ ਦਿੱਤੀ ਅਤੇ ਘਰ ਦੇ ਅੰਦਰ ਜਾਣਾ ਚਾਹਿਆ। ਮੈਂ ਫਿਰ ਇੱਕ ਪਤਲੀ ਜਿਹੀ ਸੋਟੀ ਮੰਗਵਾਈ ਅਤੇ ਸੋਟੀ ਲੈ ਕੇ ਫੁਰਤੀ ਨਾਲ ਸੜਕ ਵੱਲ ਤੁਰ ਪਿਆ। ਜਿਵੇਂ ਹੀ ਮੈਂ ਸੜਕ ਦੇ ਨੇੜੇ ਗਿਆ ਤਾਂ ਲਾਟ ਬਹੁਤ ਹੀ ਸੜਕ ਦੇ ਨੇੜੇ ਦਿਖਾਈ ਦੇਣ ਲੱਗੀ।

ਇੰਝ ਜਾਪਿਆ ਜਿਵੇਂ ਇਹ ਛੇ ਫੁੱਟ ਉੱਚੀ ਹਵਾ ਵਿੱਚ ਲਟਕਾਈ ਗਈ ਹੋਵੇ ਅਤੇ ਜਿਵੇਂ ਹੀ ਮੈਂ ਸੜਕ ਤੇ ਚੜ੍ਹਿਆ ਤਾਂ ਲਾਟ ਮੇਰੇ ਤੋਂ ਦੂਰ ਭੱਜਣ ਲੱਗ ਪਈ। ਮੈਂ ਲਾਟ ਕੋਲ ਪਹੁੰਚਣ ਵਾਸਤੇ ਹੋਰ ਤੇਜ਼ ਦੌੜਨ ਲੱਗਿਆ। ਹੁਣ ਉਹ ਅੱਗ ਦੀ ਲਾਟ ਮੇਰੇ ਸਾਹਮਣੇ 50 ਕੁ ਗਜ਼ ਦੀ ਵਿੱਥ ਤੇ ਹੀ ਸੀ।

**ਅੱਗ ਦੀ ਲਾਟ ਦਾ ਪਿੱਛਾ ਕਰਨਾ**

ਫਿਰ ਉਹ ਲਾਟ ਟਿਕ ਗਈ ਅਤੇ ਮੇਰੇ ਵੱਲ ਆਉਣ ਲੱਗ ਪਈ। ਮੈਂ ਚਲਣਾ ਬੰਦ ਕਰਕੇ ਬੇਹਰਕਤ ਖੜਾ ਹੋ ਗਿਆ। ਜਿਉਂ ਜਿਉਂ ਅੱਗ ਮੇਰੇ ਨੇੜੇ ਆਉਂਦੀ ਗਈ, ਮੈਨੂੰ ਉਸ ਲਾਟ ਹੇਠੋਂ ਦੋ ਖੁੱਲੀਆਂ ਹੋਈਆਂ ਮਨੁੱਖੀ ਬਾਹਾਂ ਅਤੇ ਮਨੁੱਖੀ ਸਰੀਰ ਵਿਖਾਈ ਦੇਣ ਲੱਗੇ। ਜਦੋਂ ਇਹ ਲਾਟ ਮੇਰੇ ਤੋਂ ਸਿਰਫ 10 ਕੁ ਗਜ਼ ਦੀ ਦੂਰੀ ਤੇ ਹੀ ਰਹਿ ਗਈ, ਮੈਂ ਪੂਰੇ ਜ਼ੋਰ ਨਾਲ ਚਿਲਾਇਆ, ਰੁੱਕ ਜਾਓ। ਤੂੰ ਹੈਂ ਕੌਣ ? ਮੈਂ ਹੈਰਾਨ ਹੋ ਗਿਆ ਜਦੋਂ ਲਾਟ ਧਰਤੀ ਤੇ ਡਿੱਗ ਪਈ ਅਤੇ ਇੱਕ ਲੜਖੜਾਉਂਦਾ ਮਨੁੱਖ ਦੌੜਨ ਲੱਗ ਪਿਆ। ਮੈਂ ਉਸ ਦੇ ਪਿੱਛੇ ਦੌੜ ਪਿਆ। ਸੜਕ ਤੋਂ ਉਹ ਮਨੁੱਖ ਵਰਗੀ ਸ਼ੈ ਨਾਰੀਅਲ ਦੇ ਦਰੱਖਤਾਂ ਵਿੱਚ ਦੀ ਦੌੜਨ ਲੱਗੀ ਅਤੇ ਮੈਂ ਵੀ ਉਸਦੇ ਪਿੱਛੇ ਦੌੜਦਾ ਗਿਆ।

ਸੱਠ ਕੁ ਗਜ਼ ਬਾਅਦ ਉਹ ਮਨੁੱਖ ਵਰਗੀ ਸ਼ੈ ਇੱਕ ਵਰਗਾਕਾਰ ਟੋਏ ਵਿੱਚ ਡਿੱਗ ਪਈ। ਇਹ ਟੋਆ ਨਾਰੀਅਲ ਦੇ ਬੂਟੇ ਨੂੰ ਲਾਉਣ ਲਈ ਪੁੱਟਿਆ ਹੋਇਆ ਸੀ। ਮੈਂ ਚੀਤੇ ਵਰਗੀ ਫੁਰਤੀ ਨਾਲ ਉਸ ਦੇ ਉੱਪਰ ਲਪਕਿਆ ਅਤੇ ਉਸਨੂੰ ਦਬੋਚ ਲਿਆ।

"ਪਿਤਾ ਜੀ, ਮੈਨੂੰ ਨਾ ਮਾਰੋ। ਮੈਂ ਜੇਮਜ ਹਾਂ, ਜਿਸਨੇ ਤੁਹਾਨੂੰ ਖਾਣਾ ਖੁਆਇਆ ਸੀ" ਪਰੇਤ ਨੇ ਆਖਿਆ। ਉਸਨੇ ਮੇਰੇ ਪੈਰ ਫੜ ਲਏ ਅਤੇ ਮੁਆਫੀ ਮੰਗਣ ਲੱਗਾ।

"ਤੂੰ ਇਹ ਬੇਵਕੂਫਾਨਾ ਗੱਲਾਂ ਕਿਉਂ ਕੀਤੀਆਂ ?" ਮੈਂ ਪੁੱਛਿਆ।

"ਪਿਤਾ ਜੀ, ਤੁਸੀਂ ਮੇਰੇ ਨਾਲ ਘਰ ਚੱਲੋ, ਮੈਂ ਸਾਰਾ ਕੁੱਝ ਸੱਚੋ-ਸੱਚ ਦੱਸ ਦੇਵਾਂਗਾ" ਜੇਮਜ ਨੇ ਆਖਿਆ।

ਮੈਂ ਅਤੇ ਜੇਮਜ ਦੋਵੇਂ ਹਫੇ ਹੋਏ ਉੱਥੇ ਆ ਗਏ, ਜਿੱਥੇ ਲਾਟ ਸੁੱਟੀ ਗਈ ਸੀ। ਜੇਮਜ ਨੇ ਇੱਕ ਵੱਡਾ ਸਾਰਾ ਬੱਠਲ ਧਰਤੀ ਤੋਂ ਚੁੱਕਿਆ ਅਤੇ ਮੈਨੂੰ ਝੌਂਪੜੀ ਤੱਕ ਨਾਲ ਜਾਣ ਲਈ ਬੇਨਤੀ ਕੀਤੀ। ਜਿਵੇਂ ਹੀ ਅਸੀਂ ਝੁੱਗੀ ਵਿੱਚ ਵੜੇ, ਜੇਮਜ ਨੇ ਮੈਨੂੰ ਇੱਕ ਟੁੱਟੀ ਭੱਜੀ ਮੰਜੀ ਤੇ ਬੈਠਣ ਲਈ ਆਖਿਆ ਅਤੇ ਅੱਖਾਂ ਵਿੱਚ ਹੰਝੂ ਭਰ ਕੇ ਕਹਾਣੀ ਦੱਸਣੀ ਸ਼ੁਰੂ ਕੀਤੀ।

"ਮੈਂ ਇਸੇ ਜਾਇਦਾਦ ਵਿੱਚ ਹੀ ਜੰਮਿਆਂ ਅਤੇ ਪਲਿਆ ਸਾਂ" ਜੇਮਜ ਨੇ ਆਖਿਆ "ਮੇਰੇ ਮਾਂ ਪਿਉ ਵਾਲਾਊਵਾ ਦੇ ਪਿਤਾ ਕੋਲ ਕੰਮ ਕਰਿਆ ਕਰਦੇ ਸਨ। ਮੈਂ ਵੀ ਹਾਮਾਦੂਰੂਵੋ ਵਾਸਤੇ ਬਚਪਨ ਤੋਂ ਹੀ ਕੰਮ ਕਰਦਾ ਰਿਹਾ ਹਾਂ। ਹਾਮਾਦੂਰੂਵੋ ਅਤੇ ਮੇਰੇ ਵਿੱਚ ਕੋਈ ਫਰਕ ਨਹੀਂ। ਮੈਂ ਛੇ ਕੁ ਮਹੀਨੇ ਪਹਿਲਾਂ ਹੀ ਵਿਆਹ ਕਰਵਾਇਆ ਹੈ। ਮੇਰੀ ਪਤਨੀ ਵੀ ਵਾਲਾਊਵਾ ਵਿਖੇ ਹੀ ਕੰਮ ਕਰਦੀ ਹੈ। ਸ਼ਾਮੀ ਮੇਰੀ ਪਤਨੀ ਮੇਰੇ ਨਾਲੋਂ ਪਹਿਲਾਂ ਘਰ ਆ ਜਾਂਦੀ ਹੈ ਤਾਂ ਕਿ ਉਹ ਆਪਣੇ ਘਰ ਦਾ ਕੰਮ ਕਾਜ ਸੰਭਾਲ ਸਕੇ। ਮੈਂ ਤਾਂ ਵਾਲਾਊਵਾ ਤੋਂ ਰਾਤੀਂ ਦਸ ਵਜੇ ਹੀ ਆ ਸਕਦਾ ਹਾਂ।

ਪਿਛਲੀਆਂ ਸਕੂਲੀ ਛੁੱਟੀਆਂ ਸਮੇਂ ਜਦੋਂ ਪੋਡੀ ਹਾਮਾਦੂਰੂਵੋ ਕੈਂਡੀ ਤੋਂ ਘਰ ਆਇਆ ਤਾਂ ਉਸਨੇ ਰਾਤੀਂ ਮੇਰੀ ਝੁੱਗੀ ਵਿੱਚ ਆ ਕੇ ਮੇਰੀ ਜਵਾਨ ਅਤੇ ਮਨਮੋਹਕ ਪਤਨੀ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਉਸਨੇ ਸਾਨੂੰ ਜਾਨੋਂ ਮਾਰਨ ਦੀ ਧਮਕੀ ਵੀ ਦਿੱਤੀ, ਜੇ ਇਸ ਬਾਰੇ ਕਿਸੇ ਹੋਰ ਨੂੰ ਦੱਸਿਆ ਗਿਆ। ਹੁਣ ਜਿਸ ਦਿਨ ਦਾ ਪੋਡੀ ਹਾਮਾਦੂਰੂਵੋ ਘਰ ਆਇਆ ਹੈ, ਮੈਂ ਸੁੱਕੇ ਨਾਰੀਅਲ ਦੀ ਛਿੱਲ ਅਤੇ ਚੌਲਾਂ ਦਾ ਛਿੱਲੜ ਇਸ ਬੱਠਲ ਵਿੱਚ ਪਾ, ਅੱਗ ਲਾ ਕੇ ਸੜਕ ਤੇ ਘੁੰਮਣਾ ਸ਼ੁਰੂ ਕਰ ਦਿੱਤਾ। ਜਦੋਂ ਤੋਂ ਇੰਝ ਕੀਤਾ ਹੈ, ਸਾਨੂੰ ਪੋਡੀ ਹਾਮਾਦੂਰੂਵੋ ਨੇ ਕੋਈ ਤਕਲੀਫ ਨਹੀਂ ਦਿੱਤੀ। ਪਿਤਾ ਜੀ, ਮੈਂ ਮੁੜ ਇੰਝ ਨਹੀਂ ਕਰਾਂਗਾ। ਕਿਰਪਾ ਕਰਕੇ ਇਸ ਬਾਰੇ ਵਾਲਾਊਵਾ ਹਾਮਾਦੂਰੂਵੋ ਜਾਂ ਕਿਸੇ ਹੋਰ ਨੂੰ ਨਾ ਦੱਸਣਾ।" ਜੇਮਜ ਨੇ ਵਾਰ-ਵਾਰ ਇਹ ਭੇਦ ਕਿਸੇ ਹੋਰ ਨੂੰ ਨਾ ਦੱਸਣ ਬਾਰੇ ਮੈਨੂੰ ਆਖਿਆ।

**ਜਿੱਤ ਹੋ ਗਈ**

ਮੈਂ ਜੇਤੂ ਪਹਿਜੇ ਵਿੱਚ ਵਾਪਸ ਵਾਲਾਊਵਾ ਪਹੁੰਚਿਆ। ਤਿੱਕਰੀ ਸੇਨਾ, ਉਸਦੀ ਪਤਨੀ ਅਤੇ ਪੁੱਤਰ

(ਪੋਡੀ ਹਾਮਾਦੂਰੂਵੇ) ਵਰਾਂਡੇ ਵਿੱਚ ਖੜ੍ਹੇ ਬਹੁਤ ਹੀ ਚਿੰਤਾ ਭਰਪੂਰ ਮੇਰੀ ਉਡੀਕ ਕਰ ਰਹੇ ਸਨ। ਮੈਂ ਦੱਸਿਆ " ਮੈਂ ਉਸ ਅੱਗ ਦੇ ਦਿਉ ਨੂੰ ਫੜ ਲਿਆ ਹੈ। ਉਸ ਅੱਗ ਦੇ ਦਿਉ ਨੇ ਮੁੜ ਇੱਥੇ ਨਾ ਆਉਣ ਦਾ ਮੇਰੇ ਨਾਲ ਵਾਅਦਾ ਕੀਤਾ ਹੈ।" ਮੈਂ ਉਸ ਰਾਤ ਵਾਲਾਊਵਾ ਵਿਖੇ ਹੀ ਸੁੱਤਾ ਅਤੇ ਦੂਜੀ ਸਵੇਰ ਵਾਪਸ ਕੋਲੰਬੋ ਪਰਤ ਆਇਆ।

ਇੱਕ ਹਫਤੇ ਮਗਰੋਂ ਇੱਕ ਲੰਬੀ ਸਾਰੀ ਕਾਰ ਮੇਰੇ ਕੋਲੰਬੋ ਵਿਖੇ ਘਰ ਦੇ ਪਾਰਕ ਵਿੱਚ ਆ ਖੜ੍ਹੀ ਹੋਈ। ਡਰਾਈਵਰ ਮੇਰੇ ਬੰਗਲੇ ਵਿੱਚ ਇੱਕ ਬਾਕਸ ਅਤੇ ਦੋ ਢੱਕਣ ਵਾਲੀਆਂ ਟੋਕਰੀਆਂ ਇੱਕ ਫੁੱਲਾਂ ਦੀ ਦੂਜੀ ਫਲਾਂ ਅਤੇ ਸਬਜ਼ੀਆਂ ਦੀ ਲੈ ਆਇਆ। ਬਾਕਸ ਵਿੱਚ ਵਿਸਕੀ ਦੀਆਂ ਬੋਤਲਾਂ, ਬਿਸਕੁਟਾਂ ਦੇ ਡੱਬੇ ਅਤੇ ਪਨੀਰ ਆਦਿ ਸੀ। ਸੇਨਾ ਅਤੇ ਉਸਦੀ ਧਰਮ ਪਤਨੀ ਮੇਰੇ ਤੇ ਮੇਰੀ ਪਤਨੀ ਵਾਸਤੇ ਜਰੂਰ ਹੀ ਵਾਲਾਊਵਾ ਆ ਕੇ ਮਿਲਣ ਲਈ ਆਖਣ ਲੱਗੇ।

# ਗੁਆਚੀ ਕੁੜੀ ਲੱਭਣ ਵਾਲਾ ਲਾਈਟ ਰੀਡਰ

ਬਹੁਤ ਪੁਰਾਣੇ ਸਮਿਆਂ ਤੋਂ ਲੋਕਾਂ ਵਿੱਚ ਜਾਦੂਗਰੀ ਤੇ ਮਲਿਆਲੀ ਹੀ ਕਾਬਜ਼ ਰਹੇ ਹਨ। ਅਕਲਮੰਦ ਮਲਿਆਲੀ ਇਸ ਕੰਮ ਨੂੰ ਪੈਸੇ ਕਮਾਉਣ ਦਾ ਵਧੀਆ ਸਾਧਨ ਸਮਝਦੇ ਹਨ। ਸਰਕਾਰ ਵੱਲੋਂ ਪਰਵਾਸੀ ਕਾਨੂੰਨ ਸਖ਼ਤ ਕਰ ਦੇਣ ਨਾਲ ਬਹੁਤ ਸਾਰੇ ਮਲਿਆਲੀਆਂ ਨੂੰ ਜਬਰਦਸਤੀ ਇਹ ਦੇਸ਼ ਛੱਡਣਾ ਪਿਆ। ਇਸ ਤਰ੍ਹਾਂ ਇਹਨਾਂ ਦੀ ਥਾਂ ਤੇ ਇਸ ਜਾਦੂਗਰੀ ਦੇ ਕੰਮ ਵਿੱਚ ਕਈ ਸਿੰਹਾਲੀ ਵੀ ਸ਼ਾਮਲ ਹੋ ਗਏ। ਪਰ ਲੰਕਾ ਵਿੱਚ ਕਾਮਯਾਬ ਜਾਦੂਗਰ ਬਣਨ ਵਾਸਤੇ ਮਲਿਆਲੀ ਹੋਣਾ ਜਾਂ ਕਿਸੇ ਮਲਿਆਲੀ ਪ੍ਰੋਫੈਸਰ ਦਾ ਚੇਲਾ ਹੋਣਾ ਬਹੁਤ ਜਰੂਰੀ ਸੀ, ਕਿਉਂਕਿ ਇਸ ਦੇਸ਼ ਵਿੱਚ ਕੇਰਲਾ ਦੇ ਲੋਕ ਕਾਲੇ ਜਾਦੂ ਲਈ ਖਾਸ ਤੌਰ ਤੇ ਮਸ਼ਹੂਰ ਹਨ। ਬਹੁਤ ਸਾਰੇ ਇੱਥੇ ਵਸੇ ਹੋਏ ਮਲਿਆਲੀ ਭਾਵੇਂ ਇਹ ਮਸ਼ਹੂਰੀ ਸਿਰਫ਼ ਫਰੇਬ ਅਤੇ ਧੋਖੇ ਨਾਲ ਹੀ ਹਾਸਲ ਕਰਦੇ ਹਨ।

20 ਅਪ੍ਰੈਲ 1963 ਨੂੰ 'ਦੀ ਸਿਲੋਨ ਡੇਲੀ ਨਿਊਜ਼' ਅਖਬਾਰ ਵਿੱਚ ਇੱਕ ਖਬਰ ਛਪੀ, ਜਿਸਦੀ ਸੁਰਖੀ ਸੀ 'ਇੱਕ ਲਾਈਟ ਰੀਡਰ ਜਿਸਨੇ ਇੱਕ ਜਬਰਦਸਤੀ ਉਧਾਲੀ ਹੋਈ ਕੁੜੀ ਲੱਭਣ ਵਿੱਚ ਮੱਦਦ ਕੀਤੀ।' ਇਸ ਰਿਪੋਰਟ ਦਾ ਪਹਿਲਾ ਪੈਰ੍ਹਾ ਇਸ ਤਰਾਂ ਸੀ:-

"ਇੱਕ ਜਬਰਦਸਤੀ ਉਧਾਲੀ ਹੋਈ ਜਵਾਨ ਕੁੜੀ ਨੂੰ ਲੱਭਣ ਵਿੱਚ ਇੱਕ ਲਾਈਟ ਰੀਡਰ ਨੇ ਸਹਾਇਤਾ ਕੀਤੀ ਹੈ। ਉਸਨੇ ਜਿਸ ਟੈਕਸੀ ਵਿੱਚ ਕੁੜੀ ਨੂੰ ਲਿਜਾਇਆ ਜਾ ਰਿਹਾ ਸੀ, ਉਸਦਾ ਸਹੀ ਨੰਬਰ ਅਤੇ ਜਿਸ ਦਿਸ਼ਾ ਵਿੱਚ ਕੁੜੀ ਗਈ ਸੀ ਠੀਕ-ਠੀਕ ਦੱਸ ਦਿੱਤੇ। ਕੋਲੰਬੋ ਦੇ ਕਾਰਜਕਾਰੀ ਚੀਫ ਮੈਜਿਸਟਰੇਟ ਮਿਸਟਰ ਜੇ. ਸੈਨਾਥੀਰਾਜਾ ਦੀ ਅਦਾਲਤ ਵਿੱਚ ਕੇਸ ਦੀ ਸੁਣਵਾਈ ਸਮੇਂ ਇਹ ਦੱਸਿਆ ਗਿਆ। ਇਸ ਕੇਸ ਵਿੱਚ ਡਬਲਯੂ ਕੁਮਾਰਤੁੰਗਾ ਅਤੇ ਡਬਲਯੂ ਅਮਾਰਤੁੰਗਾ ਦੋਸ਼ੀ ਸਨ। ਇਹ ਦੋਵੇਂ ਮੈਡਮਪਿਤੀਆ ਰੋਡ, ਗਰੈਂਡਪਾਸ ਤੇ ਰਹਿੰਦੇ ਸਨ। ਇੱਥੋਂ ਹੀ ਇੱਕ ਤਾੜੀ ਦੀ ਦੁਕਾਨ ਦੇ ਮੈਨੇਜਰ ਈ. ਪੀ ਐਸ. ਰਮਨ ਦੀ 15 ਸਾਲਾਂ ਕੁੜੀ ਜਬਰਦਸਤੀ ਚੁੱਕ ਲਈ ਗਈ ਸੀ।"

ਅਖਬਾਰ ਵਿੱਚ ਇਹ ਖਬਰ ਛਪਣ ਦੀ ਦੇਰ ਸੀ ਕਿ ਮੈਨੂੰ ਇਸ ਜਾਦੂਗਰ ਘਟਨਾ ਬਾਰੇ ਮੇਰੇ ਵਿਚਾਰ ਪ੍ਰਗਟ ਕਰਨ ਲਈ ਕਈ ਖਤ ਆਏ ਅਤੇ ਇਹ ਵੀ ਪੁੱਛਿਆ ਗਿਆ ਕਿ ਇਸ ਲਾਈਟ ਰੀਡਰ ਦੀ ਇਸ ਜਾਦੂਗਰੀ ਦੀ ਸ਼ਕਤੀ ਬਾਰੇ ਮੇਰੀ ਕੀ ਰਾਏ ਹੈ।

**ਜਾਂਚ ਪੜਤਾਲ ਅਰੰਭ ਹੋਈ**

26 ਅਪ੍ਰੈਲ 1963 ਨੂੰ ਮੈਂ ਮੈਡਮਪਿਤੀਆ ਵੱਲ ਗਿਆ। ਮੈਂ ਇਸ ਜਗ੍ਹਾ ਅਜਨਬੀ ਸਾਂ ਇਸ ਲਈ ਮੈਂ ਆਪਣੀ ਕਾਰ ਇੱਕ ਚਾਹ ਦੀ ਦੁਕਾਨ ਸਾਹਮਣੇ ਰੋਕੀ, ਤਾਂ ਕਿ ਅਸਲੀ ਠਿਕਾਣੇ ਬਾਰੇ ਪੁੱਛਗਿੱਛ ਕੀਤੀ ਜਾਵੇ। ਮੈਨੂੰ ਇਹ ਜਾਣਕੇ ਹੈਰਾਨੀਜਨਕ ਖੁਸ਼ੀ ਹੋਈ ਕਿ ਇਸ ਦੁਕਾਨ ਦਾ ਮਾਲਕ ਰਾਘਵਨ ਇੱਕ ਮਲਿਆਲੀ ਸੀ, ਜਿਸਨੇ ਇੱਕ ਸਥਾਨਕ ਕੁੜੀ ਨਾਲ ਸ਼ਾਦੀ ਕਰਕੇ ਇੱਥੋਂ ਦੀ ਨਾਗਰਿਕਤਾ ਹਾਸਲ ਕਰ ਲਈ ਸੀ। ਰਾਘਵਨ ਵੀ ਮੈਨੂੰ ਇੱਕ ਹੋਰ ਮਲਿਆਲੀ ਨੂੰ ਮਿਲਕੇ ਬਹੁਤ ਖੁਸ਼ ਹੋਇਆ।

ਜਦੋਂ ਮੈਂ ਉਸਨੂੰ ਆਪਣੇ ਮਿਸ਼ਨ ਬਾਰੇ ਦੱਸਿਆ ਤਾਂ ਰਾਘਵਨ ਦਾ ਚੇਹਰਾ ਚਮਕ ਉੱਠਿਆ। ਕਿਉਂਕਿ ਉਸ ਨੂੰ ਇਸ ਕੇਸ ਦੀ ਹਰ ਗੱਲ ਪਤਾ ਸੀ। ਰਾਘਵਨ ਮੇਰੇ ਨਾਲ ਕਾਲੇ ਜਾਦੂਗਰ ਪੱਪੂ ਕੋਲ ਗਿਆ। ਇਹ ਪੱਪੂ ਉਹੀ ਪ੍ਰਸਿੱਧ ਮਲਿਆਲੀ ਕਾਲਾ ਜਾਦੂਗਰ ਸੀ ਜਿਸਨੇ ਉਸ ਟੈਕਸੀ ਦਾ ਸਹੀ ਨੰਬਰ ਦੱਸਿਆ ਸੀ, ਜਿਸ ਵਿੱਚ ਰਮਨ ਦੀ 15 ਸਾਲਾਂ ਦੀ ਧੀ ਜਬਰਦਸਤੀ ਚੁੱਕ ਕੇ ਲਿਜਾਈ ਗਈ ਸੀ। ਰਾਘਵਨ ਮੇਰੇ ਨਾਲ ਹੀ ਕਾਰ ਵਿੱਚ ਬੈਠ ਗਿਆ ਅਤੇ ਅਸੀਂ ਪੱਪੂ ਦੀ ਰਿਹਾਇਸ਼ਗਾਹ ਤੇ ਦੋ ਮੀਲ ਦਾ ਪੰਧ ਕੱਟਕੇ ਪਹੁੰਚੇ।

ਰਾਘਵਨ ਦੀ ਚਾਹ ਦੁੱਧ ਦੀ ਦੁਕਾਨ ਕੋਲੰਬੋ ਦੇ ਇਸ ਹਿੱਸੇ ਵਿੱਚ ਬਾਕੀ ਰਹਿੰਦੇ ਕੁੱਝ ਮਲਿਆਲੀਆਂ ਦੇ

ਮਿਲਣ ਦਾ ਇੱਕ ਚੰਗਾ ਅੱਡਾ ਹੈ। ਇੱਥੇ ਤਾੜੀ (ਇੱਕ ਕਿਸਮ ਦੀ ਸ਼ਰਾਬ, ਜਿਹੜੀ ਤਾੜੀ ਦੇ ਦਰੱਖਤਾਂ ਤੋਂ ਤਿਆਰ ਕੀਤੀ ਜਾਂਦੀ ਹੈ) ਦੀਆਂ ਦੋ ਦੁਕਾਨਾਂ ਹਨ, ਜਿਹਨਾਂ ਵਿੱਚੋਂ ਇੱਕ ਜਬਰਦਸਤੀ ਉਧਾਲੀ ਗਈ ਕੁੜੀ ਦੇ ਪਿਓ ਦੀ ਹੈ। ਚਾਹ ਦੀ ਦੁਕਾਨ ਤੋਂ ਰਾਘਵਨ ਦੀ ਆਮਦਨੀ ਨਾਲ ਮੁਸ਼ਕਲ ਨਾਲ ਹੀ ਉਸਦੀ ਸਥਾਨਕ ਪਤਨੀ ਅਤੇ ਉਸਦੇ ਦੋ ਬੱਚਿਆਂ ਦਾ ਗੁਜਾਰਾ ਹੁੰਦਾ ਹੈ। ਕਰੰਸੀ ਕਾਨੂੰਨ ਦੀ ਸਖਤਾਈ ਕਾਰਨ ਹੁਣ ਉਹ ਆਪਣੇ ਪਿੰਡ ਆਪਣੀ ਮਲਿਆਲੀ ਪਤਨੀ ਅਤੇ ਬੱਚਿਆਂ ਨੂੰ ਪੈਸੇ ਨਹੀਂ ਭੇਜਦਾ। ਚਾਹ ਦੀ ਦੁਕਾਨ ਦੀ ਆਮਦਨੀ ਤੋਂ ਇਲਾਵਾ ਇੱਕ ਮਾਲਿਆਲੀ ਹੋਣ ਕਰਕੇ ਉਹ ਕੁਝ ਮੰਤਰ ਆਦਿ ਪੜ੍ਹਕੇ ਵੀ ਵਾਧੂ ਪੈਸੇ ਕਮਾ ਲੈਂਦਾ ਹੈ ਜੇ ਉਸਨੂੰ ਮੁਨਾਸਬ ਗਾਹਕ ਲੱਭ ਪੈਣ।

ਅਸਲ ਵਿੱਚ ਇਹ ਪੇਸ਼ਾਵਰ ਕਾਲਾ ਜਾਦੂ ਪੱਪੂ ਸਿੰਹਾਲੀ ਹੈ, ਜਿਹੜਾ ਕਿ ਆਪਣੇ ਕਿੱਤੇ ਵਾਸਤੇ ਮਲਿਆਲੀ ਬਣਿਆ ਹੋਇਆ ਹੈ। ਭਾਵੇਂ ਉਹ ਮਲਿਆਲਮ ਲਿਖ ਜਾਂ ਪੜ੍ਹ ਨਹੀਂ ਸਕਦਾ ਪਰ ਉਹ ਬਹੁਤ ਹੀ ਸੁਗਮਤਾ ਅਤੇ ਅਸਾਨੀ ਨਾਲ ਮਲਿਆਲਮ ਬੋਲ ਲੈਂਦਾ ਹੈ। ਜਬਰਦਸਤੀ ਉਧਾਲੀ ਗਈ ਕੁੜੀ ਦਾ ਬਾਪ ਰਮਨ ਵੀ ਇੱਕ ਮਲਿਆਲੀ ਹੈ। ਉਸਦੀ ਰਿਹਾਇਸ਼ ਰਾਘਵਨ ਦੀ ਦੁਕਾਨ ਤੋਂ ਦੋ ਕੁ ਫਰਲਾਂਗ ਦੀ ਦੂਰੀ ਤੇ ਹੈ, ਜਿੱਥੇ ਉਹ ਆਪਣੀ ਪਤਨੀ ਅਤੇ ਤਿੰਨ ਧੀਆਂ ਨਾਲ ਰਹਿੰਦਾ ਸੀ। ਉਧਾਲੇ ਦੀ ਵਾਰਦਾਤ ਮਗਰੋਂ ਉਹ ਕੁਮਾਰਤੁੰਗਾ ਦੇ ਘਰ ਤੋਂ ਦੂਰ ਹੋਰ ਦੂਜੀ ਥਾਂ ਜਾ ਕੇ ਰਹਿਣ ਲੱਗ ਪਏ। ਰਮਨ ਅਤੇ ਉਸਦੀ ਪੰਦਰਾਂ ਸਾਲਾ ਵੱਡੀ ਬੇਟੀ ਦੇ ਉਹਨਾਂ ਦੇ ਗੁਆਂਢੀ ਦੇ ਪੁੱਤਰ ਡਬਲਯੂ ਕੁਮਾਰਤੁੰਗਾ ਨਾਲ ਦੋਸਤਾਨਾ ਸਬੰਧ ਸਨ। ਜਦੋਂ ਉਸ ਦੇ ਮਾਪੇ ਗੁਆਂਢੀਆਂ ਦੇ ਘਰ ਵਿਆਹ ਤੇ ਗਏ ਹੋਏ ਸਨ ਤਾਂ 21 ਜਨਵਰੀ ਨੂੰ ਰਾਤ ਦੇ 9 ਵਜੇ ਇਹ ਕੁੜੀ ਕੁਮਾਰਤੁੰਗਾ ਨਾਲ ਘਰੋਂ ਭੱਜ ਗਈ।

**ਲਾਈਟ ਰੀਡਰ**

ਸਿਲਵਰ ਸਮਿੱਥ ਲੇਨ ਕੋਲੰਬੋ, 12 ਵਿਖੇ ਮੈਂ ਅਤੇ ਰਾਘਵਨ 15 ਮਿੰਟਾਂ ਵਿੱਚ ਪੱਪੂ ਦੇ ਘਰ ਪਹੁੰਚ ਗਏ। ਪੱਪੂ ਦੇ ਘਰ ਸਾਹਮਣੇ ਸਾਈਨ ਬੋਰਡ ਅੰਗਰੇਜੀ, ਸਿੰਹਾਲੀ, ਤਾਮਿਲ ਅਤੇ ਮਲਿਆਲਮ ਵਿੱਚ ਲਿਖਿਆ ਹੋਇਆ ਸੀ। ਪੱਪੂ ਦੇ ਘਰ ਵਰਾਂਡੇ ਵਿੱਚੋਂ ਦੀ ਲੰਘ ਕੇ ਅਸੀਂ ਇੱਕ ਬੈਠਕ ਵਿੱਚ ਅੱਪੜ ਗਏ। ਉਡੀਕ ਘਰ ਵਿਚਲੇ ਦੋ ਬੈਂਚ ਅਤੇ ਕੁਰਸੀਆਂ ਪਵਿੱਤਰਗਾਹ ਵਿੱਚ ਜਾਣ ਲਈ ਉਡੀਕ ਕਰ ਰਹੇ ਮਰਦ ਅਤੇ ਔਰਤਾਂ ਨਾਲ ਭਰੀਆਂ ਪਈਆਂ ਸਨ। ਪੱਪੂ ਦੀ ਸਿੰਹਾਲੀ ਪਤਨੀ ਇੱਕ ਪੇਂਡੂ ਮਲਿਆਲੀ ਔਰਤ ਵਾਂਗੂੰ ਸਜੀ ਹੋਈ ਸੀ ਅਤੇ ਗਾਹਕਾਂ ਨੂੰ ਦੱਸ ਰਹੀ ਸੀ ਕਿ ਕਿਵੇਂ ਪੱਪੂ ਸਾਹਮਣੇ ਉਹਨਾਂ ਨੇ ਪੈਸੇ ਆਦਿ ਭੇਟਾ ਚੜ੍ਹਾਉਣੇ ਹਨ। ਉਹ ਉਹਨਾਂ ਨਾਲ ਮਿੱਠੀਆਂ-ਮਿੱਠੀਆਂ ਗੱਲਾਂ ਕਰਕੇ ਉਹਨਾਂ ਦੀਆਂ ਮੁਸ਼ਕਲਾਂ ਬਾਰੇ ਜਾਣ ਲੈਂਦੀ ਸੀ। ਉਹ ਚਿਰਾਗ ਦੀਆਂ ਬੱਤੀਆਂ ਠੀਕ ਕਰਨ ਦੇ ਬਹਾਨੇ ਅਕਸਰ ਕਈ ਵਾਰੀ ਅੰਦਰ ਪਵਿੱਤਰਗਾਹ ਵਿੱਚ ਜਾਂਦੀ ਸੀ ਜਿੱਥੇ ਚੋਰੀ ਛੁਪੇ ਉਹ ਪੱਪੂ ਨੂੰ ਇਹ ਗੱਲਾਂ ਦੱਸ ਆਉਂਦੀ ਸੀ।

ਰਾਘਵਨ ਇਸ ਘਰ ਦਾ ਜਾਣਿਆ ਪਛਾਣਿਆ ਬੰਦਾ ਜਾਪਦਾ ਹੈ, ਕਿਉਂਕਿ ਅਸੀਂ ਬਿਨਾਂ ਆਪਣੀ ਵਾਰੀ ਦੀ ਉਡੀਕ ਕੀਤਿਆਂ ਜੁੱਤੀਆਂ ਲਾਹ ਕੇ ਪੱਪੂ ਕੋਲ ਪਵਿੱਤਰਗਾਹ ਵਿੱਚ ਜਾ ਪਹੁੰਚੇ। ਇਹ 10 ਵਰਗ ਮੀਟਰ ਆਕਾਰ ਦਾ ਤੰਗ ਜਿਹਾ ਕਮਰਾ ਹੈ, ਜਿਹੜਾ ਕਿ ਧੂਫ, ਨਾਰੀਅਲ ਦੇ ਤੇਲ ਅਤੇ ਮੁਸ਼ਕ ਕਫੂਰ ਦੀ ਗੰਧ ਨਾਲ ਭਰਿਆ ਪਿਆ ਸੀ। ਇਸ ਕਮਰੇ ਦੇ ਵਿਚਕਾਰ ਮੁਸ਼ਕ ਕਫੂਰ ਜਾਲਣ ਵਾਸਤੇ ਅੱਗ ਪਾਉਣ ਵਾਸਤੇ ਇੱਕ ਤਿਕੋਨਾ ਟੋਆ ਪੁੱਟਿਆ ਹੋਇਆ ਸੀ। ਇਸ ਟੋਏ ਦੇ ਆਲੇ ਦੁਆਲੇ ਚੜ੍ਹਾਵਾ ਜਿਵੇਂ ਕਿ ਖੋਪੇ ਦੀਆਂ ਠੂਠੀਆਂ, ਕੱਚੇ ਚਾਵਲ, ਉਬਲੇ ਹੋਏ ਚਾਵਲ ਆਦਿ ਦੇ ਢੇਰ ਲੱਗੇ ਪਏ ਸਨ। ਫਲਾਂ ਦੀ ਵੀ ਕੋਈ ਘਾਟ ਨਹੀਂ ਸੀ। ਪੈਸੇ ਪਾਨ ਦੇ ਪੱਤੇ ਵਿੱਚ ਲਪੇਟ ਕੇ ਪੱਪੂ ਦੇ ਹੱਥ ਵਿੱਚ ਫੜਾਏ ਜਾਂਦੇ ਸਨ। ਪੱਪੂ ਇਸ ਕਮਰੇ ਦੇ ਦੂਰ ਅੰਧੇਰੇ ਕੋਨੇ

ਵਿੱਚ ਸਮਾਧੀ ਲਾਈ ਇੱਕ ਸਜੇ ਹੋਏ ਬਕਸੇ ਦੇ ਪਿੱਛੇ ਬੈਠਾ ਸੀ। ਪੱਪੂ ਇੱਕ ਸੰਨਿਆਸੀ ਜਾਪਦਾ ਸੀ, ਜਿਸਦੇ ਲੰਬੇ ਵਾਲ ਅਤੇ ਦਾੜ੍ਹੀ ਸੀ ਅਤੇ ਸਾਰੇ ਤਨ ਤੇ ਪਵਿੱਤਰ ਰਾਖ ਦੀ ਵਿਭੂਤੀ ਲਾਈ ਸੀ। ਸਾਰੀ ਖਾਲੀ ਥਾਂ, ਵੰਨ ਸੁਵੰਨੇ ਬਹੁਰੰਗੀ, ਬਹੁਭੇਖੀ ਦੇਵਤਿਆਂ ਦੀਆਂ ਤਸਵੀਰਾਂ ਨਾਲ ਭਰੀ ਹੋਈ ਸੀ। ਇਹਨਾਂ ਦੇਵਤਿਆਂ ਦੇ ਗਲਾਂ ਵਿੱਚ ਮੁਰਝਾਏ ਹੋਏ ਚੰਬੇਲੀ ਦੇ ਪੁੱਲਾਂ ਦੇ ਹਾਰ ਪਾਏ ਹੋਏ ਸਨ। ਚਾਰੇ ਖੂੰਜਿਆਂ ਵਿੱਚ ਦੇਵਤਿਆਂ ਅਤੇ ਦੈਂਤਾਂ ਦੀਆਂ ਮਿੱਟੀ ਅਤੇ ਪਿੱਤਲ ਦੀਆਂ ਮੂਰਤੀਆਂ ਰੱਖੀਆਂ ਹੋਈਆਂ ਸਨ। ਚੀਜ਼ਾਂ ਦੇ ਇਸ ਢੇਰ ਨਾਲ ਕਮਰਾ ਇੱਕ ਪਵਿੱਤਰ ਮੰਦਰ ਵਰਗਾ ਲਗਦਾ ਸੀ।

ਜਿਸ ਸਮੇਂ ਮੈਂ ਅਤੇ ਰਾਘਵਨ ਅੰਦਰ ਪਹੁੰਚੇ, ਪੱਪੂ ਆਪਣੇ ਇੱਕ ਗਾਹਕ ਨਾਲ ਗੱਲਾਂ ਕਰ ਰਿਹਾ ਸੀ। ਆਪਣੇ ਗਾਹਕ ਦੇ ਸਵਾਲਾਂ ਦੇ ਜਵਾਬ ਦੱਸਣ ਲੱਗਿਆਂ ਪੱਪੂ ਆਪਣੇ ਸਾਹਮਣੇ ਪਏ ਬਕਸੇ ਵਿੱਚ ਇੱਕ ਚੋਰ ਮੋਰੀ ਰਾਹੀ ਵੇਖ ਲੈਂਦਾ ਸੀ। ਰਾਘਵਨ ਅਤੇ ਮੈਂ ਬਕਸੇ ਦੇ ਨੇੜੇ ਹੀ ਬੈਠ ਗਏ। ਮੇਰੇ ਨਾਲ ਖਾਸ ਰਿਆਇਤ ਵਿਹਾਰ ਹੁੰਦਾ ਵੇਖ ਕੇ 10-12 ਉਤਸੁਕ ਲੋਕ ਵੀ ਕਮਰੇ ਵਿੱਚ ਆ ਪਹੁੰਚੇ ਅਤੇ ਮੇਰੇ ਪਿੱਛੇ ਆ ਖੜ੍ਹੇ। ਜਿਉਂ ਹੀ ਗਾਹਕ ਬਾਹਰ ਗਿਆ ਤਾਂ ਰਾਘਵਨ ਨੇ ਮੇਰੀ ਬਤੌਰ ਖੋਜਕਾਰ ਅਤੇ ਲੇਖਕ ਦੇ ਪੱਪੂ ਨਾਲ ਜਾਣ ਪਛਾਣ ਕਰਵਾਈ। ਪੱਪੂ ਨੇ ਸੋਚਿਆ ਕਿ ਇਹ ਮਸ਼ਹੂਰੀ ਅਤੇ ਪ੍ਰਚਾਰ ਦਾ ਚੰਗਾ ਤਰੀਕਾ ਹੈ।

ਬਿਨਾਂ ਕੋਈ ਸਮਾਂ ਗੁਆਏ ਪੱਪੂ ਨੇ ਆਪਣੀਆਂ ਪਿਛਲੀਆਂ ਪ੍ਰਾਪਤੀਆਂ ਬਾਰੇ ਦੱਸਣਾ ਸ਼ੁਰੂ ਕੀਤਾ ਕਿ ਕਿਵੇਂ ਉਸਨੇ ਇਸ ਅਦਭੁਤ ਕਲਾ ਵਿੱਚ ਅਸਲੀ ਮਲਿਆਲੀ ਗੁਰੂਆਂ ਤੋਂ ਵਿਦਿਆ ਗ੍ਰਹਿਣ ਕਰਕੇ ਨਿਪੁੰਨਤਾ ਹਾਸਲ ਕੀਤੀ ਹੈ। ਉਸਦਾ ਅਸਲੀ ਨਾਮ ਹਰੀਮਾਨਸ ਬਰੇਰਾ ਹੈ। ਪੱਪੂ ਉਸਦਾ ਨਾਂ ਉਹਦੇ ਚਾਰ ਮਲਿਆਲੀ ਗੁਰੂਆਂ ਨੇ ਧਰਿਆ ਹੈ। ਇਹ ਚਾਰੇ ਗੁਰੂ ਕ੍ਰਿਸ਼ਨਾ ਪਾਨੀਕਰ, ਕੁਮਾਰਾ ਪਾਨੀਕਰ, ਦਮੋਦਰ ਪਾਨੀਕਰ ਅਤੇ ਗੋਬਿੰਦਾ ਪਾਨੀਕਰ ਸਾਰੇ ਸਕੇ ਭਾਈ ਕੇਰਲਾ ਵਿੱਚ ਕੁੰਨਮਕੁੱਲਮ ਦੇ ਵਾਸੀ ਹਨ। ਉਹ ਸਾਰੇ ਲੋਕ ਉਸ ਸਮੇਂ ਲੰਕਾ ਵਿੱਚੋਂ ਉਸ ਸਮੇਂ ਚਲੇ ਗਏ ਜਦੋਂ ਜਪਾਨੀਆਂ ਨੇ ਕੋਲੰਬੋ ਤੇ ਬੰਬ ਸੁੱਟਿਆ। ਪੱਪੂ ਨੇ ਦੱਸਿਆ ਕਿ ਉਸਨੇ ਆਪਣੀ ਜਾਦੂ ਦੀ ਸ਼ਕਤੀ ਨਾਲ ਕਈ ਜੁਰਮਾਂ ਦੀ ਗੁੱਥੀ ਸੁਲਝਾਈ ਹੈ। ਉਹ ਪੱਤਰੀ ਵੇਖ ਕੇ ਸਹੀ ਹੱਲ ਦੱਸ ਦਿੰਦਾ ਹੈ। ਜਦੋਂ ਜਨਵਰੀ ਵਿੱਚ ਰਮਨ ਅਤੇ ਉਸ ਦੀ ਪਤਨੀ ਆਪਣੀ ਉਧਾਲੀ ਗਈ ਧੀ ਬਾਰੇ ਪੁੱਛ ਲੈਣ ਆਏ ਤਾਂ ਉਸਨੇ ਉਸ ਟੈਕਸੀ ਦਾ ਠੀਕ ਨੰਬਰ ਦੱਸ ਦਿੱਤਾ ਸੀ, ਜਿਸ ਟੈਕਸੀ ਵਿੱਚ ਉਹ ਕੁੜੀ ਲਿਜਾਈ ਗਈ ਸੀ।

**ਪਰਖ ਦਾ ਸਮਾਂ**

ਕਮਰੇ ਵਿੱਚ ਛੋਟੀ ਜਿਹੀ ਭੀੜ ਦੇ ਸਾਹਮਣੇ ਮੈਂ ਇੱਕ ਪੰਜ ਰੁਪਏ ਦਾ ਨੋਟ ਕੱਢਿਆ ਅਤੇ ਆਪਣੀ ਖੱਬੀ ਮੁੱਠੀ ਵਿੱਚ ਘੁੱਟੀ ਰੱਖਿਆ ਅਤੇ ਪੱਪੂ ਨੂੰ ਪੱਤਰੀ ਵੇਖ ਕੇ ਨੋਟ ਦਾ ਨੰਬਰ ਦੱਸਣ ਲਈ ਬੇਨਤੀ ਕੀਤੀ। ਬਕਸੇ ਵਿੱਚ ਲਗਾਤਾਰ ਦੋ ਮਿੰਟ ਵੇਖਣ ਉਪਰੰਤ ਪੱਪੂ ਨੇ ਨੰਬਰ ਦੱਸਣਾ ਸ਼ੁਰੂ ਕੀਤਾ। ਮੈਂ ਰਾਘਵਨ ਨੂੰ ਇੱਕ ਪੈੱਨ ਅਤੇ ਕਾਗਜ਼ ਨੰਬਰ ਲਿਖਣ ਵਾਸਤੇ ਦੇ ਦਿੱਤਾ। ਪੱਪੂ ਨੇ ਨੋਟ ਦਾ ਨੰਬਰ H 45-90283 ਦੱਸਿਆ। ਮੈਂ ਆਪਣੀ ਮੁੱਠੀ ਖੋਲੀ ਅਤੇ ਪੱਪੂ ਨੂੰ ਨੋਟ ਵਿਖਾਇਆ। ਰਾਘਵਨ ਅਤੇ ਹੋਰਾਂ ਨੂੰ ਵੀ ਨੋਟ ਵਿਖਾਇਆ ਗਿਆ। ਨੋਟ ਦਾ ਨੰਬਰ ਸੀ G 51-398415 ਕਮਰੇ ਵਿੱਚੋਂ ਕੋਈ ਵੀ ਇੱਕ ਸ਼ਬਦ ਨਾ ਬੋਲਿਆ।

ਭਾਵੇਂ ਪੱਪੂ ਠੀਕ ਨੰਬਰ ਨਹੀਂ ਸੀ ਦੱਸ ਸਕਿਆ, ਮੈਂ ਫਿਰ ਵੀ ਉਸਦੀ ਕਰੰਸੀ ਨੋਟਾਂ ਦੇ ਉਗੜ ਦੁੱਗੜੇ ਨੰਬਰ ਹੂਬਹੂ ਦੱਸਣ ਦੀ ਨਿਰੀਖਣ ਸ਼ਕਤੀ ਦੀ ਐਵੇਂ ਹੀ ਪ੍ਰਸੰਸਾ ਕਰੀ ਜਾ ਰਿਹਾ ਸਾਂ। ਜਦੋਂ ਮੈਂ ਬਕਸੇ ਵਿੱਚ ਮੋਰੀ ਰਾਹੀਂ ਵੇਖਿਆ ਅਤੇ ਉੱਥੇ ਨੋਟਾਂ ਉੱਪਰ ਇੱਕ ਹੋਰ ਨੋਟ ਪਿਆ ਵੇਖਿਆ ਤਾਂ ਮੈਂ ਚੁੱਪ ਹੋ ਗਿਆ। ਮੈਂ ਆਵਦਾ ਨੋਟ ਵਾਪਸ ਬਟੂਏ ਵਿੱਚ ਪਾਇਆ, ਪੱਪੂ ਅਤੇ ਹੋਰਨਾਂ ਲੋਕਾਂ ਦਾ ਧੰਨਵਾਦ ਕੀਤਾ ਅਤੇ ਵਿਦਾਇਗੀ ਲਈ। ਜਿਵੇਂ ਹੀ ਮੈਂ ਕਾਰ ਵਿੱਚ ਬੈਠ ਰਿਹਾ ਸੀ ਤਾਂ ਰਾਘਵਨ ਨੇ ਮੇਰੇ ਕੰਨ ਵਿੱਚ ਆਖਿਆ ਦੁਪਹਿਰ ਦੇ ਸਮੇਂ ਪੱਤਰੀ

ਵੇਖਣਾ ਹੀ ਗਲਤ ਹੁੰਦਾ ਹੈ।

ਦੂਜੇ ਦਿਨ ਮੈਂ ਗਰੈਂਡਪਾਸ ਥਾਣੇ ਵਿੱਚ ਉਸ ਅਫਸਰ ਨੂੰ ਮਿਲਿਆ ਜਿਸ ਨੇ ਇਸ ਕੇਸ ਦੀ ਪੜਤਾਲ ਕੀਤੀ ਸੀ। ਉਸ ਨੇ ਇੰਝ ਦੱਸਿਆ, ਉਧਾਲੇ ਬਾਰੇ ਸੂਚਨਾ ਪੁਲਿਸ ਸਟੇਸ਼ਨ ਨੂੰ 10 ਵਜੇ ਰਾਤੀਂ 21 ਜਨਵਰੀ 1963 ਨੂੰ ਦਿੱਤੀ ਗਈ ਸੀ। ਦੋਸ਼ੀ ਦਾ ਨਾਂ ਵੀ ਦੱਸਿਆ ਗਿਆ ਸੀ। ਇਸ ਉਪਰੰਤ ਸਾਰੇ ਪੁਲਿਸ ਸਟੇਸ਼ਨਾਂ ਨੂੰ ਇਸ ਜੋੜੇ ਦੀ ਤਲਾਸ਼ ਵਾਸਤੇ ਵਾਇਰਲੈਸ ਰਾਹੀਂ ਚੌਕੰਨੇ ਕਰ ਦਿੱਤਾ ਗਿਆ ਸੀ। ਅੰਬਾਲਾਗੋਡਾ ਇਲਾਕੇ ਵਿੱਚ ਗਸ਼ਤ ਕਰ ਰਹੀ ਪੁਲਿਸ ਨੇ ਸ਼ੱਕ ਪੈਣ ਤੇ ਇੱਕ ਟੈਕਸੀ ਕਾਬੂ ਕਰ ਲਈ, ਜਿਸ ਵਿੱਚ ਇੱਕ ਲੜਕੀ ਅਤੇ ਦੋ ਜਵਾਨ ਮੁੰਡੇ ਗਾਲੇ (Galle) ਦੀ ਤਰਫ ਜਾ ਰਹੇ ਸਨ। ਦੂਜੀ ਸਵੇਰ ਉਹਨਾਂ ਨੂੰ ਗਰੈਂਡਪਾਸ ਥਾਣੇ ਲਿਆਂਦਾ ਗਿਆ ਕਿਸੇ ਨੇ ਵੀ ਪੁਲਿਸ ਨੂੰ ਟੈਕਸੀ ਦਾ ਨੰਬਰ ਨਹੀਂ ਦੱਸਿਆ।

ਉਸੇ ਸ਼ਾਮ ਮੈਂ ਅਗਵਾ ਕੀਤੀ ਕੁੜੀ ਦੇ ਪਿਤਾ ਰਮਨ ਨੂੰ ਉਸ ਦੇ ਕੋਟਾਹੈਨਾ (Kotahena) ਸਥਿਤ ਨਵੇਂ ਘਰ ਵਿੱਚ ਮਿਲਿਆ। ਇਸ ਕੇਸ ਦੀ ਪੈਰਵੀ ਕਰ ਰਹੇ ਵਕੀਲ ਨੂੰ ਇਹ ਕਹਿਣ ਦੀ ਕੀ ਲੋੜ ਪਈ ਸੀ ਕਿ ਸਾਈਟ ਰੀਡਰ ਨੇ ਸਾਨੂੰ ਟੈਕਸੀ ਦਾ ਸਹੀ ਨੰਬਰ ਦੱਸਿਆ ਸੀ, ਇਸ ਸੁਆਲ ਦਾ ਰਮਨ ਨੇ ਸੰਖੇਪ ਜਿਹਾ ਜਵਾਬ ਦਿੱਤਾ " ਜਨਾਬ ਜੱਦੀ ਵਾਸੀਆਂ ਨੂੰ ਇਹ ਦੱਸਣ ਦਾ ਬਹੁਤ ਚੰਗਾ ਢੰਗ ਹੈ ਕਿ ਇੱਕ ਮਲਿਆਲੀ ਨਾਲ ਪੰਗਾ ਲੈਣਾ ਕਿੰਨਾ ਖਤਰਨਾਕ ਹੈ।"

# ਸ਼ਰਾਰਤੀ ਭੂਤ

ਮਿਸਟਰ ਇਲੀਜਰ ਦੇ ਘਰ ਵਿੱਚ ਉਸ ਤੋਂ ਬਿਨਾਂ, ਉਸਦੀ ਪਤਨੀ, ਉਸਦੀ ਮਾਂ, ਉਸਦੇ ਚਾਰ ਬੱਚੇ, ਇੱਕ ਅੱਧੇੜ ਉਮਰ ਦੀ ਨੌਕਰਾਣੀ ਅਤੇ ਇੱਕ ਹੋਰ ਤੇਰਾਂ ਸਾਲਾਂ ਦੀ ਨੌਕਰਾਣੀ ਵੀ ਰਹਿੰਦੇ ਹਨ। ਘਰ ਨੂੰ ਅਤੇ ਇਸ ਦੇ ਆਲੇ ਦੁਆਲੇ ਨੂੰ ਚੰਗੀ ਤਰ੍ਹਾਂ ਨਿਰੀਖਣ ਕਰ ਲੈਣ ਤੋਂ ਬਾਅਦ, ਮੈਂ ਅਤੇ ਮੇਰੀ ਪਤਨੀ ਖਾਣੇ ਵਾਲੇ ਮੇਜ ਦੇ ਨਾਲ ਬੈਠ ਗਏ। ਅਸੀਂ ਸਭ ਤੋਂ ਛੋਟੇ ਬੱਚਿਆਂ ਨੂੰ ਛੱਡ ਕੇ ਪਰਿਵਾਰ ਦੇ ਬਾਕੀ ਸਾਰੇ ਮੈਂਬਰਾਂ ਤੋਂ ਇਕੱਲੇ ਇਕੱਲੇ ਪੁੱਛ ਪੜਤਾਲ ਕੀਤੀ। ਮੇਰੀ ਪਤਨੀ ਨੇ ਸੰਖੇਪ ਨੋਟ ਲਿਖੇ। ਮੈਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਮੈਨੂੰ ਉਹ ਗੱਲ ਦੱਸੀ ਜਾਵੇ, ਜਿਹੜੀ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਖੁਦ ਵੇਖੀ ਸੀ ਅਤੇ ਘਰ ਦੇ ਹੋਰ ਮੈਂਬਰਾਂ ਤੋਂ ਸੁਣੀ ਸੁਣਾਈ ਗੱਲ ਨਾ ਦੱਸੀ ਜਾਵੇ।

ਇਸ ਪੜਤਾਲ ਦੌਰਾਨ ਇਹ ਭੇਦ ਖੁੱਲ੍ਹ ਗਿਆ ਕਿ ਮਿਸਟਰ ਇਲੀਜਰ ਦੀ ਪਤਨੀ ਆਪਣੇ ਸਭ ਤੋਂ ਛੋਟੇ ਬੱਚੇ ਨੂੰ ਜਨਮ ਦੇਣ ਲਈ ਲਗਭਗ ਪੰਦਰਾਂ ਦਿਨ ਘਰੋਂ ਬਾਹਰ ਨਰਸਿੰਗ ਹੋਮ (ਹਸਪਤਾਲ) ਵਿੱਚ ਦਾਖਲ ਰਹੀ ਸੀ। ਘਰ ਵਿੱਚ ਪੱਥਰ ਉਸ ਸਮੇਂ ਵੀ ਡਿੱਗਦੇ ਰਹੇ, ਜਦੋਂ ਉਹ ਘਰ ਨਹੀਂ ਸੀ। ਉਹ ਹਸਪਤਾਲ ਵਿੱਚੋਂ ਦੋ ਦਿਨ ਪਹਿਲਾਂ ਹੀ ਘਰ ਆਈ ਸੀ। ਪੜਤਾਲ ਕਰਦੇ ਸਮੇਂ ਮੈਂ ਹਰ ਮੈਂਬਰ ਦੀ ਚਾਲਢਾਲ ਨੂੰ ਬਹੁਤ ਹੀ ਧਿਆਨ ਨਾਲ ਵੇਖਿਆ।

**ਭੂਤ ਕੀ ਹੈ ?**

ਜਦੋਂ ਸਾਰੀ ਪੁੱਛ ਪੜਤਾਲ ਖਤਮ ਹੋ ਗਈ ਤਾਂ ਮੈਂ ਘਰ ਦੇ ਸਾਰੇ ਜੀਆਂ ਨੂੰ ਬੈਠਕ ਵਿੱਚ ਬੁਲਾ ਲਿਆ। ਮੈਂ ਮਿਸਟਰ ਇਲੀਜਰ ਨੂੰ ਆਖਿਆ "ਕਿਉਂਕਿ ਤੁਸੀਂ ਸਾਰੇ ਪੜ੍ਹੇ ਲਿਖੇ ਹੋ ਅਤੇ ਚੰਗੀ ਤਰ੍ਹਾਂ ਸੋਚ ਸਮਝ ਸਕਦੇ ਹੋ, ਇਸ ਕਰਕੇ ਮੈਂ ਜੋ ਕੁਝ ਸਮਝ ਸਕਿਆ ਹਾਂ ਤੁਹਾਨੂੰ ਦੱਸ ਦੇਣਾ ਚਾਹੁੰਦਾ ਹਾਂ। ਸਾਰੇ ਉਪਲੱਬਧ ਸਬੂਤਾਂ ਨੂੰ ਵੇਖ ਕੇ ਇਹ ਮੰਨਣਾ ਪਵੇਗਾ ਕਿ ਘਰ ਵਿੱਚ ਕੋਈ ਪੱਥਰ ਅਤੇ ਪੈਸੇ ਸੁੱਟਦਾ ਸੀ। ਅਜਿਹਾ ਕੋਈ ਵੀ ਸਬੂਤ ਨਹੀਂ ਕਿ ਪੱਥਰ ਵਿਹੜੇ ਵਿੱਚੋਂ ਉੱਠ ਕੇ ਅਤੇ ਉੱਡ ਕੇ ਘਰ ਵਿੱਚ ਆਉਂਦੇ ਸਨ। ਅਜਿਹਾ ਕੋਈ ਵੀ ਸਬੂਤ ਨਹੀਂ ਕਿ ਵੱਡੇ -ਵੱਡੇ ਪੱਥਰ ਛੋਟੀਆਂ-ਛੋਟੀਆਂ ਮੋਰੀਆਂ ਵਿੱਚੋਂ ਦੀ ਆਉਂਦੇ ਸਨ।

ਪਾਚਣ ਕਿਰਿਆ ਨਿਭਾਉਣ ਦੇ ਸਮਰੱਥ ਜਿਉਂਦੇ ਸਰੀਰਾਂ ਦੀ ਹੋਂਦ ਬਗੈਰ, ਬਿਨਾਂ ਸਰੀਰ ਦੇ ਅਖੌਤੀ ਰੂਹਾਂ ਲਈ ਇਹ ਸੰਭਵ ਨਹੀਂ ਸੀ ਕਿ ਉਹ ਪੱਥਰ ਅਤੇ ਪੈਸੇ ਸੁੱਟਣ ਲਈ ਬਲ ਪੈਦਾ ਕਰ ਸਕਣ। ਇਸ ਤਰ੍ਹਾਂ ਦਿਮਾਗ ਅਤੇ ਸਹਿਯੋਗੀ ਪੱਠਿਆਂ ਅਤੇ ਤੰਤੂਆਂ ਦੀ ਹੋਂਦ ਬਗੈਰ "ਰੂਹ" ਵਾਸਤੇ ਸੁਚੇਤ ਕੰਮ ਕਰਨੇ ਸੰਭਵ ਨਹੀਂ। ਇੰਝ ਆਪਾਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਇਨ੍ਹਾਂ ਘਟਨਾਵਾਂ ਦੇ ਪਿੱਛੇ ਕਿਸੇ ਮਨੁੱਖ ਦਾ ਹੱਥ ਹੈ। ਉਹ ਪਰਿਵਾਰ ਦਾ ਦੁਸ਼ਮਣ ਵੀ ਨਹੀਂ ਹੋ ਸਕਦਾ ਕਿਉਂਕਿ ਦੁਸ਼ਮਣ ਦੇ ਘਰ ਪੈਸੇ ਸੁੱਟਣਾ ਸੁਭਾਵਿਕ ਗੱਲ ਨਹੀਂ।

ਰਾਤ ਨੂੰ 11 ਵਜੇ ਤੋਂ ਸਵੇਰੇ 7 ਵਜੇ ਤੱਕ ਪੱਥਰ ਆਦਿ ਦਾ ਨਾ ਡਿੱਗਣਾ ਇਹ ਜ਼ਾਹਿਰ ਕਰਦਾ ਹੈ ਕਿ ਪੱਥਰ ਮਾਰਨ ਵਾਲਾ ਇਸ ਸਮੇਂ ਸੌਂਦਾ ਹੈ। ਮੈਂ "ਰੂਹਾਂ" ਬਾਰੇ 11 ਵਜੇ ਰਾਤ ਤੋਂ ਸਵੇਰੇ 7 ਵਜੇ ਤੱਕ ਆਰਾਮ ਕਰਨ ਸਬੰਧੀ ਕਦੇ ਨਹੀਂ ਸੁਣਿਆ। ਕਿਉਂਕਿ ਪੱਥਰ ਉਸ ਸਮੇਂ ਵੀ ਡਿੱਗਦੇ ਰਹੇ ਹਨ, ਜਦੋਂ ਘਰ ਦੇ ਸਾਰੇ ਬੂਹੇ ਅਤੇ ਬਾਰੀਆਂ ਬੰਦ ਹੁੰਦੇ ਸਨ, ਇਸ ਤੋਂ ਮੈਂ ਇਹ ਸਮਝਦਾ ਹਾਂ ਕਿ ਇਹ ਕੰਮ ਘਰ ਦੇ ਅੰਦਰੋਂ ਹੀ ਕੋਈ ਕਰਦਾ ਸੀ। ਜਿਸਨੂੰ ਜਰਮਨ ਭਾਸ਼ਾ ਵਿੱਚ "ਭੂਤ" (ਦਿਮਾਗੀ ਤੌਰ ਤੇ ਪਰੇਸ਼ਾਨ) ਆਖਿਆ ਜਾ ਸਕਦਾ ਹੈ।

**ਭੂਤਾਂ ਸਬੰਧੀ**

ਭੂਤਾਂ ਵਾਲਾ ਵਰਤਾਰਾ ਇਕੱਲੇ ਇਸ ਮੁਲਕ ਦਾ ਹੀ ਖਾਸਾ ਨਹੀਂ ਹੈ। ਸਾਰੇ ਸੰਸਾਰ ਵਿੱਚ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਅਤੇ ਇੱਕ ਆਮ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਭੂਤ ਕੋਈ ਭੇਦ ਭਰੀ "ਰੂਹ"

ਹੁੰਦੀ ਹੈ ਪ੍ਰੰਤੂ ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹ ਨਾ ਤਾਂ ਗੁੱਝੀ ਹੀ ਹੁੰਦੀ ਹੈ ਅਤੇ ਨਾ ਹੀ ਰੂਹਾਨੀ। ਅਜਿਹੇ ਗਲਤ ਵਿਸ਼ਵਾਸ ਸਿਰਫ ਵਿਗਿਆਨਕ ਪੜਤਾਲ ਦੀ ਅਣਹੋਂਦ ਕਾਰਨ ਹੀ ਪੈਦਾ ਹੁੰਦੇ ਹਨ। ਜੇ ਪੜਤਾਲ ਕਰਨ ਵਾਲੇ ਦਾ ਵਿਸ਼ਵਾਸ ਭੇਦਭਰੀਆਂ ਰੂਹਾਂ (ਸ਼ਕਤੀਆਂ) ਵਿੱਚ ਹੈ ਤਾਂ ਇਹ ਇੱਕ ਕੁਦਰਤੀ ਗੱਲ ਹੈ ਕਿ ਉਹ ਸਾਰੀਆਂ ਵਿਆਖਿਆ ਰਹਿਤ ਘਟਨਾਵਾਂ ਨੂੰ ਅਜਿਹੀਆਂ "ਰੂਹਾਂ" ਨਾਲ ਜੋੜ ਦੇਵੇਗਾ। ਕਿਉਂਕਿ ਮੈਂ ਇਸ ਆਧਾਰ ਤੋਂ ਸ਼ੁਰੂ ਕਰਦਾ ਹਾਂ ਕਿ ਕੋਈ ਭੂਤ-ਮਾੜੇ, ਚੰਗੇ ਜਾਂ ਪਵਿੱਤਰ ਹੁੰਦੇ ਹੀ ਨਹੀਂ, ਇਸ ਲਈ ਸਮੁੱਚੀ ਪੜਤਾਲ ਦੌਰਾਨ ਮੇਰਾ ਸਾਰਾ ਧਿਆਨ ਕਿਸੇ ਅਜਿਹੇ ਮਨੁੱਖ ਨੂੰ ਭਾਲਣ ਤੇ ਕੇਂਦਰਿਤ ਹੁੰਦਾ ਹੈ, ਜਿਹੜਾ ਇਹਨਾਂ ਸਭ ਘਟਨਾਵਾਂ ਲਈ ਜਿੰਮੇਵਾਰ ਹੁੰਦਾ ਹੈ ਅਤੇ ਮੈਂ ਅੱਜ ਤੱਕ ਸੰਬੰਧਿਤ ਵਿਅਕਤੀ ਨੂੰ ਲੱਭਣ ਵਿੱਚ ਕਦੇ ਨਾਕਾਮਯਾਬ ਨਹੀਂ ਹੋਇਆ। ਆਮ ਤੌਰ ਤੇ ਅਜਿਹੇ ਮੌਕਿਆਂ ਤੇ ਜਿਹੜੇ ਪੁੱਛ ਦੇਣ ਵਾਲੇ ਬੁਲਾਏ ਜਾਂਦੇ ਹਨ, ਅਕਸਰ ਇਸ ਵਿਸ਼ਵਾਸ ਨੂੰ ਹੋਰ ਪੱਕਾ ਕਰ ਦਿੰਦੇ ਹਨ ਕਿ ਭੂਤ "ਰੂਹਾਂ" ਹੁੰਦੇ ਹਨ।

**ਭੂਤ ਅਸਾਧਾਰਣ ਵਿਅਕਤੀ ਹੀ ਹੁੰਦੇ ਹਨ**

ਇੱਕ ਭੂਤ ਸਿਵਾਏ ਦਿਮਾਗੀ ਤੌਰ ਤੇ ਬਿਮਾਰ ਵਿਅਕਤੀ ਦੇ ਹੋਰ ਕੁਝ ਨਹੀਂ ਹੁੰਦਾ। ਅਜਿਹੀ ਦਿਮਾਗੀ ਅਸਾਧਾਰਨਤਾ ਕਿਸੇ ਕਿਸਮ ਦੀ ਮਾਯੂਸੀ ਕਰਕੇ ਹੁੰਦੀ ਹੈ। ਅਕਸਰ ਇਹ ਲੜਕਪਨ ਦੀ ਉਮਰ ਵਿੱਚ ਬੱਚਿਆਂ ਨੂੰ ਹੋ ਜਾਂਦੀ ਹੈ। ਪਰੰਤੂ ਮੈਨੂੰ ਇੱਕ ਅਜਿਹੇ ਮਾਮਲੇ ਦਾ ਵੀ ਪਤਾ ਹੈ ਜਿਸ ਵਿੱਚ ਇਸ ਤਰ੍ਹਾਂ ਦੀ ਦਿਮਾਗੀ ਅਸਾਧਾਰਨਤਾ ਦੋ ਬੱਚਿਆਂ ਦੀ ਮਾਂ, ਬਾਲਗ ਔਰਤ ਨੂੰ ਹੋ ਗਈ ਸੀ।

ਕਿਉਂਕਿ ਅਜਿਹੇ ਅਸਾਧਾਰਨ ਵਿਅਕਤੀ ਇਹ ਸਭ ਸ਼ਰਾਰਤਾਂ ਨੀਮ-ਬੇਹੋਸ਼ੀ ਦੀ ਹਾਲਤ ਵਿੱਚ ਕਰਦੇ ਸਨ, ਆਮ ਹਾਲਤਾਂ ਵਿੱਚ ਉਹ ਇਹ ਦੱਸਣ ਦੇ ਯੋਗ ਨਹੀਂ ਹੁੰਦੇ, ਜਿਹੜਾ ਕੁਝ ਉਹਨਾਂ ਨੇ ਪਾਗਲਪਨ ਦੌਰਾਨ ਕੀਤਾ ਹੁੰਦਾ ਹੈ। ਉਹ ਇਹ ਸਭ ਕੁਝ ਭੁੱਲ ਜਾਂਦੇ ਹਨ। ਭਿੰਨ-ਭਿੰਨ ਸੁਝਾਵਾਂ ਦੀ ਮੱਦਦ ਨਾਲ ਜੋ ਕੁਝ ਉਹਨਾਂ ਨੇ ਪਾਗਲਪਣ ਦੌਰਾਨ ਕੀਤਾ ਹੁੰਦਾ ਹੈ, ਮਨਾਇਆ ਜਾ ਸਕਦਾ ਹੈ। ਇਹ ਸ਼ਰਾਰਤੀ ਕੰਮ ਅਸਾਧਾਰਨ ਵਿਅਕਤੀ ਦੁਆਰਾ ਇਸ ਧਿਆਨ ਨਾਲ ਕੀਤੇ ਜਾਂਦੇ ਹਨ ਤਾਂ ਕਿ ਕੋਈ ਹੋਰ ਵੇਖ ਨਾ ਲਵੇ। ਜੇ ਅਜਿਹਾ ਅਸਾਧਾਰਣ ਵਿਅਕਤੀ (ਭੂਤ) ਮੌਕੇ ਤੇ ਹੀ ਸ਼ਰਾਰਤ ਕਰਦਾ ਫੜ ਲਿਆ ਜਾਵੇ, ਤਾਂ ਉਦੋਂ ਤੋਂ ਹੀ ਮੁਸ਼ਕਲ ਹੱਲ ਹੋ ਜਾਵੇਗੀ। ਮੇਰਾ ਤਜ਼ਰਬਾ ਹੈ ਕਿ ਅਜਿਹੇ ਵਿਅਕਤੀ ਕਮਜ਼ੋਰ ਦਿਮਾਗ ਦੇ ਹੁੰਦੇ ਹਨ ਅਤੇ ਭਿੰਨ-ਭਿੰਨ ਸੁਝਾਵਾਂ ਰਾਹੀਂ ਸੰਮੋਹਕ ਨੀਂਦ ਦੇ ਅਸਰ ਹੇਠ ਲਿਆਂਦੇ ਜਾ ਸਕਦੇ ਹਨ। ਉਸ ਹਾਲਤ ਵਿੱਚ ਕੀਤੇ ਗਏ ਵਾਅਦੇ ਅਕਸਰ ਕਦੇ ਵੀ ਨਹੀਂ ਟੁੱਟਦੇ।

ਇਸ ਘਰ ਵਿੱਚ ਤੁਹਾਡੀ ਪਤਨੀ ਅਤੇ ਦੋ ਛੋਟੇ ਬੱਚਿਆਂ ਨੂੰ ਛੱਡ ਕੇ ਤੁਹਾਡੇ ਵਿੱਚੋਂ ਕੋਈ ਵੀ ਭੂਤ ਹੋ ਸਕਦਾ ਹੈ। ਮੈਂ ਤੁਹਾਡੀ ਪਤਨੀ ਨੂੰ ਇਸ ਕਰਕੇ ਛੱਡ ਰਿਹਾਂ ਹਾਂ ਕਿਉਂਕਿ ਪੱਥਰ ਉਸ ਸਮੇਂ ਵੀ ਵੱਜਦੇ ਰਹੇ ਸਨ, ਜਦੋਂ ਉਹ ਘਰੋਂ ਬਾਹਰ ਹਸਪਤਾਲ ਵਿੱਚ ਦਾਖਲ ਸੀ। ਮੈਂ ਪੜਤਾਲ ਸਮੇਂ ਆਮ ਤੌਰ ਤੇ "ਭੂਤ" ਦਾ ਨਾਂ ਨਹੀਂ ਦੱਸਿਆ ਕਰਦਾ ਤਾਂ ਕਿ ਉਹ ਬੇਚਾਰਾ ਦੂਜਿਆਂ ਦੀ ਨਫਰਤ ਦਾ ਸ਼ਿਕਾਰ ਨਾ ਹੋ ਜਾਵੇ ਅਤੇ ਇੰਝ ਉਸਦੀ ਦਿਮਾਗੀ ਹਾਲਤ ਹੋਰ ਖਰਾਬ ਨਾ ਹੋ ਜਾਵੇ। ਕਿਉਂਕਿ ਮੈਂ ਉਸ ਨੂੰ ਇੱਕ ਸਮਝਦਾਰ ਬੰਦਾ ਸਮਝਦਾ ਹਾਂ, ਇਸ ਕਰਕੇ ਇਸ ਘਰ ਵਿਚਲੇ ਭੂਤ ਦਾ ਨਾਂ ਮੈਂ ਤੁਹਾਨੂੰ ਦੱਸ ਦੇਵਾਗਾਂ। ਇਹ ਭੂਤ ਤੁਹਾਡੀ ਛੋਟੀ ਨੌਕਰਾਣੀ ਹੈ। ਤੁਹਾਨੂੰ ਮਾਨਸਿਕ ਕਸ਼ਟ ਦੇਣ ਬਦਲੇ ਜਾਂ ਤੁਹਾਡਾ ਮਾਇਕ ਨੁਕਸਾਨ ਕਰਾਉਣ ਕਾਰਨ, ਉਸਨੂੰ ਕੋਈ ਸਜ਼ਾ ਨਾ ਦਿੱਤੀ ਜਾਵੇ ਅਤੇ ਨਾ ਹੀ ਝਿੜਕਿਆ ਅਤੇ ਤਾੜਿਆ ਜਾਵੇ। ਉਹ ਇਹ ਸਭ ਕੁਝ ਤੁਹਾਡੇ ਪ੍ਰਤੀ ਕਿਸੇ ਨਫ਼ਰਤ ਭਰੀ ਭਾਵਨਾ ਕਰਕੇ ਨਹੀਂ ਸੀ ਕਰਿਆ ਕਰਦੀ। ਇਹ ਸਭ ਕੁਝ ਉਸ ਨੇ ਸੁਚੇਤ ਤੌਰ ਤੇ ਨਹੀਂ ਸੀ ਕੀਤਾ। ਉਸ ਨਾਲ ਦਿਆਲਤਾ ਅਤੇ ਹਮਦਰਦੀ ਭਰਿਆ ਸਲੂਕ ਕਰਨ ਦੀ ਲੋੜ ਹੈ।

**ਇਸ ਦਾ ਵਿਰੋਧ ਕੀਤਾ ਗਿਆ**

ਜਦੋਂ ਮੈਂ 13 ਸਾਲਾਂ ਦੀ ਕੁੜੀ ਨੂੰ ਭੂਤ ਆਖਿਆ ਤਾਂ ਮਿਸਟਰ ਇਲੀਜਰ ਦੀ ਮਾਂ ਨੇ ਇਸਦਾ ਪੁਰਜ਼ੋਰ ਵਿਰੋਧ ਕੀਤਾ। ਉਸਨੇ ਸਾਨੂੰ ਯਕੀਨ ਦੁਆਇਆ ਕਿ ਕਈ ਵਾਰੀ ਜਦੋਂ ਇਹ ਕੁੜੀ ਘਰੇ ਉਸ ਦੇ ਕੋਲ ਹੁੰਦੀ ਸੀ ਤਾਂ ਵੀ ਪੱਥਰ ਵੱਜਦੇ ਸਨ। "ਅੱਜ ਵੀ ਦੁਪਹਿਰੇ ਜਦੋਂ ਪੱਥਰ ਡਿੱਗੇ ਤਾਂ ਇਹੋ ਕੁੜੀ ਨੇ ਸ਼ੋਰ ਮਚਾਇਆ" ਇਲੀਜਰ ਦੀ ਮਾਂ ਨੇ ਆਖਿਆ।

ਮੈਂ ਉਸ ਨੂੰ ਦੱਸਿਆ "ਤੁਸੀਂ ਆਪਣੇ ਟੱਬਰ ਦੇ ਹਰ ਜੀਅ ਨੂੰ ਕੁੱਝ ਦਿਨ ਅਲੱਗ-ਅਲੱਗ ਕਰਕੇ ਭੂਤ ਦੀ ਪਛਾਣ ਖੁਦ ਵੀ ਕਰ ਸਕਦੇ ਹੋ। ਇਹ ਤੁਸੀਂ ਵੀ ਹੋ ਸਕਦੇ ਹੋ, ਮਿਸਟਰ ਇਲੀਜਰ ਵੀ ਹੋ ਸਕਦਾ ਹੈ। ਪਰ ਮੈਨੂੰ ਇਸ ਬਾਰੇ ਕੋਈ ਸ਼ੱਕ ਨਹੀਂ ਕਿ ਅਸਲੀ ਭੂਤ ਇਹ ਕੁੜੀ ਹੈ।

ਹੁਣ ਇਲੀਜਰ ਨੇ ਆਖਿਆ ਕਿ ਅਗਲੇ ਦਿਨ ਉਹ ਕੁੜੀ ਨੂੰ ਆਵਦੇ ਭਰਾ ਦੇ ਘਰ ਭੇਜ ਦੇਵੇਗਾ ਅਤੇ ਕੁੱਝ ਦਿਨ ਉਸ ਨੂੰ ਉੱਥੇ ਰੱਖੇਗਾ। ਇਸ ਦਾ ਕੀ ਸਿੱਟਾ ਨਿਕਲਦਾ ਹੈ, ਵੇਖਿਆ ਜਾਵੇਗਾ।

9 ਵਜੇ ਸ਼ਾਮੀ ਜਦੋਂ ਅਸੀਂ ਆਪਣੀ ਕਾਰ ਵਿੱਚ ਵਿਦਾ ਹੋਣ ਲਈ ਬੈਠੇ ਅਤੇ ਮੈਂ ਕਾਰ ਸਟਾਰਟ ਕਰਨ ਵਾਲਾ ਹੀ ਸਾਂ ਤਾਂ ਮੇਰੀ ਪਤਨੀ ਨੇ ਮੈਨੂੰ ਦੱਸਿਆ, ਮੈਨੂੰ ਇੰਝ ਲੱਗਦਾ ਹੈ ਕਿ ਇਹ ਲੋਕ ਅਜੇ ਪੂਰੀ ਤਰ੍ਹਾਂ ਨਹੀਂ ਮੰਨੇ। ਇਹ ਹੋ ਸਕਦਾ ਹੈ ਲੜਕੀ ਨੂੰ ਅਲੱਗ ਕਰਕੇ ਪਰਖ ਕਰਨ ਦੀ ਤਕਲੀਫ ਨਾ ਕਰਨ। ਮੈਂ ਥੋੜਾ ਜਿਹਾ ਸੋਚਿਆ, ਕਾਰ ਵਿੱਚੋਂ ਬਾਹਰ ਨਿਕਲਿਆ ਅਤੇ ਮਿਸਟਰ ਇਲੀਜਰ ਨੂੰ ਵਿਹੜੇ ਵਿੱਚ ਦੋ ਕੁਰਸੀਆਂ ਡਾਹੁਣ ਲਈ ਬੇਨਤੀ ਕੀਤੀ। ਅਸੀਂ ਮੂੰਹ ਹਨੇਰੇ ਜਿਹੇ ਵਿੱਚ ਵਿਹੜੇ ਵਿੱਚ ਬੈਠ ਗਏ ਅਤੇ ਅਸੀਂ ਮਿਸਟਰ ਇਲੀਜਰ ਨੂੰ ਕੁੜੀ ਨੂੰ ਸਾਡੇ ਕੋਲ ਭੇਜਣ ਲਈ ਆਖਿਆ।

ਮੈਂ ਧਰਤੀ ਤੇ ਉਂਗਲ ਨਾਲ ਇੱਕ ਚੱਕਰ ਖਿੱਚਿਆ ਅਤੇ ਕੁੜੀ ਨੂੰ ਬਿਨਾਂ ਹਰਕਤ ਕਰਨ ਦੇ ਉਸ ਵਿੱਚ ਖੜੀ ਹੋਣ ਲਈ ਆਖਿਆ। ਮੇਰੇ ਵੱਲੋਂ ਕੁਝ ਮਿੰਟਾਂ ਲਈ ਵੱਖ-ਵੱਖ ਸੁਝਾਅ ਦੇਣ ਨਾਲ ਕੁੜੀ ਅਰਧ-ਸੰਮੋਹਕ ਨੀਂਦ ਦੀ ਅਵਸਥਾ ਵਿੱਚ ਆ ਗਈ ਅਤੇ ਜੋ ਕੁਝ ਉਸ ਨੇ ਕੀਤਾ ਸੀ, ਦੱਸਣਾ ਸ਼ੁਰੂ ਕਰ ਦਿੱਤਾ। ਉਸਨੇ ਇਹ ਕਬੂਲ ਕੀਤਾ ਕਿ ਘਰ ਵਿੱਚ ਜੋ ਕੁਝ ਵੀ ਵਾਪਰਦਾ ਸੀ ਉਹ ਉਸ ਲਈ ਜ਼ੁੰਮੇਵਾਰ ਸੀ। ਉਸਨੇ ਘਰ ਵਿੱਚ ਸੁੱਟਣ ਲਈ ਪੈਸੇ ਉਹ ਕਿਵੇਂ ਚੀਜਾਂ ਲਿਆਉਣ ਲਈ ਦਿੱਤੇ ਪੈਸਿਆਂ ਵਿੱਚੋਂ ਰੱਖ ਲਿਆ ਕਰਦੀ ਸੀ। ਉਸਨੇ ਇਹ ਵੀ ਦੱਸਿਆ ਕਿ ਕਿਵੇਂ ਉਹ ਦਿਨ ਵਿੱਚ ਵਲਗਣ ਵਿੱਚੋਂ ਪੱਥਰ ਇਕੱਠੇ ਕਰਕੇ ਰਸੋਈ ਵਿੱਚ ਬਾਲਣ ਹੇਠ ਲੁਕੋਏ ਹੋਏ ਡੱਬੇ ਵਿੱਚ ਰੱਖਿਆ ਕਰਦੀ ਸੀ।

ਇੱਕ ਦਿਨ ਜਦੋਂ ਘਰਦੇ ਸਾਰੇ ਜੀਅ ਨਵੇਂ ਬੱਚੇ ਨੂੰ ਦੇਖਣ ਹਸਪਤਾਲ ਗਏ ਹੋਏ ਸਨ, ਉਸਨੇ ਅਲਸੈਸ਼ਨ ਕੁੱਤੇ ਦੀ ਲੱਤ ਤੇ ਝਾੜੂ ਦਾ ਹੱਥਾ ਜੋਰ ਨਾਲ ਮਾਰਿਆ ਸੀ। ਉਸ ਦਿਨ ਤੋਂ ਕੁੱਤਾ ਲੰਗੜਾਕੇ ਤੁਰਦਾ ਸੀ।

ਮੈਂ ਕੁੜੀ ਤੋਂ ਇਹ ਭਰੋਸਾ ਲਿਆ ਕਿ ਭਵਿੱਖ ਵਿੱਚ ਉਹ ਅਜਿਹੇ ਸ਼ਰਾਰਤੀ ਕਾਰੇ ਨਹੀਂ ਕਰੇਗੀ। ਇਸ ਭਰੋਸੇ ਬਦਲੇ ਮੈਂ ਉਸ ਨਾਲ ਵਾਅਦਾ ਕੀਤਾ ਕਿ ਜੋ ਕੁਝ ਉਸ ਨੇ ਪਿੱਛੇ ਕੀਤਾ ਹੈ ਉਸਦੀ ਉਸਨੂੰ ਕੋਈ ਸਜ਼ਾ ਨਹੀਂ ਦਿੱਤੀ ਜਾਵੇਗੀ।

ਅਸੀਂ ਘਰ ਵਾਪਸ ਗਏ ਅਤੇ ਮਿਸਟਰ ਇਲੀਜਰ ਅਤੇ ਟੱਬਰ ਦੇ ਦੂਜੇ ਜੀਆਂ ਨੂੰ ਸਭ ਕੁਝ ਦੱਸਿਆ। ਉਹ ਜਾਨਣ ਲਈ ਬਹੁਤ ਚਿੰਤਤ ਸਨ। "ਮੈਂ ਅੰਦਾਜ਼ਾ ਲਾਇਆ ਕਿ ਤੁਸੀਂ ਸਾਰੇ ਮੇਰੀ ਪੜਤਾਲ ਬਾਰੇ ਸ਼ੱਕੀ ਹੋ। ਆਪਣੀ ਇੱਛਾ ਅਤੇ ਆਮ ਵਰਤਾਰੇ ਦੇ ਖਿਲਾਫ਼ ਮੈਂ ਇਹ ਫੈਸਲਾ ਕੀਤਾ ਕਿ ਲੜਕੀ ਨੂੰ ਸਾਰਾ ਕੁਝ ਮੰਨਵਾਇਆ ਜਾਵੇ। ਹੁਣ ਉਸਨੇ ਮੇਰੇ ਸਾਹਮਣੇ ਸਾਰਾ ਕੁਝ ਮੰਨ ਲਿਆ ਹੈ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਉਸ ਨੂੰ ਇਸ ਬਾਰੇ ਕੁਝ ਵੀ ਨਾ ਪੁੱਛਣਾ ਅਤੇ ਨਾ ਹੀ ਉਸ ਤੇ ਸ਼ੱਕ ਕਰਨਾ। ਜੇ ਉਸਨੂੰ ਨਰਮੀ ਨਾਲ ਨਾ

ਸਮਝਾਇਆ ਗਿਆ ਤਾਂ ਕੁੜੀ ਦੇ ਹਿਸਟੀਰੀਆ (ਬੇਹੋਸ਼ੀ) ਦਾ ਰੋਗੀ ਬਣ ਜਾਣ ਦੀ ਪੂਰੀ ਸੰਭਾਵਨਾ ਹੈ।"

ਸ਼ੱਕ ਕਰਨ ਵਾਲੀ ਮਾਂ ਸਮੇਤ ਸਾਰਿਆਂ ਦੇ ਚਿਹਰੇ ਸੁੱਖ ਦੇ ਸਾਹ ਦੇ ਭਾਵਾਂ ਨਾਲ ਚਮਕ ਉੱਠੇ। ਸਭ ਤੋਂ ਵੱਡੇ ਬੱਚੇ ਨੂੰ ਇਹ ਆਖਦੇ ਸੁਣਿਆ ਗਿਆ "ਹੁਣ ਇੱਥੇ ਅਜਿਹਾ ਕੁਝ ਨਹੀਂ ਜਿਹੜਾ ਸਾਨੂੰ ਖੁਸ਼ੀ-ਖੁਸ਼ੀ ਕ੍ਰਿਸਮਿਸ ਜਾਣ ਤੋਂ ਰੋਕੇ।"

ਲੜਕੀ ਇਲੀਜਰ ਦੇ ਘਰੇ ਹੋਰ ਦੋ ਸਾਲ ਬਿਨਾਂ ਕੋਈ ਵੀ ਮੁਸ਼ਕਲ ਖੜ੍ਹੀ ਕੀਤੇ ਨੌਕਰੀ ਕਰਦੀ ਰਹੀ।

# ਜਿਊਂਦਿਆਂ ਦਾ ਭੂਤ

ਇਹ ਘਟਨਾ ਦੂਜੀ ਸੰਸਾਰ ਜੰਗ ਦੀ ਹੈ। ਗਾਲੇ ਜਿਲ੍ਹੇ ਦੇ ਅਕਮੀਮਾਨਾ ਦੇ ਰਹਿਣ ਵਾਲੀ ਲੀਲਾਵਾਥੀ ਇਕ ਸਿੱਧੀ ਸਾਦੀ ਭੋਲੀ ਜਿਹੀ ਕੁੜੀ ਸੀ। ਗੁਆਂਢ ਦੀਆਂ ਹੋਰ ਔਰਤਾਂ ਉਸਨੂੰ ਈਰਖਾ ਦੀ ਨਜ਼ਰ ਨਾਲ ਵੇਖਦੀਆਂ ਸਨ। ਲੀਲਾਵਾਥੀ ਦੇ ਬਟੂਏ ਵਿੱਚ ਸਦਾ ਹੀ ਪੈਸੇ ਰਹਿੰਦੇ ਸਨ, ਜਦੋਂ ਕਿ ਉਹਨਾਂ ਔਰਤਾਂ ਕੋਲ ਨਹੀਂ ਸਨ ਹੁੰਦੇ।

ਪਿੰਡ ਵਿੱਚ ਫੇਰੀ ਲਾਉਣ ਵਾਲੇ ਮੀਰਾ ਲੈਬੇ ਨੇ ਹਰ ਬੁੱਧਵਾਰ ਨੂੰ ਲੀਲਾਵਾਥੀ ਕੋਲ ਆਉਣ ਦਾ ਨੇਮ ਹੀ ਧਾਰ ਲਿਆ ਸੀ। ਲੀਲਾਵਾਥੀ ਛੋਟੀਆਂ ਮੋਟੀਆਂ ਚੀਜ਼ਾਂ ਤੋਂ ਇਲਾਵਾ, ਜਿਹੜੀਆਂ ਉਹ ਫੇਰੀ ਸਮੇਂ ਲੈਕੇ ਆਉਂਦਾ, ਹਾਰ-ਸ਼ਿੰਗਾਰ ਦੇ ਸਮਾਨ ਦੀ ਵੀ ਚੰਗੀ ਗਾਹਕ ਸੀ। ਲੈਬੇ ਦੇ ਇਹ ਸਪਤਾਹਿਕ ਚੱਕਰ ਗੁਆਂਢ ਦੀਆਂ ਜਵਾਨ ਔਰਤਾਂ ਅਤੇ ਕੁੜੀਆਂ ਨੂੰ ਲੀਲਾਵਾਥੀ ਦੇ ਘਰ ਖਿੱਚ ਕੇ ਲਿਆਉਂਦੇ ਸਨ। ਉਹ ਸਿਰਫ ਲੈਬੇ ਦੀ ਤੁਰਦੀ ਫਿਰਦੀ ਦੁਕਾਨ ਵਿੱਚ ਪਈਆਂ ਕੀਮਤੀ ਚੀਜ਼ਾਂ ਵੇਖਣ ਹੀ ਆਉਂਦੀਆਂ ਸਨ। ਕਦੇ-ਕਦੇ ਇਹ ਚਲਦੀ ਫਿਰਦੀ ਦੁਕਾਨ (ਰੇੜ੍ਹੀ) ਸਾਰਥ [Sarath] ਲੈ ਕੇ ਆਉਂਦਾ। ਭਾਵੇਂ ਇਹ ਚੀਜ਼ਾਂ ਉਹਨਾਂ ਦੀ ਪਹੁੰਚ ਤੋਂ ਬਾਹਰ ਸਨ, ਪਰ ਸਾਰੀਆਂ ਲੀਲਾਵਾਥੀ ਦੇ ਖਰੀਦਣ ਲਈ ਚੰਗੀਆਂ ਚੀਜ਼ਾਂ ਦੀ ਚੋਣ ਕਰਨ ਵਿੱਚ ਹੀ ਖੁਸ਼ੀ ਮਹਿਸੂਸ ਕਰਦੀਆਂ ਸਨ।

ਲੀਲਾਵਾਥੀ ਦੀ ਪਿਤਾ ਅੱਪੂਹਾਮੀ [Appuhammy] ਗਾਲੇ ਬਜ਼ਾਰ ਵਿੱਚ ਇੱਕ ਕਰਿਆਨੇ ਦੀ ਦੁਕਾਨ ਤੇ ਸੇਲਜ਼ਮੈਨ ਸੀ। ਉਹ ਸਵੇਰੇ ਹੀ ਘਰੋਂ ਚਲਿਆ ਜਾਂਦਾ ਅਤੇ ਰਾਤੀਂ ਨੌਂ ਵਜੇ ਵਾਪਸ ਆਉਂਦਾ। ਲੀਲਾਵਾਥੀ, ਉਮਰ 24 ਸਾਲ ਅਤੇ ਉਸਦੀ ਮਤਰੇਈ ਭੈਣ ਸਿਰਿਆਵਾਥੀ, ਉਮਰ 10 ਸਾਲ ਲਗਨ ਨਾਲ ਘਰ ਦੇ ਛੋਟੇ ਮੋਟੇ ਕੰਮ ਧੰਦੇ ਕਰਦੀਆਂ। ਲੀਲਾਵਾਥੀ ਦੀ ਮਾਂ ਦੇ ਮਰ ਜਾਣ ਤੋਂ ਬਾਅਦ ਅੱਪੂ ਹਾਮੀ ਨੇ ਦੂਜਾ ਵਿਆਹ ਕਰਵਾ ਲਿਆ ਸੀ, ਪਰੰਤੂ ਉਹ ਵੀ ਸਿਰਿਆਵਾਥੀ ਨੂੰ ਜਨਮ ਦੇਣ ਦੇ ਕੁੱਝ ਮਹੀਨੇ ਬਾਅਦ ਹੀ ਚੱਲ ਵਸੀ ਸੀ। ਲੀਲਾਵਾਥੀ ਨੂੰ ਹੀ ਆਪਣੀ ਮਾਂ ਮਛੋਹਰ ਮਤਰੇਈ ਭੈਣ ਨੂੰ ਪਾਲਣਾ ਪਿਆ ਸੀ।

**ਵਿਆਹ**

ਜਿਹੜੀ ਦੁਕਾਨ ਤੇ ਅੱਪੂਹਾਮੀ ਕੰਮ ਕਰਦਾ ਸੀ, ਉੱਥੇ ਹੀ ਜੂਨੀਅਰ ਸਕੂਲ ਸਰਟੀਫਿਕੇਟ ਦੇ ਇਮਤਿਹਾਨ ਵਿੱਚੋਂ ਫੇਲ ਹੋਇਆ ਉਸੇ ਹੀ ਪਿੰਡ ਦਾ ਇੱਕ ਮੁੰਡਾ ਸੋਮਪਾਲ ਜੂਨੀਅਰ ਕਲਰਕ ਵਜੋਂ ਨੌਕਰੀ ਕਰਦਾ ਸੀ। ਆਪਣੇ ਪੁਰਾਣੇ ਜਮਾਤੀਆਂ ਨਾਲ ਰਲਕੇ ਸੋਮਪਾਲ ਨੇ ਵੀ ਫੌਜ ਵਿੱਚ ਭਰਤੀ ਹੋਣ ਲਈ ਦਰਖਾਸਤ ਦਿੱਤੀ ਹੋਈ ਸੀ। ਇਸ ਮੌਕੇ ਤੇ ਅੱਪੂਹਾਮੀ ਨੇ ਸੋਮਪਾਲ ਦੀ ਸ਼ਾਦੀ ਲੀਲਾਵਾਥੀ ਨਾਲ ਕਰ ਦਿੱਤੀ। ਵਿਆਹ ਮਗਰੋਂ ਸੋਮਪਾਲ ਅੱਪੂਹਾਮੀ ਦੇ ਘਰ ਵਿੱਚ ਹੀ ਲੀਲਾਵਾਥੀ ਨਾਲ ਰਹਿੰਦਾ ਸੀ।

ਵਿਆਹ ਦੇ ਠੀਕ ਚਾਲੀ ਦਿਨਾਂ ਮਗਰੋਂ ਸੋਮਪਾਲ ਨੂੰ ਆਰਮੀ ਹੈੱਡਕੁਆਟਰ ਕੋਲੰਬੋ ਵਿਖੇ ਹਾਜ਼ਰ ਹੋਣ ਲਈ ਬੁਲਾ ਲਿਆ ਗਿਆ। ਲੀਲਾਵਾਥੀ ਨੂੰ ਆਪਣੇ ਜਵਾਨ ਪਤੀ ਨੂੰ ਹੰਝੂਆਂ ਭਰੀ ਵਿਦਾਇਗੀ ਦੇਣੀ ਪਈ। ਅਗਲੀ ਸ਼ਾਮ ਅੱਪੂਹਾਮੀ, ਲੀਲਾਵਾਥੀ ਅਤੇ ਸਿਰਿਆਵਾਥੀ ਨੇ ਸੋਮਪਾਲ ਨੂੰ ਗਾਲੇ ਰੇਲਵੇ ਸਟੇਸ਼ਨ ਤੋਂ ਗੱਡੀ ਚੜ੍ਹਾ ਦਿੱਤਾ। ਦੀਆਤਲਾਵਾ ਕੈਂਪ ਵਿਖੇ ਚਾਰ ਮਹੀਨੇ ਦੀ ਸਖਤ ਟਰੇਨਿੰਗ ਤੋਂ ਮਗਰੋਂ, ਪੰਜਾਹ ਹੋਰ ਜਵਾਨਾਂ ਨਾਲ ਸੋਮਪਾਲ ਨੂੰ ਫਰੰਟ ਤੇ ਭੇਜ ਦਿੱਤਾ ਗਿਆ।

**ਲੰਮੀ ਜੁਦਾਈ**

ਲੀਲਾਵਾਥੀ ਦੀ ਆਪਣੇ ਪਿਆਰੇ ਪਤੀ ਤੋਂ ਲੰਮੀ ਜੁਦਾਈ ਕਾਰਨ ਪੈਦਾ ਹੋਈ ਦਿਮਾਗੀ ਪ੍ਰੇਸ਼ਾਨੀ ਅਕਸਰ ਬਹੁਤ ਹੱਦ ਤੱਕ ਹਰ ਮਹੀਨੇ ਸੋਮਪਾਲ ਦੇ ਖਤ ਮਿਲਣ ਕਰਕੇ ਅਤੇ ਤਨਖਾਹ ਵਿੱਚੋਂ ਕੁੱਝ ਪੈਸੇ ਹਰ

ਮਹੀਨੇ ਮਿਲ ਜਾਣ ਕਰਕੇ ਘੱਟ ਜਾਂਦੀ ਸੀ। ਉਹ ਫੌਜੀ ਵਰਦੀ ਵਿੱਚ ਸੋਮਪਾਲ ਦੀਆਂ ਫੋਟੋਆਂ ਹਰ ਇੱਕ ਨੂੰ ਵਿਖਾਉਣ ਵਿੱਚ ਮਾਣ ਮਹਿਸੂਸ ਕਰਦੀ ਸੀ। ਉਸਨੇ ਇਹ ਫੋਟੋਆਂ ਘੱਟੋ-ਘੱਟ ਚਾਰ ਪੰਜ ਵਾਰੀ ਲੈਬੇ ਅਤੇ ਉਸਦੇ ਸਹਾਇਕ ਸਾਰਥ ਨੂੰ ਵਿਖਾਈਆਂ ਹੋਣਗੀਆਂ।

ਪਿੰਡ ਦੀਆਂ ਹੋਰਨਾਂ ਕੁੜੀਆਂ ਵਾਂਗੂ ਲੀਲਾਵਾਥੀ ਗੱਲਾਂ ਬਾਤਾਂ ਵਿੱਚ ਹੀ ਸਮਾਂ ਨਹੀਂ ਸੀ ਗੁਜਾਰਦੀ। ਸਿਰੀਆਵਾਥੀ ਨੂੰ ਸਕੂਲ ਭੇਜਣ ਤੋਂ ਮਗਰੋਂ ਅਤੇ ਘਰ ਦੇ ਕੰਮ ਧੰਦੇ ਤੋਂ ਬਾਅਦ ਉਹ ਸਿਰਹਾਣੇ ਦੀ ਲੈਸ ਬੁਣਨ ਲੱਗ ਜਾਂਦੀ। ਹਰ ਹਫਤੇ ਲੈਬੇ ਨੂੰ ਇਹ ਲੈਸ ਵੇਚਕੇ ਉਹ ਆਪਣੇ ਜੇਬ ਖਰਚ ਵਾਸਤੇ ਹੋਰ ਵਾਧੂ ਪੈਸੇ ਕਮਾ ਲੈਂਦੀ ਸੀ। ਜਦੋਂ ਅੱਪੂਹਾਮੀ ਘਰੋਂ ਬਾਹਰ ਹੁੰਦਾ ਸੀ ਤਾਂ ਸਿਵਾਏ ਲੈਬੇ ਅਤੇ ਸਾਰਥ ਦੇ ਹੋਰ ਕੋਈ ਪੁਰਸ਼ ਇਸ ਘਰ ਨਹੀਂ ਸੀ ਆਉਂਦਾ।

ਭਾਵੇਂ ਉਹ ਸੋਮਪਾਲ ਦੇ ਖਤ ਹੀ ਮੁਸ਼ਕਲ ਨਾਲ ਪੜ੍ਹ ਤਾਂ ਲੈਂਦੀ ਸੀ, ਪਰੰਤੂ ਉਹਨਾਂ ਦਾ ਜਵਾਬ ਉਹ ਨਹੀਂ ਸੀ ਲਿਖ ਸਕਦੀ। ਦੋ ਵਾਰੀ ਉਸਨੇ ਸਾਰਥ ਕੋਲੋਂ ਸੋਮਪਾਲ ਨੂੰ ਜਵਾਬ ਲਿਖਵਾਏ। ਇਹ ਆਖਿਆ ਜਾ ਸਕਦਾ ਹੈ ਕਿ ਸੋਮਪਾਲ ਅਤੇ ਉਸਦੀ ਪਤਨੀ ਦਰਮਿਆਨ ਪੱਤਰ ਵਿਹਾਰ ਸਿਰਫ ਇਕਤਰਫਾ ਹੀ ਸੀ, ਪਰੰਤੂ ਇਹ ਵੀ ਬਹੁਤੀ ਦੇਰ ਨਾ ਚੱਲਿਆ। ਸੋਮਪਾਲ ਦੇ ਖਤ ਘਟਣੇ ਸ਼ੁਰੂ ਹੋ ਗਏ ਅਤੇ ਅਖੀਰ ਨੂੰ ਬਿਲਕੁਲ ਹੀ ਬੰਦ ਹੋ ਗਏ। ਪਰੰਤੂ ਮਾਹਵਾਰ ਮਨੀਆਰਡਰ ਬਿਨਾਂ ਕਿਸੇ ਰੋਕ ਦੇ ਆਉਂਦਾ ਰਿਹਾ।

**ਉਦਾਸੀ**

ਲੀਲਾਵਾਥੀ ਦੇ ਚੰਗੇ ਖੁਸ਼ੀਆਂ ਭਰੇ ਦਿਹਾੜੇ ਹੁਣ ਖਤਮ ਹੋ ਗਏ ਜਾਪਣ ਲੱਗੇ। ਸੋਮਪਾਲ ਦੇ ਖਤ ਨਾ ਆਉਣ ਕਾਰਨ ਉਹ ਦਿਮਾਗੀ ਤੌਰ ਤੇ ਪ੍ਰੇਸ਼ਾਨ ਰਹਿਣ ਲੱਗੀ। ਲੈਬੇ ਨੇ ਵੀ ਇਹ ਮਹਿਸੂਸ ਕੀਤਾ ਕਿ ਉਸਦੇ ਸਪਤਾਹਿਕ ਚੱਕਰ ਹੁਣ ਘੱਟ ਲਾਹੇਵੰਦ ਸਨ। ਬਜਾਏ ਉਹਨਾਂ ਤੋਂ ਕੋਈ ਚੀਜ਼ ਖਰੀਦਣ ਦੇ ਲੀਲਾਵਾਥੀ ਆਪਣੀ ਦਿਮਾਗੀ ਚਿੰਤਾ ਦਾ ਉਹਨਾਂ ਨਾਲ ਦੁੱਖ-ਸੁੱਖ ਕਰਨ ਲੱਗ ਪੈਂਦੀ ਸੀ। ਉਸਨੇ ਸਾਰਥ ਤੋਂ ਆਪਣੇ ਵੱਲੋਂ ਇੱਕ ਚਿੱਠੀ ਲਿਖਵਾਈ, ਜਿਸ ਵਿੱਚ ਸੋਮਪਾਲ ਨੂੰ ਸਿਰਫ ਇੱਕ ਖਤ ਹੋਰ ਲਿਖਣ ਲਈ ਅਰਜ਼ ਕੀਤੀ ਗਈ ਸੀ। ਫਿਰ ਵੀ ਕੋਈ ਜਵਾਬ ਨਾ ਆਇਆ।

ਮੀਰਾ ਲੈਬੇ ਨੇ ਮੰਦਾ ਵੇਖ ਕੇ ਲੀਲਾਵਾਥੀ ਦੇ ਘਰ ਹਫਤਾਵਾਰੀ ਫੇਰੀ ਬੰਦ ਕਰ ਦਿੱਤੀ। ਲੈਬੇ ਦੇ ਵਪਾਰਿਕ ਫੇਰੇ ਬੰਦ ਹੋਣ ਨਾਲ ਸਾਰਥ ਨੇ ਘਰੇਲੂ ਫੇਰੇ ਮਾਰਨੇ ਬੰਦ ਕਰ ਦਿੱਤੇ। ਸਾਰਥ ਲੈਬੇ ਕੋਲ ਦਿਹਾੜੀ ਤੇ ਸਵੇਰੇ 8 ਵਜੇ ਤੋਂ ਸ਼ਾਮ 5 ਵਜੇ ਤੱਕ ਕੰਮ ਕਰਦਾ ਸੀ।

ਲੀਲਾਵਾਥੀ ਲਈ ਤਰਸ ਕਾਰਨ ਕਈ ਵਾਰੀ ਸ਼ਾਮ ਨੂੰ ਸਾਰਥ ਉਸਦੇ ਘਰ ਆਉਂਦਾ ਅਤੇ ਉਸਨੂੰ ਢਾਰਸ ਬਨ੍ਹਾਉਂਦਾ। ਸਾਰਥ ਨੇ ਉਸਨੂੰ ਦੱਸਿਆ ਕਿ ਕਿਵੇਂ ਚੰਗੇ ਭਲੇ ਮੰਡੇ ਫੌਜ ਵਿੱਚ ਭਰਤੀ ਹੋਣ ਮਗਰੋਂ ਵਿਗੜ ਜਾਂਦੇ ਹਨ। ਕਿਵੇਂ ਫੌਜੀ ਅਵਾਰਾ ਔਰਤਾਂ ਤੇ ਪੈਸੇ ਬਰਬਾਦ ਕਰਦੇ ਹਨ, ਉਹਨਾਂ ਵਿੱਚੋਂ ਕੁੱਝ ਕਿਵੇਂ ਬਦੇਸ਼ੀ ਕੁੜੀਆਂ ਨਾਲ ਵਿਆਹ ਕਰਵਾ ਲੈਂਦੇ ਹਨ। ਲੀਲਾਵਾਥੀ ਇਹ ਸਭ ਕੁੱਝ ਅੱਖਾਂ ਵਿੱਚ ਹੰਝੂ ਭਰ ਕੇ ਸੁਣਦੀ ਸੀ। ਉਸਨੇ ਸਾਰਥ ਨੂੰ ਦੱਸਿਆ ਕਿ ਕਿੰਨਾ ਚੰਗਾ ਹੁੰਦਾ ਜੇ ਸੋਮਪਾਲ ਗਾਲੇ ਵਿਖੇ ਦੁਕਾਨ ਤੇ ਕਲਰਕ ਵਜੋਂ ਹੀ ਕੰਮ ਕਰਦਾ ਰਹਿੰਦਾ, ਭਾਵੇਂ ਤਨਖਾਹ ਘੱਟ ਹੀ ਕਿਉਂ ਨਾ ਸੀ।

**ਖਤਰਾ**

ਸਾਰਥ ਲੀਲਾਵਾਥੀ ਦੇ ਘਰ ਰੋਜਾਨਾ ਵਾਂਗੂ ਆਉਣ ਲੱਗਾ। ਇਹ ਸਾਰਥ ਦਾ ਰੋਜਾਨਾ ਹੀ ਪੇਸ਼ਾ ਬਣ ਗਿਆ ਕਿ ਲੈਬੇ ਨਾਲ ਸ਼ਾਮ ਨੂੰ ਵਿਹਲਾ ਹੁੰਦੇ ਸਾਰ ਉਹ ਨਹਾਉਂਦਾ ਧੋਂਦਾ, ਚੰਗੇ ਕੱਪੜੇ ਪਾਉਂਦਾ ਅਤੇ ਮਲਕੜੇ ਜਿਹੇ ਲੀਲਾਵਾਥੀ ਵੱਲ ਉਡਾਰੀ ਮਾਰ ਜਾਂਦਾ। ਉਹ ਲੀਲਾਵਾਥੀ ਦੇ ਘਰੋਂ ਸ਼ਾਮੀ 8 ਵਜੇ ਹੀ ਨਿਕਲਦਾ। ਸਾਰਥ

ਦੀਆਂ ਇਹ ਮਿਲਣੀਆਂ ਲੀਲਾਵਾਥੀ ਦੇ ਦੁਖੀ ਮਨ ਉੱਤੇ ਠੰਡਾ ਛਿੜਕਦੀਆਂ। ਜਿਵੇਂ ਜਿਵੇਂ ਦਿਨ ਲੰਘਦੇ ਗਏ, ਸੋਮਪਾਲ ਦੇ ਵਿਚਾਰ ਉਸਦੇ ਦਿਮਾਗ ਵਿੱਚੋਂ ਉਸ ਰਫਤਾਰ ਨਾਲ ਨਿਕਲਦੇ ਗਏ ਜਿਵੇਂ ਜਿਵੇਂ ਸਾਰਥ ਦੀਆਂ ਮਿਲਣੀਆਂ ਵਧਦੀਆਂ ਗਈਆਂ। ਲੀਲਾਵਾਥੀ ਦਾ ਪੇਟ ਵਧਣ ਲੱਗਾ। ਸਾਰਥ ਦੀਆਂ ਮਿਲਣੀਆਂ ਵੀ ਘਟਣ ਲੱਗੀਆਂ ਕਿਉਂਕਿ ਉਹਨਾਂ ਦੀ ਮਿੱਤਰਤਾ ਲੀਲਾਵਾਥੀ ਦੇ ਦਿਮਾਗ ਵਿੱਚ ਉੱਭਰਵੀ ਅਤੇ ਸਪਸ਼ਟ ਰੂਪ ਅਖਤਿਆਰ ਕਰਨ ਲੱਗ ਪਈ ਸੀ। ਅੰਤ ਨੂੰ ਉਹ ਅੱਕਮੀਮਾਨਾ ਵਿੱਚੋਂ ਹੀ ਲਾਪਤਾ ਹੋ ਗਿਆ।

ਕਿਉਂਕਿ ਅੱਪੂਹਾਮੀ ਸਵੇਰੇ ਜਲਦੀ ਹੀ ਕੰਮ ਤੇ ਚਲਾ ਜਾਂਦਾ ਸੀ ਅਤੇ ਰਾਤ ਨੂੰ ਦੇਰ ਨਾਲ ਵਾਪਸ ਆਉਂਦਾ ਸੀ, ਇਸ ਲਈ ਬਹੁਤ ਸਮਾਂ ਉਸਨੂੰ ਇਹ ਪਤਾ ਹੀ ਨਾ ਚੱਲਿਆ ਕਿ ਉਸਦੀ ਗੈਰ ਹਾਜ਼ਰੀ ਵਿੱਚ ਘਰੇ ਕੀ ਵਾਪਰਦਾ ਰਿਹਾ ਸੀ। ਸਭ ਤੋਂ ਵੱਧ, ਕਿਉਂਕਿ ਆਪਣੀ ਚੜ੍ਹਦੀ ਜਵਾਨੀ ਸਮੇਂ ਲੀਲਾਵਾਥੀ ਨੇ ਬੇਦਾਗ ਜ਼ਿੰਦਗੀ ਗੁਜਾਰੀ ਸੀ, ਇਸ ਲਈ ਅੱਪੂਹਾਮੀ ਨੂੰ ਸ਼ਾਦੀ ਤੋਂ ਮਗਰੋਂ ਉਸਦੀ ਦੇਖ ਰੇਖ ਕਰਨ ਦਾ ਚਿੱਤਚੇਤਾ ਵੀ ਨਹੀਂ ਸੀ। ਬਾਅਦ ਵਿੱਚ ਜਦੋਂ ਉਸਨੂੰ ਅਸਲੀ ਹਾਲਾਤ ਦਾ ਪਤਾ ਵੀ ਲੱਗ ਗਿਆ ਸੀ, ਤਾਂ ਉਸਨੇ ਹਾਲਤਾਂ ਨਾਲ ਸਮਝੌਤਾ ਕਰ ਲਿਆ ਸੀ ਕਿ ਜਿਵੇਂ ਕੁੱਝ ਵਾਪਰਦਾ ਹੈ, ਵਾਪਰਨ ਦਿੱਤਾ ਜਾਵੇ।

**ਅਣਚਾਹਿਆ**

ਅਗਸਤ 1946 ਨੂੰ ਲੀਲਾਵਾਥੀ ਨੇ ਇੱਕ ਬੱਚੇ ਨੂੰ ਜਨਮ ਦਿੱਤਾ। ਅੱਪੂਹਾਮੀ ਨੇ ਇੱਕ ਸਥਾਨਕ ਜੋਤਸ਼ੀ ਦੀ ਸਲਾਹ ਲਈ ਅਤੇ ਬੱਚੇ ਦੀ ਜਨਮ ਪੱਤਰੀ (ਟੇਵਾ) ਤਿਆਰ ਕਰਵਾ ਲਈ। ਟੇਵੇ ਅਨੁਸਾਰ ਬੱਚੇ ਦੀ ਕਿਸਮਤ ਵਿੱਚ ਬਹੁਤ ਵਿੱਦਿਆ ਅਤੇ ਧਨ ਦੌਲਤ ਲਿਖੇ ਸਨ। ਸਮੁੰਦਰੋਂ ਪਾਰ ਦੀ ਯਾਤਰਾ ਵੀ ਉਸਨੇ ਕਰਨੀ ਸੀ। ਉਸਨੇ ਲੋਕਾਂ ਦਾ ਨੇਤਾ ਵੀ ਬਣਨਾ ਸੀ। ਉਸਦੇ ਅਸਰ ਰਸੂਖ ਵਾਲੇ ਵਿਅਕਤੀ ਯਾਰ ਬੇਲੀ ਹੋਣੇ ਸਨ ਅਤੇ ਉਸ ਬੱਚੇ ਦਾ ਵਿਆਹ ਇੱਕ ਅਮੀਰ ਕੁੜੀ ਨਾਲ ਹੋਣਾ ਸੀ, ਸ਼ਨੀ ਗ੍ਰਹਿ ਕਾਰਨ ਉਸਦੇ ਪਹਿਲੇ ਪੰਜ ਸਾਲ ਬੁਰਾ ਸਮਾਂ ਸੀ।

ਲੀਲਾਵਾਥੀ ਨੇ ਬੱਚੇ ਨੂੰ ਮਾਂ ਦੀ ਸੁਭਾਵਿਕ ਮਮਤਾ ਨਾਲ ਪਾਲਿਆ ਪੋਸਿਆ। ਅੱਪੂਹਾਮੀ ਨੇ ਇਸ ਬੱਚੇ ਨੂੰ ਆਪਣੇ ਬੁਢਾਪੇ ਦਾ ਸਹਾਰਾ ਸਮਝਿਆ। ਉਸਨੇ ਸ਼ਨੀ ਗ੍ਰਹਿ ਵਾਲੇ ਪਹਿਲੇ ਪੰਜ ਸਾਲਾਂ ਦੌਰਾਨ ਲੀਲਾਵਾਥੀ ਨੂੰ ਬੱਚੇ ਦਾ ਖਾਸ ਧਿਆਨ ਰੱਖਣ ਲਈ ਆਖਿਆ।

**ਪਾਗਲ ਹੋਣਾ**

ਸੋਮਵਾਰ, 11 ਨਵੰਬਰ 1946 ਨੂੰ ਆਰਮੀ ਹੈੱਡਕੁਆਟਰ ਵੱਲੋਂ ਲੀਲਾਵਾਥੀ ਨੂੰ ਇੱਕ ਤਾਰ ਮਿਲੀ, ਜਿਸ ਵਿੱਚ ਸੋਮਪਾਲ ਦੇ ਲੜਾਈ ਵਿੱਚ ਮਾਰੇ ਜਾਣ ਬਾਰੇ ਲਿਖਿਆ ਹੋਇਆ ਸੀ। ਉਸਦੀਆਂ ਚੀਕਾਂ ਨੇ ਗੁਆਢੀ ਇਕੱਠੇ ਕਰ ਲਏ। ਗੁਆਢੀਆਂ ਨੇ ਉਸਨੂੰ ਨਿਸਫਲ ਹੌਂਸਲਾ ਦੇਣ ਦੇ ਯਤਨ ਕੀਤੇ। ਕਿਸੇ ਨੇ ਅੱਪੂਹਾਮੀ ਨੂੰ ਬੁਲਾਉਣ ਭੇਜਿਆ। ਜਦੋਂ ਅੱਪੂਹਾਮੀ ਸ਼ਾਮੀ 12 ਵਜੇ ਆਇਆ ਤਾਂ ਉਸਨੇ ਸਹਾਇਕ ਨੂੰ ਇਹ ਬੁਰੀ ਖਬਰ ਸੋਮਪਾਲ ਦੇ ਘਰ ਵਾਲਿਆਂ ਨੂੰ ਦੱਸਣ ਲਈ ਭੇਜ ਦਿੱਤਾ ਗਿਆ।

ਕਿਉਂਕਿ ਲੀਲਾਵਾਥੀ ਪੂਰੀ ਤਰਾਂ ਢੇਰੀ ਹੋ ਚੁੱਕੀ ਵਿਖਾਈ ਦਿੰਦੀ ਸੀ, ਇਸ ਲਈ ਅਗਲੇ ਦਿਨ ਅੱਪੂਹਾਮੀ ਕੰਮ ਤੇ ਨਾ ਗਿਆ। ਸ਼ਾਮੀ ਕਰੀਬ ਚਾਰ ਵਜੇ ਜਦੋਂ ਘਰੇ ਅਜੇ ਕਈ ਨਜ਼ਦੀਕੀ ਰਿਸ਼ਤੇਦਾਰ ਬੈਠੇ ਸਨ, ਲੀਲਾਵਾਥੀ ਬਾਹਾਂ ਫੈਲਾਕੇ ਉੱਠ ਖੜੀ ਹੋਈ। ਉਸਦੀ ਦੇਹ ਪੱਥਰ ਬਣ ਗਈ ਅਤੇ ਅੱਖਾਂ ਘੁੰਮਣ ਲੱਗੀਆਂ। ਹੌਲੀ-ਹੌਲੀ ਉਸ ਦੇ ਸਰੀਰ ਵਿੱਚ ਕੜਵੱਲ ਪੈਣ ਲਾੱਗ ਪਏ। ਉਸ ਨੇ ਮਰਦਾਵੀਂ ਆਵਾਜ਼ ਵਿੱਚ ਉੱਚੀ-ਉੱਚੀ ਬੋਲਣਾ ਸ਼ੁਰੂ ਕਰ ਦਿੱਤਾ। ਮੈਂ ਤੈਨੂੰ ਸਬਕ ਸਿਖਾਵਾਂਗਾ। ਤੂੰ ਮੇਰੀ ਪਤਨੀ ਨੂੰ ਧੋਖਾ ਦਿੱਤਾ ਹੈ। ਮੈਂ ਤੈਨੂੰ ਅਤੇ ਤੇਰੇ ਬੱਚੇ ਨੂੰ ਮਾਰ ਦੇਵਾਂਗਾ ਮੈਂ ਲੋਕਾਂ ਦਾ ਖ਼ੂਨ ਵੇਖਿਆ ਹੈ। ਮੈਂ ਗੋਲੀ ਨਾਲ ਬਹੁਤ ਸਾਰੇ ਲੋਕ ਮਾਰੇ ਹਨ। ਮੈਂ ਸਾਰਥ ਅਤੇ ਉਸਦੇ ਬੱਚੇ ਨੂੰ ਮਾਰ ਕੇ ਜਾਵਾਂਗਾ।

ਬੇਹੋਸ਼ੀ ਦੇ ਬਾਅਦ ਲੀਲਾਵਾਥੀ ਧਰਤੀ ਤੇ ਡਿੱਗ ਪਈ ਅਤੇ ਕਰੀਬ ਪੰਦਰਾਂ ਮਿੰਟ ਬੇਹਰਕਤ ਲਿਟੀ ਰਹੀ।

ਜਿਹੜੇ ਲੋਕ ਉੱਥੇ ਇੱਕਠੇ ਹੋ ਗਏ ਸਨ, ਸਭ ਨੇ ਇਸ ਦੀ ਪੁਸ਼ਟੀ ਕਰ ਦਿੱਤੀ ਕਿ ਇਹ ਸੋਮਪਾਲ ਦੀ ਰੂਹ ਸੀ, ਜਿਹੜੀ ਲੀਲਾਵਾਥੀ ਵਿੱਚ ਵੜੀ ਹੋਈ ਸੀ ਉਹ ਰੂਹ ਸੋਮਪਾਲ ਵਾਂਗ ਬੋਲਦੀ ਹੀ ਨਹੀਂ ਸੀ, ਸਗੋਂ ਉਸ ਦੀ ਆਵਾਜ਼ ਅਤੇ ਬੋਲੀ ਵੀ ਸੋਮਪਾਲ ਨਾਲ ਮਿਲਦੀ ਜੁਲਦੀ ਸੀ। ਪਰਿਵਾਰਕ ਦੋਸਤ ਲੀਲਾਵਾਥੀ ਦੇ ਬੱਚੇ ਦੇ ਬਚਾਉ ਬਾਰੇ ਚਿੰਤਾਤੁਰ ਸਨ। ਕਿਉਂਕਿ ਜਦੋਂ ਵੀ ਉਸਨੂੰ ਪਾਗਲਪਨ ਦਾ ਦੌਰਾ ਪੈਂਦਾ ਸੀ, ਉਹ ਬੱਚੇ ਨੂੰ ਮਾਰਨ ਦੀ ਕੋਸ਼ਿਸ ਕਰਦੀ ਸੀ। ਅੱਪੂਹਾਮੀ ਨੇ ਬੱਚੇ ਨੂੰ ਆਪਣੀ ਭੈਣ ਦੇ ਘਰ ਭੇਜਣ ਦਾ ਫੈਸਲਾ ਕੀਤਾ, ਪਰੰਤੂ ਲੀਲਾਵਾਥੀ ਨਾ ਮੰਨੀ। ਉਹ ਬੱਚੇ ਨੂੰ ਬਹੁਤ ਪਿਆਰ ਕਰਦੀ ਸੀ। ਇਹ ਸਿਰਫ ਉਸ ਸਮੇਂ ਹੀ ਹੁੰਦਾ, ਜਦੋਂ ਸੋਮਪਾਲ ਦੀ ਰੂਹ ਉਸ ਵਿੱਚ ਦਾਖਲ ਹੋ ਜਾਂਦੀ ਤਾਂ ਉਹ ਬੱਚੇ ਨੂੰ ਨਫ਼ਰਤ ਕਰਦੀ ਅਤੇ ਮਾਰਨਾ ਚਾਹੁੰਦੀ ਸੀ।

ਉਸ ਦਿਨ ਤੋਂ ਬਾਅਦ ਲੀਲਾਵਾਥੀ ਨੂੰ ਸ਼ਾਮ ਦੇ ਖਾਣੇ ਤੋਂ ਬਾਅਦ ਹਰ ਰੋਜ਼ ਦੌਰੇ ਪੈਣੇ ਸ਼ੁਰੂ ਹੋ ਗਏ। ਪਾਗਲਪਣ ਦੀ ਹਾਲਤ ਵਿੱਚ ਉਹ ਫੌਜੀਆਂ ਵਾਂਗੂ ਲੈਫਟ ਰਾਈਟ ਕਰਦੀ ਘਰ ਦੇ ਆਲੇ ਦੁਆਲੇ ਗੇੜੇ ਕੱਢਦੀ ਫਿਰਦੀ। ਕਈ ਵਾਰੀ ਉਹ ਸਾਰਥ ਨੂੰ ਜਾਨੋਂ ਮਾਰ ਦੇਣ ਦੀਆਂ ਧਮਕੀਆਂ ਵੀ ਦਿੰਦੀ ਭਾਵੇਂ ਉਹ ਉੱਥੇ ਨੇੜੇ ਤੇੜੇ ਵੀ ਨਹੀਂ ਸੀ ਹੁੰਦਾ।

ਦਿਨ ਸਮੇਂ ਜਦੋਂ ਅੱਪੂਹਾਮੀ ਘਰੋਂ ਬਾਹਰ ਹੁੰਦਾ ਤਾਂ ਲੀਲਾਵਾਥੀ ਠੀਕ-ਠਾਕ ਰਹਿੰਦੀ ਅਤੇ ਅਰਾਮ ਨਾਲ ਬੱਚੇ ਨੂੰ ਉਸ ਕੋਲ ਬਿਨਾਂ ਖਤਰੇ ਛੱਡਿਆ ਜਾ ਸਕਦਾ। ਰਾਤ ਨੂੰ ਬੱਚਾ ਅੱਪੂਹਾਮੀ ਨਾਲ ਸੌਂਦਾ ਸੀ।

**ਭੂਤ ਕਢਵਾਉਣਾ**

ਕੁੱਝ ਦਿਨਾਂ ਬਾਅਦ ਅੱਪੂਹਾਮੀ ਨੇ ਘਰੋਂ ਚੌਂਕੀ ਲਗਵਾਕੇ ਸੋਮਪਾਲ ਦਾ ਭੂਤ ਕਢਵਾਉਣ ਦਾ ਫੈਸਲਾ ਕੀਤਾ। ਭੂਤ ਕੱਢਣ ਵਾਲੇ ਸਿਆਣੇ ਗਿਨਤੋਤਾ ਤੋਂ ਲਿਆਂਦੇ ਗਏ ਅਤੇ ਵੱਡੀ ਪੱਧਰ ਤੇ ਚੌਂਕੀ ਭਰੀ ਗਈ। ਇਸ ਰਸਮ ਦੌਰਾਨ ਅੱਧੀ ਰਾਤ ਦੇ ਕਰੀਬ ਛੇ ਸਿਆਣਿਆਂ ਦੇ ਢੋਲਾਂ ਦੀ ਆਵਾਜ਼ ਅਤੇ ਉਸਨੇ ਸਿਆਣਿਆਂ ਦੇ ਨਾਲ ਨੱਚਣਾ ਸ਼ੁਰੂ ਕਰ ਦਿੱਤਾ। ਢੋਲਾਂ ਦੀ ਅਵਾਜ਼ ਅਤੇ ਨਾਚ ਅਚਾਨਕ ਰੁੱਕ ਗਏ। ਭੂਤਾਂ ਕੱਢਣ ਵਾਲਿਆਂ ਦੇ ਮੁਖੀ ਨੇ ਜਾਦੂ ਦੇ ਡੰਡੇ ਨਾਲ ਲੀਲਾਵਾਥੀ ਦਾ ਮੱਥਾ ਛੂਹਿਆ ਅਤੇ ਉਸਨੂੰ ਕਈ ਸਵਾਲ ਪੁੱਛੇ, ਲੀਲਾਵਾਥੀ ਨੇ ਟੁੱਟੇ ਫੁੱਟੇ ਸ਼ਬਦਾਂ ਵਿੱਚ ਹੇਠ ਲਿਖੇ ਜਵਾਬ ਦਿੱਤੇ।

"ਮੈਂ ਸੋਮਪਾਲ ਹਾਂ। ਮੈਂ ਸਮੁੰਦਰੀ ਜਹਾਜ ਰਾਹੀਂ ਗਾਲੇ ਤੋਂ ਆਇਆ ਹਾਂ। ਮੈਂ ਆਪਣੀ ਪਤਨੀ ਨੂੰ ਮਿਲਣ ਆਇਆ ਹਾਂ। ਸਾਰਥ ਨੇ ਮੇਰੀ ਪਤਨੀ ਨਾਲ ਧੋਖਾ ਕੀਤਾ ਹੈ। ਮੈਂ ਨਹੀਂ ਚਾਹੁੰਦਾ ਕਿ ਮੇਰੀ ਪਤਨੀ ਉਸਦਾ ਬੱਚਾ ਰੱਖੇ। ਮੈਂ ਬੱਚੇ ਅਤੇ ਸਾਰਥ ਨੂੰ ਮਾਰ ਦੇਣਾ ਚਾਹੁੰਦਾ ਹਾਂ। ਮੈਂ ਬਾਗ ਵਿੱਚ ਪੁਰਾਣੇ ਸੀਤਾਫਲ ਦੇ ਦਰੱਖਤ ਦੀ ਟਾਹਣੀ ਹਿਲਾਵਾਂਗਾ।

ਇਸ ਮਸਤੀ ਭਰੇ ਨਾਚ ਅਤੇ ਗੱਲਬਾਤ ਮਗਰੋਂ ਲੀਲਾਵਾਥੀ ਬੇਹੋਸ਼ ਹੋ ਕੇ ਡਿੱਗ ਪਈ। ਦੋ ਮੁਰਗਿਆਂ ਦੀ ਬਲੀ ਦੇ ਦਿੱਤੀ ਗਈ, ਜਿਵੇਂ ਕਿ ਸੋਮਪਾਲ ਦੀ ਰੂਹ ਨੇ ਇੱਛਾ ਜਾਹਿਰ ਕੀਤੀ ਸੀ। ਜਦੋਂ ਕਿ ਲੀਲਾਵਾਥੀ ਧਰਤੀ ਤੇ ਡਿੱਗ ਪਈ ਸੀ, ਭੂਤਾਂ ਕੱਢਣ ਵਾਲਿਆਂ ਦਾ ਮੁਖੀ ਪਿੱਪਲ ਦੇ ਦਰੱਖ਼ਤ ਹੇਠ ਗਿਆ ਤਾਂ ਕਿ ਤਸੱਲੀ ਕਰ ਸਕੇ ਕਿ ਸੋਮਪਾਲ ਦੀ ਰੂਹ ਭੂਤ ਉਸ ਦਰੱਖ਼ਤ ਵਿੱਚ ਦਾਖਲ ਹੋ ਗਈ ਹੈ। ਇਕੱਠੇ ਹੋਏ ਲੋਕ ਵੀ ਉਸ ਦੇ ਪਿੱਛੇ ਲੱਗ ਗਏ। ਉਹਨਾਂ ਦਰੱਖ਼ਤ ਵੱਲ ਵੇਖਕੇ ਉੱਚੀ ਦੇ ਕੇ ਭੂਤ ਨੂੰ ਸਬੂਤ ਵਜੋਂ ਦਰੱਖ਼ਤ ਦੀ ਟਾਹਣੀ ਹਿਲਾਉਣ ਲਈ ਆਖਿਆ। ਮੁਖੀ ਸੰਤੁਸ਼ਟ ਸੀ ਕਿ ਇੱਕ ਟਾਹਣੀ ਹਿੱਲੀ ਸੀ ਭਾਵੇਂ ਹੋਰ ਕਿਸੇ ਨੂੰ ਉਹ ਟਾਹਣੀ ਹਿਲਦੀ ਨਹੀਂ ਸੀ ਵਿਖਾਈ ਦਿੱਤੀ। ਸਵੇਰ ਦੇ ਇੱਕ ਵਜੇ ਦਾ ਸਮਾਂ ਸੀ। ਭੂਤਾਂ ਕੱਢਣ ਵਾਲਿਆਂ ਦੇ ਮੁਖੀ ਦਾ ਇਹ ਦ੍ਰਿੜ ਵਿਸ਼ਵਾਸ ਸੀ ਕਿ ਸੋਮਪਾਲ ਦਾ ਭਟਕਦਾ ਹੋਇਆ ਭੂਤ ਆਪਣੀ ਪਤਨੀ ਨੂੰ ਮਿਲਣ ਅੱਕਮੀਮਾਨਾ ਆਇਆ ਸੀ

ਕਿਉਂਕਿ ਉਸਦਾ ਧਾਰਮਿਕ ਰੀਤੀ ਰਿਵਾਜ਼ਾਂ ਨਾਲ ਅੰਤਮ ਸੰਸਕਾਰ ਨਹੀਂ ਸੀ ਕੀਤਾ ਗਿਆ।

ਇਸ ਤੋਂ ਦੋ ਹਫ਼ਤੇ ਮਗਰੋਂ ਤੱਕ ਲੀਲਾਵਾਥੀ ਠੀਕ ਰਹੀ, ਪਰ ਜਿਉਂ ਉਸਨੇ ਸੀਤਾਫਲ ਤੋਂ ਬਣਾਈ ਕੜ੍ਹੀ ਖਾ ਲਈ, ਉਸਨੂੰ ਫੇਰ ਦੌਰੇ ਪੈਣੇ ਸ਼ੁਰੂ ਹੋ ਗਏ ਸਨ।

**ਪਾਗਲਪਣ (ਗਲਾਸੋਲੇਲੀਆ)**

ਮੈਂ ਗਾਲੇ ਵਿਖੇ ਰਿਚਮੰਡ ਕਾਲਜ ਵਿੱਚ ਲੱਗਾ ਹੋਇਆ ਸਾਂ। ਅੱਪੂਹਾਮੀ ਦਾ ਨੌਕਰੀਦਾਤਾ ਪੀਆਦਾਸ ਅਤੇ ਮੇਰਾ ਇੱਕ ਹੋਰ ਦੋਸਤ ਸਮੇਤ ਅੱਪੂਹਾਮੀ ਦੇ, ਮੇਰੀ ਸਹਾਇਤਾ ਲੈਣ ਲਈ ਮੇਰੀ ਰਿਹਾਇਸ਼ਗਾਹ, ਜਿਹੜੀ ਕਿ ਗਾਲੇ ਫੋਰਟ ਚੰਦੇ ਸਟਰੀਟ ਵਿੱਚ ਸੀ, ਆ ਪਹੁੰਚੇ ਜੋ ਕੁੱਝ ਵਾਪਰਿਆ ਸੀ, ਅੱਪੂਹਾਮੀ ਨੇ ਸਾਰਾ ਕੁੱਝ ਵਿਸਥਾਰ ਪੂਰਵਕ ਦੱਸਿਆ ਅਤੇ ਮੈਂ ਉਸਨੂੰ ਲਿਖੀ ਗਿਆ। ਸਭ ਕਹਾਣੀ ਸੁਣ ਲੈਣ ਤੋਂ ਮਗਰੋਂ, ਮੈਂ ਪੀਆਦਾਸ ਨੂੰ ਦੱਸਿਆ, "ਮੇਰੀ ਤੁਹਾਡੇ ਨਾਲ ਜਾਣ ਦੀ ਕੋਈ ਜਰੂਰਤ ਨਹੀਂ ਹੈ। ਲੀਲਾਵਾਥੀ ਨੂੰ ਸੋਮਪਾਲ ਦਾ ਭੂਤ ਤੰਗ ਨਹੀਂ ਕਰਦਾ। ਇਹ ਕਹਿਣ ਦੀ ਬਜਾਏ ਕਿ ਉਸ ਵਿੱਚ ਸੋਮਪਾਲ ਦੀ ਰੂਹ ਵੱਸ ਗਈ ਹੈ, ਇਹ ਕਹਿਣਾ ਹੋਰ ਵੀ ਠੀਕ ਹੋਵੇਗਾ ਕਿ ਲੀਲਾਵਾਥੀ ਸਿਰਫ ਸੋਮਪਾਲ ਦੀ ਨਕਲ ਕਰ ਰਹੀ ਹੈ। ਇਹ ਸਿਰਫ ਉਸਦੇ ਵਹਿਮ ਹੀ ਹਨ, ਜਿਹੜੇ ਕਿ ਉਸਦੀ ਦੋਸ਼ੀ ਆਤਮਾ ਅਤੇ ਅੰਧ-ਵਿਸ਼ਵਾਸ ਕਾਰਨ ਪੈਦਾ ਹੋਏ ਹਨ। ਇਸ ਗੱਲ ਦਾ ਕੋਈ ਵੀ ਵਿਗਿਆਨਕ ਆਧਾਰ ਨਹੀਂ ਹੈ ਕਿ ਮਰੇ ਹੋਏ ਲੋਕਾਂ ਦੇ ਭੂਤ ਹੁੰਦੇ ਹਨ ਅਤੇ ਜਿਉਂਦੇ ਲੋਕ ਉਹਨਾਂ ਦੇ ਅਸਰ ਵਿੱਚ ਆ ਜਾਂਦੇ ਹਨ। ਕਈ ਲੋਗ ਗਲਾਸੋਲੇਲੀਆ ਨਾਂ ਦੀ ਮਾਨਸਿਕ ਬਿਮਾਰੀ ਕਾਰਣ ਪਾਗਲਪਣ ਦਾ ਸ਼ਿਕਾਰ ਹੋ ਕੇ ਇਸ ਤਰ੍ਹਾਂ ਦਾ ਵਤੀਰਾ ਕਰਦੇ ਹਨ, ਜਿਵੇਂ ਕਿ ਉਹਨਾਂ ਵਿੱਚ ਕਿਸੇ ਦੀ ਰੂਹ ਵਾਸ ਕਰਦੀ ਹੋਵੇ। ਉਹ ਲੋਕ ਉਹਨਾਂ ਮਰੇ ਹੋਏ ਜਾਂ ਮਰ ਚੁੱਕੇ ਸਮਝ ਲਏ ਗਏ ਬੰਦਿਆਂ ਦੀ ਭਾਸ਼ਾ, ਬੋਲ, ਅਵਾਜ਼ ਅਤੇ ਇੱਥੋਂ ਤੱਕ ਕਿ ਉਹਨਾਂ ਦੀ ਚਾਲ ਢਾਲ ਦੀ ਨਕਲ ਕਰ ਲੈਂਦੇ ਹਨ। ਦਿਮਾਗੀ ਤੌਰ 'ਤੇ ਕਮਜ਼ੋਰ ਲੋਕਾਂ ਦੀਆਂ ਇਹ ਅਸਾਧਾਰਨ ਹਰਕਤਾਂ ਅਕਸਰ ਗਲਤ ਤੌਰ ਤੇ ਬੁਰੀਆਂ ਜਾਂ ਚੰਗੀਆਂ ਰੂਹਾਂ ਦੇ ਅਸਰ, ਪੁਨਰ ਜਨਮ ਜਾਂ ਜਾਦੂ ਦੇ ਅਸਰ ਵਜੋਂ ਮੰਨ ਲਈਆਂ ਜਾਂਦੀਆਂ ਹਨ।

ਜਿਹੜੇ ਲੋਕਾਂ ਵਿੱਚ ਪੈਰਾਥਾਈਰੋਇਡ ਦੀ ਘਾਟ ਹੁੰਦੀ ਹੈ, ਉਹਨਾਂ ਨੂੰ ਪਾਗਲਪਣ ਦਾ ਦੌਰਾ ਛੇਤੀ ਪੈ ਜਾਂਦਾ ਹੈ। ਅਜਿਹਾ ਅਜੀਬੋ-ਗਰੀਬ ਵਤੀਰਾ, ਭੂਤ ਕੱਢਣ ਲਈ ਲਾਈ ਗਈ ਚੌਂਕੀ ਜਾਂ ਬਲੀ ਦੇਣ ਲਈ ਕੀਤੇ ਇਕੱਠਾਂ ਵਿੱਚ ਜਿਥੇ ਭਗਤ "ਆਵਾਜ਼ਾਂ" ਬੋਲਣ ਲੱਗ ਪੈਂਦੇ ਹਨ, ਮੈਂ ਕਈ ਵਾਰੀ ਵੇਖਿਆ ਹੈ। ਇਸ ਪ੍ਰਕਾਰ ਦੇ ਦਿਮਾਗੀ ਪਾਗਲਪਣ ਬਾਰੇ ਅਗਿਆਨਤਾ ਕਾਰਨ, ਕਈ ਟੂਣਾ-ਟਾਮਣ ਕਰਨ ਵਾਲੇ ਜਾਂ ਕਈ ਪੁਜਾਰੀ ਅਜੇ ਵੀ ਇਹ ਵਿਸ਼ਵਾਸ ਕਰਦੇ ਹਨ ਕਿ ਭੂਤ-ਪ੍ਰੇਤ ਹੁੰਦੇ ਹਨ ਅਤੇ ਉਹਨਾਂ ਦਾ ਜਿਉਂਦੇ ਬੰਦਿਆਂ ਤੇ ਅਸਰ ਹੋ ਜਾਂਦਾ ਹੈ। ਗੀਨੋਤਾ ਤੋਂ ਭੂਤ ਕੱਢਣ ਵਾਲਿਆਂ ਦੇ ਮੁਖੀ ਨੇ ਇਮਾਨਦਾਰੀ ਨਾਲ ਇਹ ਜਰੂਰ ਵਿਸ਼ਵਾਸ ਕਰ ਲਿਆ ਹੋਵੇਗਾ ਕਿ ਉਸਨੇ ਸੋਮਪਾਲ ਦੇ ਭੂਤ ਨੂੰ ਸੀਤਾਫਲ ਦੇ ਦਰੱਖਤ ਵਿੱਚ ਵਾੜ ਦਿੱਤਾ ਹੈ, ਪਰੰਤੂ ਉਸ ਵੱਲੋ ਇਹ ਆਖਣਾ ਕਿ ਉਸ ਨੇ ਦਰੱਖਤ ਦੀ ਟਾਹਣੀ ਹਿੱਲਦੀ ਵੇਖੀ ਹੈ, ਇਹ ਬਹੁਤ ਵੱਡਾ ਝੂਠ ਸੀ। ਨਾ ਹੀ ਉਹ ਅਤੇ ਨਾ ਹੀ ਕੋਈ ਹੋਰ ਅੱਧੀ ਰਾਤ ਦੇ ਹਨੇਰੇ ਵਿੱਚ ਟਾਹਣੀ ਹਿੱਲਦੀ ਵੇਖ ਸਕਦਾ ਸੀ।"

**ਇਸ ਪਾਗਲਪਣ ਦਾ ਕਾਰਨ ਕੀ ਸੀ ?**

ਪੀਆਦਾਸ ਨੇ ਲੀਲਾਵਾਥੀ ਦੇ ਇੰਝ ਕਰਨ ਦੇ ਕਾਰਨ ਜਾਨਣੇ ਚਾਹੇ। ਮੈਂ ਉਸ ਨੂੰ ਦੱਸਿਆ, "ਹੋਰਨਾਂ ਪੇਂਡੂਆਂ ਵਾਂਗ ਲੀਲਾਵਾਥੀ ਵੀ ਇਹਨਾਂ ਅੰਧ ਵਿਸ਼ਵਾਸਾਂ ਵਿੱਚ ਹੀ ਜੰਮੀ ਪਲੀ ਸੀ ਕਿ ਭੂਤ ਪਰੇਤ ਹੁੰਦੇ ਹਨ। ਉਸ ਵਿੱਚ ਸਾਰਥ ਨਾਲ ਨਜਾਇਜ਼ ਸਬੰਧਾਂ ਬਾਰੇ ਅਤੇ ਹਰਾਮੀ ਬੱਚੇ ਪੈਦਾ ਹੋਣ ਬਾਰੇ ਦੋਸ਼ੀ ਅਹਿਸਾਸ ਮੌਜੂਦ ਸੀ। ਉਹ ਜਿਉਂਦੇ ਸੋਮਪਾਲ ਨਾਲੋਂ ਉਸਦੇ ਭੂਤ ਤੋਂ ਵੱਧ ਡਰਦੀ ਸੀ ਕਿਉਂਕਿ ਉਸਦਾ ਇਹ ਵਿਸ਼ਵਾਸ ਸੀ ਕਿ ਭੂਤ

ਪ੍ਰੇਤ ਸਰਵ ਵਿਆਪਕ ਅਤੇ ਸਰਵ ਗਿਆਤਾ ਹੁੰਦੇ ਹਨ। ਆਪਣੇ ਦੋਸ਼ ਬਾਰੇ ਅਰਧ ਸੁਚੇਤ ਅਹਿਸਾਸ ਅਤੇ ਸੋਮਪਾਲ ਦੇ ਭੂਤ ਬਾਰੇ ਕਾਲਪਨਿਕ ਡਰ ਕਾਰਨ ਹੀ ਉਸਦੀ ਇਹ ਹਾਲਤ ਹੋ ਗਈ। ਜੇ ਤੁਸੀ ਉਸਨੂੰ ਸਮਝਾ ਦੇਵੋ ਭੂਤ ਹੁੰਦੇ ਹੀ ਨਹੀਂ ਹੌਲੀ ਹੌਲੀ ਉਹ ਠੀਕ ਹੋ ਜਾਵੇਗੀ।"

ਮੈਂ ਅੱਪੂਹਾਮੀ ਨੂੰ ਜਿੱਥੋਂ ਤੱਕ ਹੋ ਸਕੇ, ਲੀਲਾਵਾਥੀ ਨੂੰ ਇਕੱਲੀ ਛੱਡਣ ਲਈ ਨਸੀਹਤ ਕੀਤੀ। ਮੈਂ ਉਸਨੂੰ ਦੱਸਿਆ ਕਿ ਦਿਮਾਗੀ ਤੌਰ ਤੇ ਅਸੰਤੁਲਨ ਲੋਕ ਅਜਿਹਾ ਵਤੀਰਾ ਉਸ ਸਮੇਂ ਕਰਦੇ ਹਨ, ਜਦੋਂ ਉਹਨਾਂ ਨੂੰ ਵੇਖਣ ਜਾਂ ਸੁਣਨ ਵਾਲਾ ਨਜ਼ਦੀਕ ਹੁੰਦਾ ਹੈ। ਪੀਆਦਾਸ ਅਤੇ ਅੱਪੂਹਾਮੀ ਚਲੇ ਗਏ, ਭਾਵੇਂ ਉਹ ਮੇਰੇ ਨਾਲ ਰਜਾਮੰਦ ਨਹੀਂ ਸਨ। ਤਿੰਨ ਹਫਤਿਆਂ ਮਗਰੋਂ ਪੀਆਦਾਸ ਨਾਲ ਮੈਂ ਅੱਪੂਹਾਮੀ ਦੇ ਘਰੇ ਗਿਆ। ਮੈਨੂੰ ਦੱਸਿਆ ਗਿਆ ਕਿ ਦੋ ਹਫਤੇ ਹੋਏ ਲੀਲਾਵਾਥੀ ਠੀਕ ਹੋ ਗਈ ਸੀ।

**ਪੁਨਰ ਜੀਵਨ**

ਮੈਂ ਜਨਵਰੀ 1947 ਵਿੱਚ ਰਿਚਮੰਡ ਕਾਲਜ ਗਾਲੇ ਤੋਂ ਵਿਦਾਇਗੀ ਲੈ ਕੇ ਸੇਂਟ ਥਾਮਸ ਮਾਉਂਟ ਕਾਲਜ ਲੀਵੀਨੀਆਂ ਵਿੱਚ ਚਲਾ ਗਿਆ। ਉਸ ਸਾਲ ਮਾਰਚ ਵਿੱਚ ਮੈਨੂੰ ਪੀਆਦਾਸ ਦਾ ਇੱਕ ਖਤ ਮਿਲਿਆ, ਜਿਸ ਵਿੱਚ ਉਸਨੇ ਲਿਖਿਆ ਸੀ ਕਿ ਸੋਮਪਾਲ ਜਿਉਂਦਾ ਘਰੇ ਪਰਤ ਆਇਆ ਹੈ। ਉਸਨੂੰ ਦੁਸ਼ਮਣਾ ਨੇ ਜੰਗੀ ਕੈਦੀ ਬਣਾ ਰੱਖਿਆ ਸੀ। ਜਦੋਂ ਯੁੱਧ ਸੰਧੀ ਹੋ ਗਈ ਤਾਂ ਉਸਨੂੰ ਛੱਡ ਦਿੱਤਾ ਗਿਆ ਅਤੇ ਉਹ ਹੋਰ ਦੋ ਸਾਥੀ ਕੈਦੀਆਂ ਸਮੇਤ ਲੰਕਾ ਆ ਗਿਆ ਸੀ।

ਜਿਹੜੀ ਟੈਲੀਗਰਾਮ (ਤਾਰ) ਪੰਜ ਮਹੀਨੇ ਪਹਿਲਾਂ ਲੀਲਾਵਾਥੀ ਨੂੰ ਮਿਲੀ ਸੀ, ਉਹ ਅਧਿਕਾਰੀਆਂ ਦੀ ਗਲਤੀ ਕਾਰਨ ਸੀ। ਕਿਉਂਕਿ ਸੋਮਪਾਲ ਦੁਸ਼ਮਣ ਨਾਲ ਇੱਕ ਮੁੱਠਭੇੜ ਪਿੱਛੋਂ ਗੁੰਮ ਹੋ ਗਿਆ ਸੀ, ਇਸ ਲਈ ਇਹ ਸਮਝ ਲਿਆ ਗਿਆ ਸੀ ਕਿ ਉਹ ਮਰ ਗਿਆ ਹੈ।

ਮੈਂ ਖਤ ਦੇ ਅਖੀਰ ਵਿੱਚ ਇਹ ਟਿੱਪਣੀ ਲਿਖੀ, "ਹੁਣ ਇਹ ਵੀ ਸੰਭਵ ਹੈ ਕਿ ਜਿਉਂਦੇ ਲੋਕਾਂ ਦੇ ਭੂਤ ਵੀ ਚਿੰਬੜ ਜਾਣ।"

# ਭੂਤ ਕਾਲ ਦਾ ਭੂਤ

ਅਰਨ ਸਿੰਘੇ ਦਾ ਘਰ ਇੱਕ ਪਾਗਲਖਾਨਾ ਸੀ। ਪਿੱਛਲੇ ਅੱਠ ਮਹੀਨਿਆਂ ਤੋਂ ਇੱਕ ਬੁਰੀ ਰੂਹ ਨੇ ਅਰਨ ਸਿੰਘੇ, ਉਸਦੀ ਪਤਨੀ ਪੋਦੀ ਹੈਮੀ ਅਤੇ ਉਹਨਾਂ ਦੀ ਇਕਲੌਤੀ ਪੁੱਤਰੀ ਪਰੇਮਾਵਾਥੀ ਦਾ ਜਿਉਣਾ ਦੁੱਭਰ ਕਰ ਰੱਖਿਆ ਸੀ। ਪੰਜ ਵਾਰ ਚੌਂਕੀਆਂ ਲਗਵਾਉਣ ਤੋਂ ਬਾਅਦ ਵੀ ਇਹ ਰੂਹ ਉਹਨਾਂ ਦੇ ਘਰ ਤੋਂ ਨਹੀਂ ਸੀ ਨਿੱਕਲੀ।

ਰੇਤ ਅਤੇ ਪੱਥਰ ਹਰ ਥਾਂ ਤੇ ਸੁੱਟੇ ਜਾਂਦੇ ਸਨ। ਭਾਂਡੇ, ਕੜਾਹੀਆਂ, ਕੱਪ, ਪਲੇਟਾਂ ਅਤੇ ਗਲਾਸ ਫਰਸ਼ ਤੇ ਸੁੱਟਕੇ ਤੋੜ ਦਿੱਤੇ ਜਾਂਦੇ ਸਨ। ਤੇਲ ਦੇ ਦੀਵਿਆਂ ਵਿੱਚੋਂ ਉਸ ਸਮੇਂ ਵੀ, ਜਦੋਂ ਕੋਈ ਨੇੜੇ ਤੇੜੇ ਨਹੀਂ ਸੀ ਹੁੰਦਾ, ਲਾਟਾਂ ਉੱਭਰ ਪੈਂਦੀਆਂ ਸਨ। ਅਦਿੱਖ ਹੱਥਾਂ ਨੇ ਪੁੱਤਰੀ ਦੇ ਸਿਰ ਤੋਂ ਵਾਲ ਕੱਟ ਲਏ ਸਨ। ਰੂਹ ਵੱਲੋਂ ਲਿਖੇ ਗਏ ਪੱਤਰ ਪਤਾ ਨਹੀਂ ਕਿੱਧਰ ਦੀ ਘਰੇ ਆ ਡਿੱਗਦੇ ਸਨ। ਵਸਤੂਆਂ ਹਵਾ ਵਿੱਚ ਦੀ ਉਡਦੀਆਂ ਦਿਖਾਈ ਦਿੰਦੀਆਂ ਸਨ। ਅਲਮਾਰੀਆਂ ਵਿੱਚ ਬੰਦ ਕੱਪੜੇ ਕੈਂਚੀ ਨਾਲ ਕੱਟ ਦਿੱਤੇ ਜਾਂਦੇ ਸਨ। ਭੇਦ ਭਰੀਆਂ ਅਜੀਬ ਜਿਹੀਆਂ ਲਿਖਤਾਂ ਕੰਧਾਂ ਤੇ ਲਿਖੀਆਂ ਜਾਂਦੀਆਂ ਸਨ। ਉੱਬਲਦੇ ਚੌਲਾਂ ਵਿੱਚ ਕੋਈ ਰੇਤ ਪਾ ਜਾਂਦਾ ਸੀ।

ਅਰਨ ਸਿੰਘੇ ਦੇ ਘਰੋਂ ਭੂਤ ਨੂੰ ਸ਼ਾਂਤ ਕਰਨ ਖਾਤਰ ਮੇਰੀ ਮੱਦਦ ਲੈਣ ਲਈ ਕੋਸਗਾਮਾ ਨਿਵਾਸੀ ਡੀ. ਵਾਈ. ਰਾਣਾ ਸਿੰਘੇ ਵੱਲੋਂ ਕੀਤੀ ਗਈ ਅਪੀਲ ਦੇ ਜੁਆਬ 'ਚ 25 ਨਵੰਬਰ 1963 ਦਿਨ ਸੋਮਵਾਰ ਨੂੰ ਮੇਰੇ ਅਤੇ ਮੇਰੀ ਪਤਨੀ ਨਾਲ ਪੱਤਰ ਪ੍ਰੇਰਕਾਂ ਦੀ ਇੱਕ ਟੋਲੀ ਨੇ ਕੋਲੰਬੋ ਤੋਂ ਕੂਚ ਕਰ ਦਿੱਤਾ। ਰਸਤੇ ਵਿੱਚ ਅਸੀਂ ਮਾਈਗੋਡਾ ਮਹਾਂਵਿਦਿਆਲੇ ਦੇ ਕੋਲ ਅਰਨ ਸਿੰਘੇ ਦੇ ਘਰ ਪਾਨਾਲੂਵਾ [Panaluwa] ਦਾ ਰਸਤਾ ਪੁੱਛਣ ਲਈ ਰੁਕੇ। ਸਕੂਲ ਦੇ ਪ੍ਰਿੰਸੀਪਲ ਮਿਸਟਰ ਪੀ. ਐਸ. ਗੁਣਾ ਸ਼ੇਖਰ ਅਤੇ ਉਸਦੇ ਇੱਕ ਦੋਸਤ ਮਿਸਟਰ ਪੀ. ਵੀਰਾ ਸਿੰਘੇ ਭੂਤ ਵਾਲੇ ਘਰ ਤੱਕ ਸਾਨੂੰ ਕਾਰ ਵਿੱਚ ਲਿਜਾਣ ਲਈ ਤਿਆਰ ਹੋ ਗਏ।

ਅਸੀਂ ਮਾਈਗੋਡਾ ਜੰਕਸ਼ਨ ਕੋਲੋਂ ਉੱਚੀ ਸੜਕ ਤੋਂ ਹੇਠਾਂ ਉੱਤਰੇ ਅਤੇ ਇੱਕ ਚਾਹ ਦੁੱਧ ਦੀ ਦੁਕਾਨ ਸਾਹਮਣੇ ਪਾਨਾਲੂਵਾ ਰੋਡ ਦੇ ਤੀਜੇ ਮੀਲ ਪੱਥਰ ਕੋਲ ਰੁਕ ਗਏ। ਜਿਹੜੇ ਪੇਂਡੂ ਲੋਕ ਉੱਥੇ ਇੱਕਠੇ ਹੋ ਗਏ ਸਨ, ਉਹਨਾਂ ਨੇ ਸਾਨੂੰ ਦੱਸਿਆ ਕਿ ਅਰੁਨ ਸਿੰਘੇ ਦੇ ਘਰ ਪਹੁੰਚਣ ਲਈ ਸਾਨੂੰ ਚਾਵਲ ਅਤੇ ਰਬੜ ਦੇ ਖੇਤਾਂ ਵਿੱਚ ਦੀ ਅੱਧਾ ਮੀਲ ਤੁਰਕੇ ਜਾਣਾ ਪਵੇਗਾ।

ਜਿਸ ਦਿਨ ਤੋਂ ਅਰੁਨ ਸਿੰਘੇ ਦੇ ਘਰ ਪਾਗਲ ਕਰ ਦੇਣ ਵਾਲੀਆਂ ਇਨ੍ਹਾਂ ਵਾਰਦਾਤਾਂ ਦੇ ਚਰਚੇ ਗੁਆਂਢੀ ਪਿੰਡਾਂ ਵਿੱਚ ਪਹੁੰਚੇ ਸਨ, ਇਸ ਚਾਹ ਦੁੱਧ ਦੀ ਦੁਕਾਨ ਵਾਲੇ ਦਾ ਕੰਮ ਚੰਗਾ ਵੱਧ ਗਿਆ ਸੀ। ਸਾਰਾ ਦਿਨ ਉਥੋਂ ਦੀ ਮਰਦ, ਔਰਤਾਂ ਅਤੇ ਬੱਚੇ ਭੂਤ ਵਾਲੇ ਘਰ ਜਾ ਕੇ ਆਪਣੀ ਉਤਸੁਕਤਾ ਨੂੰ ਸੰਤੁਸ਼ਟ ਕਰਨ ਲਈ ਲੰਘਦੇ ਰਹਿੰਦੇ। ਇਸ ਚਾਹ ਦੁੱਧ ਦੀ ਦੁਕਾਨ ਤੇ ਉਹ ਦਮ ਲੈ ਲੈਂਦੇ। ਜਦੋਂ ਅਸੀਂ ਪਾਨਾਲੂਵਾ ਰੋਡ ਤੇ ਕਾਰ ਵਿੱਚ ਜਾ ਰਹੇ ਸਾਂ, ਪਿੰਡ ਦੇ ਲੋਕਾਂ ਨੇ ਮੈਨੂੰ ਪਛਾਣ ਲਿਆ ਸੀ, ਕਿਉਂਕਿ ਉਹਨਾਂ ਨੇ ਅਖਬਾਰਾਂ ਵਿੱਚ ਕਈ ਵਾਰ ਮੇਰੀ ਤਸਵੀਰ ਵੇਖੀ ਸੀ। ਜਦੋਂ ਥੋੜੇ ਜਿਹੇ ਮਿੰਟਾਂ ਵਿੱਚ ਅਸੀਂ ਅੱਗੇ ਜਾਣ ਲਈ ਤਿਆਰ ਹੀ ਸਾਂ ਤਾਂ ਇੱਕ ਖਾਸੀ ਵੱਡੀ ਭੀੜ ਸਾਡੇ ਆਲੇ ਦੁਆਲੇ ਜੁੜ ਗਈ ਸੀ।

ਸਾਡੀ ਟੋਲੀ ਗੁਣਾਸ਼ੇਖਰ ਦੇ ਪਿੱਛੇ ਭੀੜ ਸਮੇਤ ਇੱਕ ਲਾਈਨ ਵਿੱਚ ਮਾਰਚ ਕਰਦੀ ਜਾ ਰਹੀ ਸੀ। ਜਦੋਂ ਅਸੀਂ ਮਾਰਚ ਕਰਦੇ ਜਾ ਰਹੇ ਸਾਂ ਤਾਂ ਮੇਰੀ ਪਤਨੀ ਦੀ ਅਚਾਨਕ ਚੀਕ ਨੇ ਭੀੜ ਨੂੰ ਚੌਂਕਾ ਦਿੱਤਾ। ਦੋ ਪੇਂਡੂ ਔਰਤਾਂ ਨੇ ਮੇਰੀ ਪਤਨੀ ਦੀਆਂ ਲੱਤਾਂ ਤੇ ਚਿੰਬੜੀਆਂ ਜੋਕਾਂ ਨੂੰ ਲਾਹੁਣ ਵਿੱਚ ਮੱਦਦ ਕੀਤੀ। ਉਹ ਹੱਸ ਰਹੀਆਂ ਸਨ। ਅਸੀਂ ਅਰਨ ਸਿੰਘੇ ਦੇ ਘਰੇ 3–30 ਵਜੇ ਸ਼ਾਮੀਂ ਪਹੁੰਚੇ।

**ਭੂਤ ਵਾਲਾ ਘਰ**

ਅਰਨ ਸਿੰਘੇ ਦਾ ਛੋਟਾ ਜਿਹਾ ਅਤੇ ਨਵਾਂ ਘਰ ਰਬੜ ਦੇ ਦਰੱਖ਼ਤਾਂ ਦੇ ਪਲਾਟ ਦੇ ਵਿੱਚਕਾਰ ਸਥਿੱਤ ਸੀ। ਘਰੇ ਵੜਨ ਤੋਂ ਪਹਿਲਾਂ ਜਿਹੜੀ ਚੀਜ਼ ਅਸੀਂ ਵੇਖੀ, ਉਹ ਸੀ ਸਾਹਮਣੀ ਕੰਧ ਉੱਤੇ ਵੱਡੇ ਵੱਡੇ ਅੱਖਰਾਂ ਵਿੱਚ ਸਿੰਨਹਾਲੀ ਭਾਸ਼ਾ ਵਿੱਚ ਲਿਖਿਆ ਹੋਇਆ ਸੀ 'ਇਸ ਘਰੇ ਭੂਤ ਰਹਿੰਦਾ ਹੈ।'

ਅਰਨ ਸਿੰਘੇ ਨੇ ਸਾਨੂੰ ਦੱਸਿਆ, "ਇਹ ਭੂਤ ਨੇ ਦੋ ਮਹੀਨੇ ਪਹਿਲਾਂ ਲਿਖਿਆ ਸੀ, ਘਰ ਅੰਦਰ ਕੰਧਾਂ ਤੇ ਹੋਰ ਵੀ ਲਿਖਤਾਂ ਹਨ।" ਉਹ ਸਾਨੂੰ ਅੰਦਰ ਲੈ ਗਿਆ। ਅਸੀਂ ਵੱਡੇ ਕਮਰੇ ਵਿੱਚ ਜਾ ਵੜੇ। ਕੋਲੇ ਨਾਲ ਕਮਰੇ ਦੀਆਂ ਚਾਰੇ ਕੰਧਾਂ ਲਿਖਤਾਂ ਨਾਲ ਭਰੀਆਂ ਪਈਆਂ ਸਨ, ਪਰ ਕਿਧਰੇ ਅੰਗਰੇਜੀ ਦੇ ਸ਼ਬਦ ਵੀ ਝਰੀਟੇ ਪਏ ਸਨ। ਅੰਗਰੇਜੀ ਦੇ ਕਈ ਸ਼ਬਦ ਪੁੱਠੇ ਲਿਖੇ ਸਨ ਅਤੇ ਕਈ ਉਲਟੇ ਲਿਖੇ ਹੋਏ ਸਨ, ਜਿਸ ਤੋਂ ਪਤਾ ਲੱਗਦਾ ਸੀ ਕਿ ਭੂਤ ਇੱਕ ਬਦੇਸ਼ੀ ਭਾਸ਼ਾ ਵਿੱਚ ਨਿਪੁੰਨ ਨਹੀਂ ਸੀ, ਪਰੰਤੂ ਉਹ ਸਿਰਫ ਨਕਲ ਕਰਨ ਦੇ ਯਤਨ ਕਰ ਰਿਹਾ ਸੀ। ਕਈ ਥਾਈਂ ਲਿਖਤਾਂ ਸਿੰਨਹਾਲੀ ਭਾਸ਼ਾ ਵਿੱਚ ਇੱਕ ਦੂਜੀ ਦੇ ਉੱਪਰ ਲਿਖੀਆਂ ਹੋਈਆਂ ਸਨ, ਜਿਸ ਕਰਕੇ ਪੜ੍ਹੀਆਂ ਨਹੀਂ ਸਨ ਜਾ ਸਕਦੀਆਂ।

**ਸ਼ੋਰ ਸ਼ਰਾਬਾ ਕਰਨ ਵਲਾ ਭੂਤ**

ਜਦੋਂ ਤੋਂ ਇਹ ਭੇਦ ਭਰੀਆਂ ਵਾਰਦਾਤਾਂ ਸ਼ੁਰੂ ਹੋਈਆਂ ਸਨ, ਉਦੋਂ ਤੋਂ ਲੈਕੇ ਘਰ ਵਿੱਚ ਕੀ ਕੁੱਝ ਵਾਪਰਿਆ ਸੀ, ਇਸ ਬਾਰੇ ਮੈਨੂੰ ਅਰਨ ਸਿੰਘੇ ਅਤੇ ਪੋਦੀ ਹੈਮੀ ਨੇ ਇੱਕਠੇ ਹੀ ਵਿਸਥਾਰ ਵਿੱਚ ਦੱਸਣਾ ਆਰੰਭ ਕਰ ਦਿੱਤਾ।

"ਇਹ ਸਭ ਕੁੱਝ ਅੱਠ ਮਹੀਨੇ ਪਹਿਲਾਂ ਵਾਪਰਨਾ ਸ਼ੁਰੂ ਹੋਇਆ" ਅਰਨ ਸਿੰਘੇ ਨੇ ਆਖਿਆ, "ਸਭ ਤੋਂ ਪਹਿਲਾਂ ਇਸ ਕਮਰੇ ਦੀ ਛੱਤ ਤੋਂ ਹੇਠਾਂ ਰੇਤ ਡਿੱਗੀ। ਕੁੱਝ ਦਿਨ ਬਾਅਦ ਪੱਥਰ ਡਿੱਗਣੇ ਸ਼ੁਰੂ ਹੋ ਗਏ। ਕਈ ਪੱਥਰਾਂ ਦਾ ਸਾਈਜ਼ ਅੱਧੀ ਇੱਟ ਜਿੰਨਾ ਸੀ। ਇਸ ਤੋਂ ਮਗਰੋਂ ਕੱਪ, ਪਲੇਟਾਂ ਅਤੇ ਪਿਆਲੀਆਂ ਹਵਾ ਵਿੱਚ ਉੱਡਣੀਆਂ ਸ਼ੁਰੂ ਹੋਈਆਂ। ਭਾਵੇਂ ਉਹ ਅਲਮਾਰੀ ਵਿੱਚ ਜਿੰਦਾ ਲਾ ਕੇ ਰੱਖੀਆਂ ਹੁੰਦੀਆਂ ਤਾਂ ਵੀ ਉਹ ਬਾਹਰ ਸੁੱਟ ਦਿੱਤੀਆਂ ਜਾਦੀਆਂ। ਭੂਤ ਨੇ ਪੰਦਰਾਂ ਕੱਪ ਪਿਆਲੀਆਂ ਤੋੜ ਦਿੱਤੀਆਂ ਹਨ। ਉਸਨੇ ਮਿੱਟੀ ਦੇ ਕਈ ਬਰਤਨ ਬਾਹਰ ਸੁੱਟੇ ਜਾਂਦੇ ਵੇਖੇ ਹਨ। ਉਦੋਂ ਵੀ ਜਦੋਂ ਰਸੋਈ ਵਿੱਚ ਕੋਈ ਵੀ ਨਹੀਂ ਹੁੰਦਾ। ਭੂਤ ਉੱਥੇ ਹੀ ਜਾਂਦਾ ਹੈ ਜਿਥੇ ਸਾਡੀ ਧੀ ਪਰੇਮਾਵਾਥੀ ਜਾਂਦੀ ਹੈ। ਕਈ ਵਾਰੀ ਤੇਲ ਵਾਲੇ ਦੀਵਿਆਂ ਦੀਆਂ ਲਾਟਾਂ ਅਦਿੱਖ ਮੂੰਹਾਂ ਰਾਹੀਂ ਬੁਝਾਈਆਂ ਜਾਂਦੀਆਂ ਹਨ, ਜਦੋਂ ਕਿ ਸਾਰੇ ਦਰਵਾਜ਼ੇ ਅਤੇ ਬਾਰੀਆਂ ਬੰਦ ਹੁੰਦੇ ਹਨ ਤਾਂ ਕਿ ਇੰਝ ਹਵਾ ਨਾਲ ਹੀ ਨਾ ਹੁੰਦਾ ਹੋਵੇ। ਅਸੀਂ ਦੇਸ਼ ਦੇ ਹਰ ਹਿੱਸੇ ਵਿੱਚੋ ਪ੍ਰਸਿੱਧ ਸਿਆਣੇ ਭੂਤ-ਪ੍ਰੇਤ ਕੱਢਣ ਵਾਲੇ ਲੈ ਕੇ ਆਂਦੇ ਹਨ। ਭਾਵੇਂ ਅਲੱਗ-ਅਲੱਗ ਟੋਲੀਆਂ ਵੱਲੋਂ ਪੰਜ ਵਾਰ ਘਰੇ ਚੌਂਕੀ ਲਾਈ ਗਈ ਸੀ, ਪਰ ਕਸ਼ਟ ਉਸੇ ਤਰਾਂ ਜਾਰੀ ਹੈ। ਪੰਜਵੀਂ ਚੌਂਕੀ ਲਵਾਈ ਨੂੰ ਅਜੇ ਤਿੰਨ ਦਿਨ ਹੀ ਹੋਏ ਹਨ। ਭੂਤ ਨੇ ਪੰਜ ਵਾਰੀ ਪਰੇਮਾਵਾਥੀ ਦੇ ਵਾਲ ਕੱਟੇ ਹਨ।

ਇਸ ਮੌਕੇ ਪੋਦੀ ਹੈਮੀ ਨੇ ਇੱਕ ਸੰਦੂਕ ਖੋਲਿਆ ਅਤੇ ਕਾਗਜ ਦਾ ਇੱਕ ਡੱਬਾ ਲਿਆਂਦਾ, ਜਿਸ ਵਿੱਚ ਵਾਲਾਂ ਦਾ ਇੱਕ ਲੰਬਾ ਲੱਛਾ ਸੀ, ਜਿਸ ਨੇ ਕਦੇ ਪਰੇਮਾਵਾਥੀ ਦੇ ਸਿਰ ਨੂੰ ਸ਼ਿੰਗਾਰਿਆ ਸੀ। ਇਹ ਕਾਫੀ ਲੰਬਾ ਅਤੇ ਭਾਰਾ ਸੀ, ਜਿਸ ਤੋਂ ਇੱਕ ਪੂਰੇ ਸਾਈਜ਼ ਦਾ ਵਿੱਗ ਬਣਾਇਆ ਜਾ ਸਕਦਾ ਸੀ।

"ਭੂਤ ਨੇ ਵਾਲ ਕੱਟਣ ਲਈ ਰਸੋਈ ਵਾਲਾ ਚਾਕੂ ਵਰਤਿਆ ਸੀ। ਉਸਨੂੰ ਵਾਲ ਕੱਟਣ ਦਾ ਉਦੋਂ ਪਤਾ ਲੱਗਿਆ, ਜਦੋਂ ਭੂਤ ਹੱਥੋਂ ਇਹ ਚਾਕੂ ਵਾਲਾਂ ਦੇ ਲੱਛੇ ਸਮੇਤ ਫਰਸ਼ ਤੇ ਡਿੱਗਿਆ। ਜਦੋਂ ਇਹ ਵਾਪਰਿਆ, ਤਾਂ ਉਹ ਉੱਚੀ-ਉੱਚੀ ਰੋਈ। ਜਦੋਂ ਅਸੀ ਉਸਦੀ ਮੱਦਦ ਲਈ ਭੱਜੇ ਤਾਂ ਅਸੀਂ ਵੀ ਫਰਸ਼ ਤੇ ਚਾਕੂ ਅਤੇ ਵਾਲਾਂ ਦਾ ਲੱਛਾ ਦੋਵੇਂ ਡਿੱਗੇ ਪਏ ਵੇਖੇ।

**ਘਰੇਲੂ ਵਸਤੂਆਂ**

"ਮੇਰੀਆਂ ਕਈ ਸਾੜੀਆਂ ਅਤੇ ਪਰੇਮਾਵਾਥੀ ਦੀਆਂ ਕਈ ਫਰਾਕਾਂ, ਜਿਹੜੀਆਂ ਅਲਮਾਰੀ ਵਿੱਚ ਜਿੰਦਾ ਲਾਕੇ ਬੰਦ ਕੀਤੀਆਂ ਹੋਈਆਂ ਸਨ, ਭੂਤ ਨੇ ਪਾੜ ਦਿੱਤੀਆਂ ਸਨ," ਪੋਦੀ ਹੈਮੀ ਦੱਸਦੀ ਗਈ, "ਭੂਤ ਮੇਰੀਆਂ ਸਾੜੀਆਂ ਨਾਲੋਂ ਲੀਰਾਂ ਪਾੜਕੇ ਗੁੱਡੀਆਂ ਬਣਾ ਲੈਂਦਾ ਹੈ। ਕਈ ਲੀਰਾਂ ਜਾਕਟਾਂ ਦੇ ਨਮੂਨੇ ਤਿਆਰ ਕਰਨ ਲਈ ਵਰਤੀਆਂ ਜਾਂਦੀਆਂ ਹਨ।

ਇੱਕ ਦਿਨ ਲਾਲ ਮਿਰਚਾਂ, ਲੂਣ ਅਤੇ ਚੂਰਾ ਕੀਤਾ ਗਿਆ ਨਾਰੀਅਲ ਫਰਸ਼ ਤੇ ਖਿਲਰਿਆ ਹੋਇਆ ਵੇਖਿਆ ਗਿਆ ਸੀ। ਕਈ ਵਾਰੀ ਸਾਨੂੰ ਭੁੱਖੇ ਹੀ ਸੌਂ ਜਾਣਾ ਪੈਂਦਾ ਸੀ, ਕਿਉਂਕਿ ਉਬਲਦੇ ਹੋਏ ਚੌਲਾਂ ਦੇ ਬਰਤਨ ਵਿੱਚ ਰੇਤ ਪਾ ਦਿੱਤਾ ਜਾਂਦਾ ਸੀ। ਇੱਕ ਵਾਰ ਕੱਟੇ ਹੋਏ ਹੱਥਾਂ (ਸਿਰਫ ਪੰਜੇ ਹੀ) ਨੇ ਪਰੇਮਾਵਾਥੀ ਕੋਲੋਂ ਚੌਲਾਂ ਦੀ ਪਲੇਟ ਖੋ ਲਈ ਸੀ। ਜਿਹੜੇ ਕੱਪੜੇ ਅਲਮਾਰੀ ਵਿੱਚੋ ਗੁਆਚੇ ਸਨ, ਬਾਅਦ ਵਿੱਚ ਛੱਤ ਤੋਂ ਮਿਲ ਗਏ ਸਨ। ਭੂਤ ਇਹ ਹਦਾਇਤਾਂ ਦਿੰਦੇ ਹੋਏ ਪੱਤਰ ਵੀ ਸੁੱਟ ਦਿੰਦਾ ਸੀ ਕਿ ਗੁੱਡੀਆਂ ਕਿਵੇਂ ਸੰਭਾਲੀਆਂ ਜਾਣ। ਜਦੋਂ ਪਰੇਮਾਵਾਥੀ ਨੂੰ ਉਸਦੇ ਮਾਮੇ ਰਾਣਾ ਸਿੰਘੇ ਦਾ ਘਰੇ ਭੇਜਿਆ ਗਿਆ ਤਾਂ ਭੂਤ ਵੀ ਉਸਦੇ ਨਾਲ ਹੀ ਗਿਆ। ਜਦੋਂ ਉਹ ਉੱਥੇ ਸੀ ਤਾਂ ਰਾਣਾ ਸਿੰਘੇ ਦੇ ਮੇਜ ਤੇ ਭੂਤ ਨੇ ਧਮਕੀ ਭਰਿਆ ਖਤ ਸੁੱਟਿਆ ਕਿ ਜੇ ਪਰੇਮਾਵਾਥੀ ਨੂੰ ਵਾਪਸ ਨਾ ਭੇਜਿਆ ਤਾਂ ਉਹ ਟਾਈਮ ਪੀਸ ਤੋੜ ਦੇਵੇਗਾ। ਕੰਧ ਅਤੇ ਪਲੰਘ ਵਿਚਕਾਰ ਦੇ ਕੇ ਭੂਤ ਨੇ ਰਾਣਾ ਸਿੰਘੇ ਦੇ ਬੱਚੇ ਦੀ ਦੁੱਧ ਵਾਲੀ ਸ਼ੀਸ਼ੀ ਭੰਨ ਦਿੱਤੀ ਸੀ।

ਰਬੜ ਦੇ ਜੰਮ ਰਹੇ ਦੁੱਧ ਵਿੱਚ ਰਬੜ ਦੇ ਦਰੱਖਤਾਂ ਦੇ ਬੀਜ ਸੁੱਟ ਦਿੱਤੇ ਜਾਂਦੇ ਸਨ। ਜਦੋਂ ਘਰ ਦੇ ਅੰਦਰ ਜਾਂ ਬਾਹਰ ਲੋਕ ਇਕੱਠੇ ਹੋ ਜਾਂਦੇ ਤਾਂ ਭੂਤ ਉਹਨਾਂ ਨੂੰ ਵੀ ਪੱਥਰ ਮਾਰਦਾ ਸੀ। ਕਈ ਵਾਰ ਜਾਣ ਪਛਾਣ ਵਾਲੇ ਵਿਅਕਤੀਆਂ ਬਾਰੇ ਟਿੱਪਣੀਆਂ ਲਿਖੀਆਂ ਜਾਂਦੀਆਂ ਸਨ।"

**ਜਾਂਚ ਪੜਤਾਲ**

ਘਰ ਅੰਦਰ ਦਾਖਲ ਹੋ ਰਹੀ ਏਨੀ ਵੱਡੀ ਭੀੜ ਨੂੰ ਕਾਬੂ ਰੱਖਣਾ ਔਖਾ ਕੰਮ ਸੀ। ਉਹ ਸਾਰੇ ਉਸ ਭੂਤ ਨੂੰ ਵੇਖਣ ਲਈ ਉਤਸੁਕ ਸਨ, ਜਿਹੜਾ ਮੈਂ ਫੜਨਾ ਸੀ। ਉਹਨਾਂ ਵਿੱਚੋਂ ਕਈ ਇਹ ਸੋਚਦੇ ਹੋਣਗੇ ਕਿ ਮੈਂ ਘਰ ਵਿੱਚੋਂ ਭੂਤ ਨੂੰ ਗਲੋਂ ਫੜੀ ਬਾਹਰ ਆਵਾਂਗਾ। ਜਿੰਨੀ ਦੇਰ ਤੱਕ ਭੀੜ ਬਾਹਰ ਨਹੀਂ ਸੀ ਚਲੀ ਜਾਂਦੀ, ਮੇਰੇ ਲਈ ਜਾਂਚ ਪੜਤਾਲ ਕਰਨਾ ਸੰਭਵ ਨਹੀਂ ਸੀ

ਮੈਂ ਅੰਦਰਲੇ ਕਮਰੇ ਵਿੱਚ ਬੈਠਕੇ ਆਪਣੀ ਜਾਂਚ ਪੜਤਾਲ ਸ਼ੁਰੂ ਕੀਤੀ। ਮੈਂ ਉਸ ਕਮਰੇ ਵਿੱਚ ਮੇਰੇ ਨਾਲ ਸਿਰਫ ਤਿੰਨ ਜਣੇ ਹੋਰ ਰਹਿਣ ਦੀ ਆਗਿਆ ਦਿੱਤੀ ਮੇਰੀ ਪਤਨੀ ਅਤੇ ਤਿਲਕਰਤਨੇ ਸਟੈਨੋ ਵਜੋਂ ਕੰਮ ਕਰਨ ਲਈ ਅਤੇ ਮਾਈਗੋਡਾ ਮਹਾਂਵਿਦਿਆਲੇ ਦਾ ਪ੍ਰਿੰਸੀਪਲ ਮਿਸਟਰ ਗੁਣਾਸ਼ੇਖਰ ਦੋ ਭਾਸ਼ੀਏ ਵਜੋਂ ਕੰਮ ਕਰਨ ਲਈ।

ਘਰ ਦੇ ਤਿੰਨ ਮੈਂਬਰ ਅਲੱਗ-ਅਲੱਗ ਮੇਰੇ ਵੱਲੋ ਪੁੱਛ ਪੜਤਾਲ ਲਈ ਸੱਦੇ ਗਏ। ਜਦੋਂ ਇੱਕ ਜਣੇ ਤੋਂ ਪੁੱਛ ਗਿੱਛ ਕੀਤੀ ਜਾਂਦੀ ਸੀ ਤਾਂ ਦੂਜੇ ਦੋ ਬਾਹਰਲੇ ਕਮਰੇ ਵਿੱਚ ਬੈਠੇ ਰਹਿੰਦੇ ਸਨ। ਮੈਂ ਇਸ ਗੱਲ ਤੇ ਵੀ ਜ਼ੋਰ ਦਿੱਤਾ ਕਿ ਉਹ ਸਿਰਫ ਉਹ ਹੀ ਗੱਲ ਕਰਨ, ਜਿਹੜੀ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਖੁਦ ਵੇਖੀ ਹੋਵੇ, ਉਸ ਚੀਜ਼ ਬਾਰੇ ਗੱਲ ਨਾ ਕਰਨ, ਜਿਹੜੀ ਉਹਨਾਂ ਨੇ ਕਿਸੇ ਤੋਂ ਸੁਣੀ ਹੋਵੇ। ਮੈਂ ਅਰਨ ਸਿੰਘੇ ਤੋ ਸ਼ੁਰੂ ਕਰਕੇ ਪਰੇਮਾਵਾਥੀ ਤੇ ਪਹੁੰਚ ਕੇ ਪੜਤਾਲ ਖਤਮ ਕਰ ਦਿੱਤੀ। ਜਾਂਚ ਪੜਤਾਲ ਦੌਰਾਨ ਹੇਠ ਲਿਖੇ ਤੱਥ ਸਾਹਮਣੇ ਆਏ।

**ਸਬੂਤ**

ਅਰਨ ਸਿੰਘੇ ਦੀ ਉਮਰ 62 ਸਾਲ ਅਤੇ ਪੋਦੀ ਹੈਮੀ ਦੀ 54 ਸਾਲ ਹੈ। ਉਹਨਾਂ ਦਾ ਵਿਆਹ 1948

ਵਿੱਚ ਹੋਇਆ ਸੀ। ਪੋਦੀ ਹੈਮੀ ਬਾਂਝ ਸੀ। ਉਹਨਾਂ ਨੇ ਪਰੇਮਾਵਾਥੀ ਨੂੰ, ਜਦੋਂ ਉਹ ਅਜੇ 15 ਦਿਨਾਂ ਦੀ ਸੀ, ਗੋਦ ਲੈ ਲਿਆ। ਉਹਨਾਂ ਨੂੰ ਕੁੜੀ ਦੇ ਅਸਲੀ ਪਿਓ ਦਾ ਪਤਾ ਨਹੀਂ ਸੀ। ਅਸਲੀ ਮਾਂ ਨਹੀਂ ਸੀ ਚਾਹੁੰਦੀ ਕਿ ਇਹ ਜਿੰਦਾ ਰਹੇ। ਹੁਣ ਪਰੇਮਾਵਾਥੀ ਦੀ ਉਮਰ 12 ਸਾਲ ਦੀ ਹੈ। ਉਹ ਪੜ੍ਹਾਈ ਵਿੱਚ ਬਹੁਤ ਪਿੱਛੇ ਹੈ। ਭਾਵੇਂ ਉਸਦੀ ਉਮਰ 12 ਸਾਲਾਂ ਦੀ ਹੈ, ਉਹ ਅਜੇ ਤੀਜੀ ਜਮਾਤ ਵਿੱਚ ਹੀ ਹੈ। ਆਵਦੇ ਹਮ ਉਮਰਾਂ ਵਰਗੀ ਉਸਦੀ ਸਿਹਤ ਵੀ ਨਹੀਂ ਹੈ ਅਤੇ ਅਜੇ ਉਹ ਜਵਾਨ ਵੀ ਨਹੀਂ ਹੋਈ।

ਪਰੇਮਾਵਾਥੀ ਦੇ ਸਕੂਲ ਵਿੱਚ ਜਾਂ ਗੁਆਂਢ ਵਿੱਚ ਕੋਈ ਸਹੇਲੀਆਂ ਜਾਂ ਦੋਸਤ ਨਹੀਂ ਸਨ। ਉਹ ਦੂਜੀਆਂ ਕੁੜੀਆਂ ਨਾਲੋਂ ਵੱਖ ਹੀ ਰਹਿੰਦੀ ਹੈ। ਦੂਜੇ ਬੱਚੇ, ਪੋਦੀ ਹੈਮੀ ਅਨੁਸਾਰ ਜਿਹੜੇ “ਬੁਰੀ ਤਰ੍ਹਾਂ ਪਾਲੇ ਗਏ ਹਨ, ਇਸ ਘਰੇ ਨਹੀਂ ਵੜਨ ਦਿੱਤੇ ਜਾਂਦੇ ਤਾਂ ਕਿ ਉਹਨਾਂ ਦੀ ਬੱਚੀ ਵਿਗੜ ਨਾ ਜਾਵੇ।”

ਪਰੇਮਾਵਾਥੀ ਨੂੰ ਕਦੇ ਵੀ ਇਹ ਨਹੀਂ ਸੀ ਦੱਸਿਆ ਗਿਆ ਕਿ ਉਸਨੂੰ ਗੋਦ ਲਿਆ ਗਿਆ ਸੀ। ਉਸਨੂੰ ਉਹਨਾਂ ਨੇ ਆਪਣੀ ਬੱਚੀ ਦੀ ਤਰ੍ਹਾਂ ਹੀ ਪਾਲਿਆ ਪੋਸਿਆ ਸੀ। ਕੋਈ ਅੱਠ ਮਹੀਨੇ ਪਹਿਲਾਂ ਇੱਕ ਦਿਨ ਉਹ ਸਕੂਲੋਂ ਰੋਂਦੀ ਹੋਈ ਘਰੇ ਵਾਪਸ ਆਈ ਸੀ। ਉਸਨੇ ਦੱਸਿਆ ਸੀ ਕਿ ਉਸਦੇ ਹਮਜਮਾਤੀ ਉਸਨੂੰ ਇਹ ਆਖਕੇ ਚਿੜਾਉਂਦੇ ਸਨ ਕਿ ਉਹ ਇੱਕ ਗੋਦ ਲਈ ਬੱਚੀ ਹੈ। ਪ੍ਰੰਤੂ ਅਰਨ ਸਿੰਘੇ ਅਤੇ ਪੋਦੀ ਹੈਮੀ ਨੇ ਉਸਨੂੰ ਇਹ ਆਖ ਕੇ ਚੁੱਪ ਕਰਵਾਇਆ ਸੀ ਕਿ ਉਹ ਕੁੜੀਆਂ ਝੂਠ ਬੋਲਦੀਆਂ ਸਨ, ਕਿਉਂਕਿ ਸਕੂਲ ਦੀਆਂ ਕੁੜੀਆਂ ਚਿੜਾਉਂਦੀਆਂ ਰਹੀਆਂ, ਉਸਨੇ ਸਕੂਲ ਨੂੰ ਨਫ਼ਰਤ ਕਰਨੀ ਸ਼ੁਰੂ ਕਰ ਦਿੱਤੀ ਅਤੇ ਅੰਤ ਵਿੱਚ ਸਕੂਲ ਜਾਣੋਂ ਨਾਂਹ ਕਰ ਦਿੱਤੀ।

**ਪਰੇਮਾਵਾਥੀ**

ਜਦੋਂ ਮੈਂ ਪਰੇਮਾਵਾਥੀ ਤੋਂ ਪੁੱਛ ਗਿੱਛ ਕੀਤੀ ਤਾਂ ਮੈਂ ਇੱਕ ਬਿਲਕੁੱਲ ਵੱਖਰਾ ਹੀ ਰੂਪ ਧਾਰਨ ਕੀਤਾ। ਮੈਂ ਉਸ ਨਾਲ ਬਹੁਤ ਨਰਮ ਅਤੇ ਪਿਆਰ ਭਰੇ ਲਹਿਜੇ ਵਿੱਚ ਚੇਹਰੇ ਤੇ ਮੁਸਕਰਾਹਟ ਲਿਆਕੇ ਗੱਲਬਾਤ ਕੀਤੀ। ਮੈਂ ਉਸਨੂੰ ਮੇਰੇ ਨੱਕ ਤੇ ਵੇਖਣ ਲਈ ਆਖਿਆ। ਇਸ ਮੌਕੇ ਤੇ ਮੈਂ, ਮੇਰੀ ਪਤਨੀ ਅਤੇ ਗੁਣਾਸ਼ੇਖਰ ਤੋਂ ਬਿਨਾਂ ਬਾਕੀ ਸਭ ਨੂੰ ਕਮਰੇ ਵਿੱਚ ਤੋਂ ਬਾਹਰ ਜਾਣ ਲਈ ਇਸ਼ਾਰਾ ਕੀਤਾ। ਕਰੀਬ ਤੀਹ ਮਿੰਟਾਂ ਮਗਰੋਂ ਪਰੇਮਾਵਾਥੀ ਨੂੰ ਵੀ ਬਾਹਰ ਭੇਜ ਦਿੱਤਾ ਗਿਆ ਅਤੇ ਉਸਦੇ ਮਾਪਿਆਂ ਨੂੰ ਦੁਬਾਰਾ ਫ਼ੇਰ ਅੰਦਰ ਬੁਲਾ ਲਿਆ ਗਿਆ। ਦਸ ਮਿੰਟਾਂ ਬਾਅਦ ਅਸੀਂ ਸਾਰੇ ਬਾਹਰ ਆ ਗਏ।

ਮੈਂ ਵਿਹੜੇ ਵਿੱਚੋਂ ਬਾਹਰ ਨਿੱਕਲ ਕੇ ਬਗੀਚੇ ਵਿੱਚ ਇੱਕ ਵੱਡੀ ਭੀੜ ਨੂੰ ਸੰਬੋਧਨ ਕੀਤਾ। ਮੈਂ ਆਖਿਆ, “ਅੱਜ ਤੋਂ ਇਸ ਘਰੇ ਕੋਈ ਕਸ਼ਟ ਨਹੀਂ ਹੋਵੇਗਾ। ਅਰਨ ਸਿੰਘੇ ਨੇ ਹਜ਼ਾਰ ਰੁਪਏ ਤੋਂ ਵੀ ਵੱਧ ਭੂਤ ਪ੍ਰੇਤ ਕੱਢਣ ਵਾਲੇ ਸਿਆਣਿਆਂ ਤੇ ਖਰਚ ਕਰ ਦਿੱਤੇ ਹਨ, ਉਸ ਭੂਤ ਨੂੰ ਘਰੋਂ ਭਜਾਉਣ ਲਈ, ਜਿਹੜਾ ਘਰ ਵਿੱਚ ਕਿਧਰੇ ਹੈ ਹੀ ਨਹੀਂ ਸੀ। ਜਿਹੜੀਆਂ ਵਾਰਦਾਤਾਂ ਇਸ ਘਰੇ ਹੋਈਆ ਹਨ, ਉਹ ਦਿਮਾਗੀ ਤੌਰ ਤੇ ਬਿਮਾਰ ਘਰ ਦੇ ਇੱਕ ਮੈਂਬਰ ਦੀਆਂ ਹਰਕਤਾਂ ਸਨ। ਉਸ ਵਿਅਕਤੀ ਨੇ ਭਵਿੱਖ ਵਿੱਚ ਅਜਿਹਾ ਨਾ ਕਰਨ ਦਾ ਮੈਨੂੰ ਵਾਅਦਾ ਦਿੱਤਾ ਹੈ। ਜੇ ਦੁਬਾਰਾ ਤਕਲੀਫ ਸ਼ੁਰੂ ਹੋ ਜਾਵੇ ਤਾਂ ਉਸ ਦਾ ਇਲਾਜ ਉਸ ਵਿਅਕਤੀ ਨੂੰ ਮਾਨਸਿਕ ਚਿਕਿਤਸਾ ਦੇ ਮਾਹਰ ਪਾਸੋਂ ਠੀਕ ਕਰਵਾਉਣਾ ਹੈ ਅਤੇ ਚੌਂਕੀਆਂ ਲਗਵਾਉਣਾ ਨਹੀਂ। ਮਨੁੱਖ ਨੇ ਆਪਣੇ ਆਦਿ ਕਾਲ ਸਮੇਂ ਸੋਚਿਆ ਕਿ ਉਸ ਦੀਆਂ ਸਾਰੀਆਂ ਸਰੀਰਕ ਅਤੇ ਦਿਮਾਗੀ ਬਿਮਾਰੀਆਂ ਦਾ ਕਾਰਨ ‘ਬੁਰੀਆਂ ਰੂਹਾਂ’ ਦੀ ਜਕੜ ਸੀ ਅਤੇ ਇਸਦਾ ਇਲਾਜ ਜਾਦੂ-ਟੂਣੇ ਸਨ। ਅੱਜ ਸਿਰਫ ਉਹੀ ਵਿਅਕਤੀ ਜਿਹਨਾਂ ਦੇ ਦਿਮਾਗ ਅਜੇ ਵੀ ਆਦਿ ਕਾਲ ਦੇ ਸਮੇਂ ਤੱਕ ਹੀ ਵਿਕਸਿਤ ਹੋਏ ਹਨ, ਅਜਿਹੀਆਂ ਬਿਮਾਰੀਆਂ ਦੇ ਇਲਾਜ ਲਈ ਜਾਦੂ-ਟੂਣੇ ਕਰਨਗੇ।”

ਲੋਕਾਂ ਦੀ ਭੀੜ ਵੱਲੋਂ ਭਰਵੇਂ ਸੁਆਗਤ ਨਾਲ ਅਸੀਂ ਵਾਪਸ ਮੁੜ ਪਏ। ਮਿਸਟਰ ਗੁਣਾਸ਼ੇਖਰ ਵੱਲੋਂ ਕੀਤੀ ਖਾਸ ਬੇਨਤੀ ਦੇ ਆਧਾਰ ਤੇ ਅਸੀਂ ਉਸ ਦੀ ਮਾਈਗੋਡਾ ਮਹਾਂਵਿਦਿਆਲੇ ਵਿਖੇ ਕੋਠੀ ਵਿੱਚ ਕੁੱਝ ਮਿੰਟਾਂ ਲਈ ਰੁਕ ਗਏ।

**ਵਿਸ਼ਲੇਸ਼ਣ**

ਗੁਣਾਸ਼ੇਖਰ ਦੀ ਪਤਨੀ ਵੱਲੋਂ ਤਿਆਰ ਕੀਤੀ ਚਾਹ ਪੀਂਦੇ ਸਮੇਂ, ਮੈਂ ਟੋਲੀ ਦੇ ਦੂਜੇ ਮੈਂਬਰਾਂ ਨੂੰ ਦੱਸਿਆ ਕਿ ਪਰੇਮਾਵਾਥੀ ਇੰਝ ਕਿਵੇਂ ਪਾਗਲ ਭੂਤ ਬਣ ਗਈ ਸੀ।

"ਇਹ ਜਾਣ ਲੈਣਾ ਕਿ ਜਿਹੜੇ ਮਾਂ ਬਾਪ ਨੂੰ ਉਹ ਇੰਨਾ ਜ਼ਿਆਦਾ ਪਿਆਰ ਕਰਦੀ ਸੀ ਉਸਦੇ ਮਾਂ ਬਾਪ ਨਹੀਂ ਸਨ, ਪਰੇਮਾਵਾਥੀ ਦੀ ਉਮਰ ਦੀ ਲੜਕੀ ਵਾਸਤੇ ਇੱਕ ਦਿਮਾਗੀ ਸਦਮਾ ਸੀ। ਜਵਾਨੀ ਦੀ ਉਮਰ ਤੋਂ ਪਹਿਲਾਂ ਇੱਕ ਲੜਕੀ ਲਈ ਆਪਣੇ ਪਿਆਰੇ ਵਿਅਕਤੀ ਦੀ ਘਾਟ ਦਾ ਮਾਨਸਿਕ ਦੁੱਖ, ਜਵਾਨ ਲੜਕੀ ਦੇ ਆਪਣੇ ਕਾਮੁਕ ਪਰੇਮੀ ਦੀ ਘਾਟ ਜਿੰਨਾ ਹੀ ਡੂੰਘਾ ਹੁੰਦਾ ਹੈ। ਇਸ ਮਾਨਸਿਕ ਦੁੱਖ ਵਿਗਾੜ ਨੇ ਉਸਨੂੰ ਪਾਗਲ ਬਣਾ ਦਿੱਤਾ ਸੀ।

ਸ਼ਾਇਦ ਅਰਨ ਸਿੰਘੇ ਅਤੇ ਉਸਦੀ ਪਤਨੀ ਨੇ ਇਸ ਬੱਚੇ ਨੂੰ ਆਂਢੀਆਂ ਗੁਆਢੀਆਂ ਤੋਂ ਇਕਾਂਤ ਵਿੱਚ ਇਸ ਕਰਕੇ ਪਾਲਿਆ ਸੀ ਤਾਂ ਕਿ ਉਹ ਇਸਨੂੰ ਇਸਦੇ ਅਸਲੀ ਮਾਂ ਬਾਪ ਬਾਰੇ ਨਾ ਦੱਸ ਦੇਣ। ਇਸ ਇਕਾਂਤ ਨੇ ਉਸ ਨੂੰ ਬਨਾਵਟੀ ਅੰਤਰਮੁਖੀ ਬਣਾ ਦਿੱਤਾ ਸੀ।

ਪਰੇਮਾਵਾਥੀ ਆਪਣੇ ਸਕੂਲ ਦੀਆਂ ਹੋਰਨਾਂ ਕੁੜੀਆਂ ਵਾਂਗੂੰ ਲੱਗਣ ਲਈ ਆਪਣੀ ਅਚੇਤ ਇੱਛਾ ਪੂਰਤੀ ਵਾਸਤੇ ਖੁਦ ਹੀ ਆਪਣੇ ਵਾਲ ਕੱਟਿਆ ਕਰਦੀ ਸੀ। ਭਾਵੇਂ ਉਸਦੀ ਸਰੀਰਕ ਉਮਰ 12 ਸਾਲਾਂ ਦੀ ਸੀ ਪਰ ਉਹ ਦਿਮਾਗੀ ਤੌਰ ਤੇ 6 ਜਾਂ 7 ਸਾਲ ਦੀ ਉਮਰ ਦੀ ਹੀ ਸੀ। ਛੇ ਸੱਤ ਸਾਲਾਂ ਦੀ ਉਮਰ ਦੀਆਂ ਹੋਰਨਾਂ ਕੁੜੀਆਂ ਵਾਂਗੂੰ ਉਹ ਵੀ ਗੁੱਡੀਆਂ ਨਾਲ ਖੇਡਣਾ ਚਾਹੁੰਦੀ ਸੀ ਪਰ ਉਸ ਨੂੰ ਇੰਝ ਨਹੀਂ ਸੀ ਕਰਨ ਦਿੱਤਾ ਜਾਂਦਾ। ਇਸ ਕਰਕੇ ਉਹ ਆਪਣੀ ਮਾਂ ਦੀਆਂ ਸਾੜੀਆਂ ਪਾੜਦੀ ਸੀ ਅਤੇ ਇਹਨਾਂ ਤੋਂ ਗੁੱਡੀਆਂ ਬਣਾਉਂਦੀ ਸੀ।

ਪੜ੍ਹਾਈ ਵਿੱਚ ਉਸ ਦਾ ਪੱਛੜਿਆਪਨ ਉਸਦੀ ਕਮਜ਼ੋਰ ਬੁੱਧੀ ਕਾਰਨ ਸੀ। ਉਸਦੀ ਮਾਂ ਵੱਲੋਂ ਜਦੋਂ ਉਹ ਅਜੇ ਬੱਚੇਦਾਨੀ ਵਿੱਚ ਹੀ ਸੀ ਗਰਭਪਾਤ ਕਰਾਉਣ ਦੀ ਕੋਸ਼ਿਸ਼ ਤੋਂ ਮੈਂ ਇਹ ਸਮਝਦਾ ਹਾਂ ਕਿ ਉਸ ਦੀ ਜ਼ਿੰਦਗੀ ਦੇ ਪਹਿਲੇ ਪੰਦਰਾਂ ਦਿਨ ਉਸ ਵੱਲ ਕੋਈ ਧਿਆਨ ਨਹੀਂ ਸੀ ਦਿੱਤਾ ਗਿਆ ਅਤੇ ਉਸਨੂੰ ਇੱਕ ਅਣਚਾਹੇ ਬੱਚੇ ਵਾਂਗ ਧਿਰਕਾਰਿਆ ਗਿਆ ਸੀ।

ਉਸਦਾ ਪੱਛੜਿਆ ਸਰੀਰਕ ਅਤੇ ਮਾਨਸਿਕ ਵਿਕਾਸ ਅਤੇ ਉਸਦੀਆਂ ਬੱਚਿਆਂ ਵਰਗੀਆਂ ਬਿਮਾਰੀਆਂ ਦਾ ਕਾਰਨ ਉਸਦੀ ਜ਼ਿੰਦਗੀ ਦੇ ਮੁੱਢਲੇ ਕੁਝ ਦਿਨਾਂ ਵਿੱਚ ਚੰਗੀ ਪੌਸ਼ਟਿਕ ਖੁਰਾਕ ਦੀ ਅਣਹੋਂਦ ਹੀ ਹੋ ਸਕਦੀ ਸੀ। ਹੁਣ ਉਹ ਕਿਸ ਹੱਦ ਤੱਕ ਆਮ ਵਰਗੀ ਹੋ ਸਕਦੀ ਹੈ, ਇਹ ਅਰਨ ਸਿੰਘੇ ਅਤੇ ਉਸਦੀ ਪਤਨੀ ਦੀ ਹੁਸ਼ਿਆਰੀ ਅਤੇ ਸਮਝਦਾਰੀ ਵਾਲੇ ਵਤੀਰੇ ਤੇ ਨਿਰਭਰ ਕਰਦਾ ਹੈ।

ਮੈਨੂੰ ਇਹ ਯਕੀਨ ਹੈ ਕਿ ਤੁਸੀਂ ਬਹੁਤ ਹੀ ਡਰ ਅਤੇ ਘਬਰਾਹਟ ਨਾਲ ਮਾਪਿਆਂ ਵੱਲੋਂ ਦੱਸੀਆਂ ਗਈਆਂ ਨਾ ਮੰਨਣਯੋਗ ਕਲਪਿਤ ਕਹਾਣੀਆਂ ਨੂੰ ਸੁਣਦੇ ਰਹੇ ਹੋਵੋਗੇ ਜੋ ਕੁੱਝ ਉਹਨਾਂ ਨੇ ਦੱਸਿਆ, ਮੈਂ ਉਸਨੂੰ ਕੋਈ ਅਹਿਮੀਅਤ ਨਹੀਂ ਦਿੱਤੀ। ਮੈਂ ਜਿੱਥੇ ਕਿਤੇ ਵੀ ਜਾਂਚ ਪੜਤਾਲ ਲਈ ਜਾਂਦਾ ਹਾਂ, ਮੈਨੂੰ ਅਜਿਹੀਆਂ ਨਾ ਮੰਨਣਯੋਗ ਕਲਪਿਤ ਕਹਾਣੀਆਂ ਅਕਸਰ ਸੁਣਨੀਆਂ ਪੈਂਦੀਆਂ ਹਨ।

ਘਰ ਦੇ ਮੈਂਬਰ, ਜਿਹੜੇ ਇਹ ਵਿਸ਼ਵਾਸ ਕਰ ਲੈਂਦੇ ਹਨ ਕਿ ਉਹਨਾਂ ਦੇ ਘਰ ਭੂਤ ਰਹਿੰਦਾ ਹੈ, ਅਕਸਰ ਡਰ ਦੀ ਭਾਵਨਾ ਹੇਠ ਰਹਿੰਦੇ ਹਨ ਅਤੇ ਉਹ ਸਵੈਧੋਖੇ ਦਾ ਸ਼ਿਕਾਰ ਹੋ ਜਾਂਦੇ ਹਨ। ਅਜਿਹੀਆਂ ਹਾਲਤਾਂ ਵਿੱਚ

ਉਹ ਉਹਨਾਂ ਸਾਰੀਆਂ ਨਾ ਸਮਝੀਆਂ ਜਾ ਸਕਣ ਵਾਲੀਆਂ ਹਰਕਤਾਂ ਨੂੰ, ਜਿਹਨਾਂ ਦੀ ਕਰਨ ਵਾਲਾ ਜਿੰਮੇਵਾਰੀ ਨਹੀਂ ਲੈਂਦਾ, ਅਕਸਰ ਕਿਸੇ ਭੂਤ ਪ੍ਰੇਤ ਦੀ ਕਰਨੀ ਮੰਨ ਲੈਂਦੇ ਹਨ ਅਤੇ ਅਜਿਹਾ ਭੂਤ ਪ੍ਰੇਤ ਅਕਸਰ ਅਸਲੀਅਤ ਵਿੱਚ ਕਿੱਧਰੇ ਹੁੰਦਾ ਨਹੀਂ। ਉਹ ਬਹੁਤ ਘਬਰਾਏ ਹੋਏ ਅਤੇ ਉਤੇਜਿਤ ਹੋ ਜਾਂਦੇ ਹਨ, ਇਸ ਲਈ ਉਹਨਾਂ ਦੀ ਗਵਾਹੀ ਨੂੰ ਕੋਈ ਅਹਿਮੀਅਤ ਨਹੀਂ ਦਿੱਤੀ ਜਾ ਸਕਦੀ।

ਅੱਜ ਮੇਰੀ ਵਿਅਕਤੀਗਤ ਜਾਂਚ ਪੜਤਾਲ ਦੌਰਾਨ ਨਾ ਤਾਂ ਅਰਨ ਸਿੰਘੇ ਅਤੇ ਨਾ ਹੀ ਪੋਦੀ ਹੈਮੀ ਨੇ ਕਿਸੇ ਅਜਿਹੀ ਗੈਰ- ਕੁਦਰਤੀ ਘਟਨਾ ਬਾਰੇ ਦੱਸਿਆ, ਜਿਵੇਂ ਕਿ ਵਸਤੂਆਂ ਦਾ ਹਵਾ ਵਿੱਚ ਉੱਡਣਾ, ਕੱਟੇ ਹੋਏ ਹੱਥ, ਅਦਿੱਖ ਮੂੰਹ, ਪਰੇਮਾਵਾਥੀ ਦਾ ਪਿੱਛਾ ਕਰਦਾ ਹੋਇਆ ਭੂਤ ਆਦਿ।"

# ਪਿਆਰ ਕਰਨ ਵਾਲਾ ਪ੍ਰੇਤ

ਪਹਿਲੀ ਜੂਨ, 1962 ਨੂੰ ਮੈਂ ਅਖਬਾਰ ਵਿੱਚ ਗੁਲਾਬ-ਸਿੰਨਹਾਲਾ ਥਾਣੇ ਦੇ ਹਲਕੇ ਵਿੱਚ ਪਿੰਡ ਰੈਤੀਆਲਾ ਦੇ ਇੱਕ ਘਰ ਬਾਰੇ ਕਹਾਣੀ ਪੜ੍ਹੀ, ਜਿਸ ਵਿੱਚ ਪ੍ਰੇਤ ਆਉਂਦਾ ਸੀ। ਇਹ ਬੁਰੀ ਆਤਮਾ, ਨੇਮਬੱਧੀ ਇੱਕ ਕੁਆਰੀ ਕੁੜੀ ਨੂੰ ਖਤ ਲਿਖਿਆ ਕਰਦੀ ਸੀ ਅਤੇ ਕਈ ਹੋਰ ਚੱਕਰ ਵਿੱਚ ਪਾ ਦੇਣ ਵਾਲੀਆਂ ਹਰਕਤਾਂ ਲਈ ਵੀ ਜ਼ਿੰਮੇਵਾਰ ਸੀ।

31 ਮਈ, 1962 ਨੂੰ ਜਦੋਂ ਇੱਕ ਅਖਬਾਰ ਦੇ ਨੁਮਾਇੰਦੇ ਨੇ ਇਸ ਘਰ ਦਾ ਫੇਰਾ ਪਾਇਆ, ਤਾਂ ਉਸ ਉੱਤੇ ਖੋਪਾ ਪਾੜਨ ਵਾਲਾ ਛੁਰਾ ਸੁੱਟਿਆ ਗਿਆ ਸੀ। ਉਸਦੀ ਪਿੱਠ ਪਿੱਛੇ ਇੱਕ ਮਚਕੋੜਿਆ ਹੋਇਆ ਖਤ ਵੀ ਸੁੱਟਿਆ ਗਿਆ ਸੀ।

ਭੂਤਾਂ-ਪ੍ਰੇਤਾਂ ਕੱਢਣ ਵਾਲਿਆਂ ਵੱਲੋਂ ਪਿਛਲੇ ਚਾਰ ਮਹੀਨਿਆਂ ਵਿੱਚ ਇਸ ਆਤਮਾ ਨੂੰ ਭਜਾਉਣ ਵਾਸਤੇ ਕਈ ਅਸਫਲ ਯਤਨ ਕੀਤੇ ਗਏ। ਘਰ ਦੇ ਜੀਅ ਲਗਾਤਾਰ ਡਰ ਅਤੇ ਸਹਿਮ ਦੀ ਜ਼ਿੰਦਗੀ ਗੁਜ਼ਾਰਦੇ ਸਨ, ਕਿਉਂਦਖ਼ ਅਕਸਰ ਇਹ ਆਤਮਾ ਮਾਰ ਪਿਟਾਈ ਤੇ ਉਤਾਰੂ ਹੋ ਜਾਂਦੀ ਸੀ।

62 ਸਾਲਾਂ ਦਾ ਬੁੱਢਾ ਕਿਸਾਨ ਦੇਲਗਾਹਾਗੇ ਪੋਦੀ ਅੱਪੂਹਾਮੀ ਅਤੇ ਉਸਦੀ ਪਤਨੀ ਮਿੱਸੀ ਨੋਨਾ ਇਸ ਘਰ ਵਿੱਚ ਆਪਣੇ ਤਿੰਨ ਪੁੱਤਰਾਂ ਅਤੇ ਦੋ ਧੀਆਂ ਨਾਲ ਰਹਿੰਦੇ ਸਨ। ਪ੍ਰੇਤ ਦੀ ਮੌਜੂਦਗੀ ਅਤੇ ਹਰਕਤਾਂ ਬਾਰੇ ਉਸ ਸਾਲ ਜਨਵਰੀ ਵਿੱਚ ਉਦੋਂ ਪਤਾ ਲੱਗਿਆ, ਜਦੋਂ ਅਲਮਾਰੀ ਦੇ ਖਾਨੇ ਵਿੱਚੋਂ ਪੈਸੇ ਗੁੰਮ ਹੋ ਗਏ।

**ਸ਼ਰਾਰਤ ਦੇ ਉਦੇਸ਼ ਨਾਲ ਪਲਾਇਨ**

ਹੌਲੀ ਹੌਲੀ ਹਰਕਤਾਂ ਵਿੱਚ ਵਾਧਾ ਹੁੰਦਾ ਗਿਆ ਅਤੇ ਭੂਤ ਨੇ ਪੱਥਰ ਮਾਰਨੇ ਸ਼ੁਰੂ ਕਰ ਦਿੱਤੇ। ਉਹ ਮੇਜ਼ ਕੁਰਸੀਆਂ ਖਿੰਡਾ-ਪੁੰਡਾ ਦਿੰਦਾ, ਬਰਤਨ ਫਰਸ਼ ਉੱਤੇ ਸੁੱਟ ਦਿੰਦਾ ਅਤੇ ਕੰਧਾਂ ਉੱਤੇ ਤਸਵੀਰਾਂ ਬਣਾ ਦਿੰਦਾ। ਪਰਿਵਾਰ ਦਾ ਚਾਵਲਾਂ ਦਾ ਰਾਸ਼ਨ ਕਾਰਡ ਪਾੜ ਦਿੱਤਾ ਗਿਆ ਅਤੇ ਟੱਬਰ ਆਪਣਾ ਹਫ਼ਤਾਵਾਰ ਰਾਸ਼ਨ ਵੀ ਨਾ ਲੈ ਸਕਿਆ।

ਜਦੋਂ ਮੁਲਕ ਵਿੱਚ ਸੁੱਕੀ ਮੱਛੀ ਦੀ ਕਿੱਲਤ ਸੀ, ਤਾਂ ਪ੍ਰੇਤ ਇਸ ਘਰੇ ਸਭ ਤੋਂ ਵਧੀਆਂ ਮੱਛੀਆਂ ਲਿਆ ਕੇ ਦਿੰਦਾ, ਪ੍ਰੰਤੂ ਕਿਸੇ ਨੇ ਵੀ ਇਹਨਾਂ ਦਾ ਸਵਾਦ ਵੇਖਣ ਦਾ ਹੌਂਸਲਾ ਨਾ ਕੀਤਾ।

ਜਦੋਂ ਖਾਣਾ ਪੱਕ ਜਾਂਦਾ ਤਾਂ ਪ੍ਰੇਤ ਆਪਣੇ ਆਪ ਹੀ ਜੀ ਭਰ ਕੇ ਖਾਣਾ ਖਾਂਦਾ ਸੀ। ਪੋਦੀ ਅੱਪੂਹਾਮੀ ਦੀ ਪਤਨੀ ਇਹ ਦਾਅਵਾ ਕਰਦੀ ਸੀ ਕਿ ਉਸਨੇ ਕਈ ਵਾਰੀ ਅਣਦਿੱਖ ਹੱਥਾਂ ਨੂੰ ਪਲੇਟ ਵਿੱਚ ਚਾਵਲ ਪਾਉਂਦੇ ਵੇਖਿਆ ਸੀ ਅਤੇ ਉਸਨੇ ਕਈ ਵਾਰੀ ਪਲੇਟ ਵਿੱਚੋਂ ਅਣਦਿੱਖ ਮੂੰਹ ਵਿੱਚ ਜਾਂਦੇ ਵੀ ਵੇਖੇ ਸਨ। ਜਦੋਂ ਸਵੇਰੇ ਖਿੱਲਾਂ ਭੁੰਨੀਆਂ ਗਈਆਂ ਸਨ ਤਾਂ ਕੜਾਹੀ ਵਿੱਚੋਂ ਇੱਕ ਖਿੱਲ ਉੱਡੀ ਅਤੇ ਵਾਪਸ ਨਹੀਂ ਡਿੱਗੀ। ਇੱਕ ਵਾਰੀ ਘਰ ਦੇ ਬਸ਼ਿੰਦਿਆਂ ਨੇ ਪੁਰਾਣੀਆਂ ਰਜਾਈਆਂ ਵਿੱਚ ਬਹੁਤ ਸਾਰੀਆਂ ਖਿੱਲਾਂ ਛੁਪਾਈਆਂ ਹੋਈਆ ਵੀ ਵੇਖੀਆਂ ਸਨ।

ਘਰ ਆਏ ਮਹਿਮਾਨਾਂ ਨੂੰ ਪਰੇਤ ਸੰਤਰੇ, ਜੌਂ ਅਤੇ ਸਿਗਰਟਾਂ ਭੇਂਟ ਕਰਦਾ ਸੀ। ਸਾਫ ਪਾਣੀ ਦੀਆਂ ਬੋਤਲਾਂ ਮਹਿਮਾਨਾਂ ਅੱਗੇ ਸੁੱਟ ਦਿੱਤੀਆਂ ਜਾਂਦੀਆਂ ਜਾਂ ਫਰਸ਼ ਤੇ ਰੋੜ ਦਿੱਤੀਆਂ ਜਾਂਦੀਆਂ, ਪਰ ਕੋਈ ਵੀ ਬੰਦਾ ਅਜਿਹਾ ਕਰਦਾ ਵਿਖਾਈ ਨਹੀਂ ਸੀ ਦਿੰਦਾ।

**ਪਰੇਮ ਪੱਤਰ**

ਪ੍ਰੇਤ ਪੋਦੀ ਅੱਪੂਹਾਮੀ ਦੀ ਵੱਡੀ ਕੁਆਰੀ 16 ਸਾਲਾਂ ਦੀ ਲੜਕੀ ਮਾਈਨੋਨਾ ਨੂੰ ਜ਼ਿਆਦਾ ਪਸੰਦ ਕਰਦਾ ਸੀ। ਇੱਕ ਵਾਰੀ ਜਦੋਂ ਉਹ ਬਿਮਾਰ ਹੋ ਗਈ ਸੀ ਤਾਂ ਇਸ ਪ੍ਰੇਤ ਨੇ ਉਸਨੂੰ ਬਹੁਤ ਸਾਰੀਆਂ ਦੇਸੀ ਦਵਾਈਆਂ

ਲਿਆ ਕੇ ਦਿੱਤੀਆਂ ਸਨ ਪਰ ਉਸ ਕੁੜੀ ਨੇ ਇਹ ਦਵਾਈਆਂ ਵਰਤੀਆਂ ਨਹੀਂ ਸਨ।

ਪ੍ਰੇਤ ਅਕਸਰ ਪਰੇਮ ਪੱਤਰ ਲਿਖਦਾ ਸੀ ਅਤੇ ਮਾਈਨੋਨਾ ਉੱਤੇ ਸੁੱਟ ਦਿੰਦਾ ਸੀ। ਕਦੀ ਕਦੀ ਇਹ ਪੱਤਰ, ਪਰੇਤ ਰਾਹੀਂ ਮਾਈਨੋਨਾ ਦੇ ਸਿਰਹਾਣੇ ਹੇਠ ਰੱਖ ਦਿੱਤੇ ਜਾਂਦੇ ਸਨ ਅਤੇ ਕਈ ਵਾਰੀ ਰਾਤ ਨੂੰ ਉਸ ਦੇ ਬਲਾਊਜ਼ ਵਿੱਚ ਟੰਗ ਦਿੱਤੇ ਜਾਂਦੇ ਸਨ। ਸਾਰੇ ਖਤ ਇਕਹਿਰੀ ਲਾਈਨਦਾਰ ਕਾਪੀ ਵਿੱਚੋਂ ਕਾਗਜ਼ ਪਾੜ੍ਹਕੇ ਲਿਖੇ ਹੁੰਦੇ ਸਨ। ਭਾਵੇਂ ਖਤਾਂ ਦੇ ਅੱਖਰ ਸਿੰਹਾਲੀ ਭਾਸ਼ਾ ਵਰਗੇ ਹੀ ਸਨ, ਪਰ ਫਿਰ ਵੀ ਨਾ ਤਾਂ ਸਮਝ ਆਉਂਦੇ ਸਨ ਅਤੇ ਨਾ ਹੀ ਪੜ੍ਹੇ ਜਾ ਸਕਦੇ ਸਨ। ਬੱਚਿਆਂ ਵਾਂਗੂੰ ਮਨੁੱਖੀ ਤਸਵੀਰਾਂ ਵੀ ਬਣਾਈਆਂ ਹੁੰਦੀਆਂ ਸਨ। ਅਜਿਹਾ ਹੀ ਇੱਕ ਖਤ ਅਖਬਾਰੀ ਨੁਮਾਇੰਦੇ ਉੱਤੇ ਵੀ ਸੁੱਟਿਆ ਗਿਆ ਸੀ।

ਅਖਬਾਰੀ ਨੁਮਾਇੰਦੇ ਨੇ ਪਾਊਡਰ ਦਾ ਡੱਬਾ ਇੱਕ ਕਮਰੇ ਵਿੱਚੋਂ ਦੂਜੇ ਕਮਰੇ ਤੱਕ ਉੱਡਦਾ ਵੀ ਵੇਖਿਆ ਸੀ ਅਤੇ ਉਸ ਨੇ ਖੰਡ ਵਾਲੀ ਬੋਤਲ ਫਰਸ਼ ਤੇ ਡਿੱਗਦੀ ਵੇਖੀ ਸੀ। ਇੱਕ ਵਾਰੀ ਪ੍ਰੇਤ ਨੇ ਖੋਪਾ ਛਿੱਲਣ ਵਾਲਾ ਛੁਰਾ ਉਸ ਉੱਤੇ ਸੁੱਟ ਦਿੱਤਾ ਸੀ, ਪਰ ਨਿਸ਼ਾਨਾ ਠੀਕ ਨਾ ਲੱਗਿਆ। ਉਹ ਛੁਰਾ ਬਾਰੀ ਦੀਆਂ ਲੋਹੇ ਦੀਆਂ ਸੀਖਾਂ ਵਿੱਚ ਵੱਜ ਕੇ ਫਰਸ਼ ਤੇ ਡਿੱਗ ਪਿਆ ਸੀ। ਪ੍ਰੇਤ ਨੇ ਉਸ ਦੇ ਬੈਗ ਵਿੱਚੋਂ ਕਈ ਫਲੈਸ਼ ਬਲਬ ਵੀ ਚੋਰੀ ਕਰ ਲਏ ਸਨ।

**ਪ੍ਰੇਤ ਰਾਤ ਨੂੰ ਕੀ ਕਰਦਾ ਸੀ**

ਕਈ ਵਾਰੀ ਪ੍ਰੇਤ ਘਰ ਵਿੱਚੋਂ ਕੁਰਸੀਆਂ ਅਤੇ ਹੋਰ ਫਰਨੀਚਰ ਬਾਹਰ ਲੈ ਜਾਂਦਾ ਅਤੇ ਕਦੇ ਕਦੇ ਦੂਜੇ ਘਰਾਂ ਵਿੱਚੋਂ ਕਈ ਚੀਜਾਂ ਚੁੱਕ ਕੇ ਲੈ ਆਉਂਦਾ ਸੀ। ਰਾਤ ਨੂੰ ਘਰ ਦੇ ਬਸ਼ਿੰਦਿਆਂ ਨੂੰ ਬਿਸਤਰਿਆਂ ਵਿੱਚੋਂ ਬਾਹਰ ਧੂਹ ਲਿਆ ਜਾਂਦਾ ਸੀ। ਇੱਕ ਰਾਤੀਂ ਇੱਕ ਪ੍ਰੇਤ ਮਾਂ ਨੂੰ ਵਿਖਾਈ ਦਿੱਤਾ ਅਤੇ ਉਸਨੂੰ ਬਾਹਰ ਬੁਲਾਇਆ, ਪਰ ਜਦੋਂ ਉਹ ਵਿਹੜੇ ਬਾਹਰ ਵਿੱਚ ਆਈ ਤਾਂ ਪ੍ਰੇਤ ਅਲੋਪ ਹੋ ਗਿਆ।

ਕਦੇ ਕਦੇ ਜਦੋਂ ਉਹ ਸੌਂ ਰਹੇ ਹੁੰਦੇ ਤਾਂ ਤਲਵਾਰਾਂ ਅਤੇ ਚਾਕੂ ਉਹਨਾਂ ਦੀ ਗਰਦਨ ਤੇ ਰੱਖ ਦਿੱਤੇ ਜਾਂਦੇ। ਭੂਤ ਪ੍ਰੇਤ ਕੱਢਣ ਵਾਲੇ ਇਸ ਪ੍ਰੇਤ ਨੂੰ ਸਿਰਫ ਤਿੰਨ ਦਿਨ ਹੀ ਬਾਹਰ ਕੱਢ ਸਕੇ ਸਨ। ਚੌਥੇ ਦਿਨ ਇਹ ਪ੍ਰੇਤ ਫਿਰ ਵਾਪਸ ਆ ਗਿਆ ਸੀ ਅਤੇ ਆਪਣੀਆਂ ਪੁਰਾਣੀਆਂ ਹਰਕਤਾਂ ਚਾਲੂ ਕਰ ਦਿੱਤੀਆਂ ਸਨ।

**ਇਲਾਜ ਕਰਨ ਲਈ ਰਜਾਮੰਦ ਹੋਣਾ**

ਅਖਬਾਰ ਵਿੱਚ ਪ੍ਰੇਤ ਵਾਲੇ ਘਰ ਦੀ ਕਹਾਣੀ ਪੜ੍ਹਕੇ ਮੈਂ ਸਬੰਧਿਤ ਅਖਬਾਰੀ ਨੁਮਾਇੰਦੇ ਨੂੰ ਮਿਲਿਆ ਅਤੇ ਸਵੈ ਇੱਛਾ ਪੂਰਵਕ ਇਸ ਕੇਸ ਦੀ ਪੜਤਾਲ ਕਰਨ ਲਈ ਖਾਹਿਸ਼ ਜ਼ਾਹਿਰ ਕੀਤੀ ਤਾਂ ਕਿ ਇਹ ਸਾਬਤ ਕਰ ਸਕਾਂ ਕਿ ਇਹ ਹਰਕਤਾਂ ਕਿਸੇ ਪ੍ਰੇਤ ਦੀਆਂ ਨਹੀਂ ਸਨ, ਸਗੋਂ ਘਰ ਵਿੱਚ ਹੀ ਕਿਸੇ ਦਿਮਾਗੀ ਮਰੀਜ਼ (ਪਾਗਲ) ਦੀਆਂ ਸਨ। ਮੈਂ ਪੜਤਾਲ ਦੀ ਤਾਰੀਖ ਗੁਪਤ ਰੱਖਣ ਦੀ ਇੱਛਾ ਪ੍ਰਗਟਾਈ, ਕਿਉਂਕਿ ਮੈਂ ਉਤਸੁਕ ਲੋਕਾਂ ਦੀ ਭੀੜ ਤੋਂ ਬਚਣਾ ਚਾਹੁੰਦਾ ਸਾਂ।

ਪੰਜ ਜੂਨ ਨੂੰ ਮੈਂ ਕੋਲੰਬੋ ਤੋਂ 33 ਮੀਲ ਦਾ ਸਫ਼ਰ ਤਹਿ ਕਰਕੇ ਇਸ ਪ੍ਰੇਤ ਵਾਲੇ ਘਰ ਪਹੁੰਚਿਆ ਅਤੇ ਤਿੰਨ ਘੰਟੇ ਪੜਤਾਲ ਕੀਤੀ। ਪੜਤਾਲ ਤੋਂ ਮਗਰੋਂ ਮੈਂ ਲੋਕਾਂ ਦੀ ਇੱਕਠੀ ਹੋਈ ਭੀੜ ਨੂੰ ਆਖਿਆ ਕਿ ਇਹਨਾਂ ਹਰਕਤਾਂ ਲਈ ਜ਼ੁੰਮੇਵਾਰ ਘਰ ਦੇ ਜੀਅ ਨੂੰ ਲੱਭਣ ਵਿੱਚ ਮੈਂ ਕਾਮਯਾਬ ਹੋ ਗਿਆ ਹਾਂ ਅਤੇ ਉਸ ਮੈਂਬਰ ਨੇ ਅਜਿਹੀਆਂ ਹਰਕਤਾਂ ਭਵਿੱਖ ਵਿੱਚ ਮੁੜ ਨਾ ਦੁਹਰਾਉਣ ਦਾ ਵਾਅਦਾ ਕੀਤਾ।

**ਇੱਕ ਭੇਦ**

ਮੈਂ ਕੁਝ ਕਾਰਨਾਂ ਕਰਕੇ ਉਸ ਵਿਅਕਤੀ ਦਾ ਨਾਮ ਗੁਪਤ ਰੱਖਣਾ ਚਾਹਿਆ। ਪਿਛਲੇ ਸਮੇਂ ਵਿੱਚ ਸਫਲਤਾ ਨਾਲ ਹੱਲ ਕੀਤੇ ਅਣਗਿਣਤ ਅਜਿਹੇ ਕੇਸਾਂ ਵਿੱਚੋਂ ਇਹ ਸਭ ਤੋਂ ਛੋਟਾ ਅਤੇ ਸਪੱਸ਼ਟ ਕੇਸ ਸੀ ।

ਮੈਂ 3 ਵਜੇ ਸ਼ਾਮੀਂ ਆਪਣੀ ਪਤਨੀ, ਦੋ ਅਖਬਾਰ ਨਵੀਸਾਂ ਅਤੇ ਇੱਕ ਫੋਟੋ-ਗ੍ਰਾਫਰ ਨੂੰ ਨਾਲ ਲੈ ਕੇ ਰੈਤੀਆਲਾ ਪਹੁੰਚਿਆ। ਪ੍ਰੇਤ ਵਾਲੇ ਘਰ ਆਂਢ-ਗੁਆਂਢ ਦੇ ਪਿੰਡਾਂ ਤੋਂ ਉਤਸੁਕ ਲੋਕਾਂ ਦੀ ਭੀੜ ਬਹੁਤ ਵੱਡੀ ਭੀੜ ਲੱਗੀ ਰਹਿੰਦੀ ਸੀ ਅਤੇ ਮੇਰੇ ਉੱਥੇ ਪਹੁੰਚਣ ਵਾਲੇ ਦਿਨ ਵੀ ਕੋਈ 300 ਦੇ ਕਰੀਬ ਲੋਕ ਉੱਥੇ ਜੁੜੇ ਹੋਏ ਸਨ।

ਸਭ ਤੋਂ ਪਹਿਲਾਂ ਮੈਂ ਸਾਰੇ ਲੋਕਾਂ ਨੂੰ ਬਾਗ ਵਿੱਚੋ ਬਾਹਰ ਜਾਣ ਦੀ ਬੇਨਤੀ ਕੀਤੀ ਤਾਂ ਕਿ ਸਿਰਫ ਘਰ ਦੇ ਜੀਅ ਹੀ ਅੰਦਰ ਰਹਿਣ। ਲੋਕਾਂ ਨੇ ਬਹੁਤ ਸਹਿਯੋਗ ਦਿੱਤਾ ਅਤੇ ਬਿਨਾਂ ਕਿਸੇ ਸ਼ੋਰ ਸ਼ਰਾਬੇ ਦੇ ਪੜਤਾਲ ਦੇ ਸਮੇਂ ਦੌਰਾਨ ਇੰਤਜ਼ਾਰ ਕੀਤਾ।

ਫਿਰ ਮੈਨੂੰ ਪਰਿਵਾਰ ਦੇ ਸਾਰੇ ਜੀਆਂ ਨਾਲ ਮਿਲਾਇਆ ਗਿਆ ਅਤੇ ਮੈਂ ਇੱਕ ਇੱਕ ਕਰਕੇ ਉਹਨਾਂ ਤੋਂ ਪੁੱਛ-ਗਿੱਛ ਕਰਨੀ ਸ਼ੁਰੂ ਕਰ ਦਿੱਤੀ। ਖੋਪੇ ਦੇ ਦਰੱਖਤ ਹੇਠ ਇੱਕ ਸ਼ਾਂਤ ਥਾਂ ਇਸ ਕੰਮ ਲਈ ਚੁਣੀ ਗਈ ਸੀ ਅਤੇ ਸਭ ਤੋਂ ਪਹਿਲਾਂ ਪਰਿਵਾਰ ਦੇ ਪਿਤਾ ਨੂੰ ਪੁੱਛ-ਗਿੱਛ ਲਈ ਸੱਦਿਆ ਗਿਆ।

ਕੁੱਲ ਮਿਲਾਕੇ ਪਰਿਵਾਰ ਦੇ ਪੰਜ ਜੀਆਂ ਤੋਂ ਪੁੱਛ-ਗਿੱਛ ਕੀਤੀ ਗਈ। ਮੇਰੀ ਪਤਨੀ ਉਹਨਾਂ ਦੀਆਂ ਗੱਲਾਂ ਲਿਖਦੀ ਗਈ। ਪੁੱਛ-ਗਿੱਛ ਤੋਂ ਪਰਿਵਾਰਿਕ ਹਿਸਟਰੀ ਘਰੇਲੂ ਤਕਲੀਫਾਂ (ਦੁੱਖ) ਪਰਿਵਾਰ ਦੇ ਦੋਖੀ, ਨਿੱਜੀ ਮੁਸ਼ਕਲਾਂ ਅਤੇ ਹੋਰ ਬਹੁਤ ਸਾਰੀਆਂ ਗੱਲਾਂ ਦਾ ਪਤਾ ਲੱਗਿਆ ਜਿਹੜੀਆਂ ਕਿ ਕੇਸ ਸਬੰਧੀ ਜਰੂਰੀ ਸਨ। ਮੈਂ ਇਸ ਗੱਲ ਤੇ ਜੋਰ ਦਿੱਤਾ ਕਿ ਸਿਰਫ ਉਹੀ ਗੱਲ ਦੱਸੀ ਜਾਵੇ, ਜਿਹੜੀ ਉਹਨਾਂ ਨੇ ਇਕੱਲੇ ਤੌਰ ਤੇ ਆਪ ਵੇਖੀ ਹੋਵੇ। ਜਿਵੇਂ ਕਿ ਘਰ ਦੇ ਜੀਆਂ ਵੱਲੋਂ ਕੁਝ ਗੈਬੀ ਘਟਨਾਵਾਂ ਵੇਖਣ ਬਾਰੇ ਰਿਪੋਰਟਾਂ ਮਿਲੀਆਂ ਸਨ, ਪਰ ਅੰਤ ਵਿੱਚ ਇਹ ਪਤਾ ਲੱਗਿਆ ਕਿ ਉਹਨਾਂ ਵਿੱਚੋਂ ਕਿਸੇ ਨੇ ਵੀ ਕੋਈ ਅਜਿਹੀ ਗੈਬੀ ਘਟਨਾ ਨਹੀਂ ਸੀ ਵੇਖੀ ਜਿਵੇਂ ਖਿੱਲਾਂ ਦਾ ਹਵਾ ਵਿੱਚ ਉੱਡ ਜਾਣਾ, ਰਿੱਝੇ ਹੋਏ ਚਾਵਲਾਂ ਦਾ ਅਣਦਿੱਖ ਮੂੰਹਾਂ ਵਿੱਚ ਪੈਣਾ, ਪ੍ਰੇਤ ਵੱਲੋਂ ਮਹਿਮਾਨਾਂ ਨੂੰ ਸੰਤਰੇ, ਜੌਂ ਅਤੇ ਸਿਗਰਟਾਂ ਭੇਟ ਕਰਨੀਆਂ, ਗੁਆਂਢੀਆਂ ਦੇ ਘਰਾਂ ਵਿੱਚੋਂ ਫਰਨੀਚਰ ਦਾ ਆਉਣਾ ਆਦਿ।

**ਪ੍ਰੇਮ ਪੱਤਰਾਂ ਬਾਰੇ**

ਜਿੱਥੋਂ ਤੱਕ ਪ੍ਰੇਤ ਦੇ ਖਤ ਲਿਖਣ ਦਾ ਸਬੰਧ ਸੀ ਮੈਂ ਇਹ ਬਹੁਤ ਸਪੱਸ਼ਟ ਸਬੂਤ ਕਰ ਲਿਆ ਸੀ ਕਿ ਇਹ ਕੰਮ ਘਰ ਦੇ ਉਸ ਜੀਅ ਦਾ ਸੀ, ਜਿਸ ਤੇ ਮੈਨੂੰ ਸ਼ੱਕ ਸੀ। ਘਰ ਦੇ ਸਾਰੇ ਜੀਆਂ ਨੂੰ ਕਾਗਜ਼ ਦੇ ਟੁਕੜੇ ਤੇ ਲਿਖਣ ਲਈ ਆਖਿਆ ਗਿਆ ਅਤੇ ਉਹਨਾਂ ਵਿੱਚੋਂ ਇੱਕ ਜਿਹੜਾ ਕਿ ਬਿਲਕੁਲ ਹੀ ਅਨਪੜ੍ਹ ਸੀ ਦੀ ਹੱਥ ਲਿਖਤ ਪ੍ਰੇਤ ਦੇ ਖਤਾਂ ਵਾਲੀ ਲਿਖਤ ਨਾਲ ਹੂ-ਬ-ਹੂ ਮਿਲ ਗਈ ਸੀ। ਇਹ ਦਿਮਾਗੀ ਤੌਰ ਤੇ ਅਸੰਤੁਲਿਤ ਵਿਅਕਤੀ ਵੱਲੋਂ ਸਿੰਹਾਲੀ ਭਾਸ਼ਾ ਦੀ ਨਕਲ ਕਰਨ ਦਾ ਇੱਕ ਯਤਨ ਸੀ।

ਜੀਨੋਗਲਾਸੀ (Xenoglossy) ਜਾਂ ਗਲਾਸੋਲੈਲੀਆ (Glossolalia) ਇੱਕ ਅਜਿਹੀ ਦਿਮਾਗੀ ਥਿੜਕ ਹੁੰਦੀ ਹੈ, ਜਿਸ ਵਿੱਚ ਦਿਮਾਗੀ ਤੌਰ ਤੇ ਅਸੰਤੁਲਿਤ ਵਿਅਕਤੀ ਉਹ ਭਾਸ਼ਾ ਲਿਖਣ, ਪੜਨ ਜਾਂ ਬੋਲਣ ਦੇ ਯਤਨ ਕਰਦਾ ਹੈ ਜਿਹੜੀ ਕਿ ਉਹ ਜਾਣਦਾ ਤੱਕ ਨਹੀਂ ਹੁੰਦਾ। ਅਜਿਹੀ ਕੋਸ਼ਿਸ਼ ਅਸਲ ਵਿੱਚ ਕੋਈ ਵੀ ਮੌਜੂਦ ਜਾਂ ਅਪ੍ਰਚਲਿਤ ਭਾਸ਼ਾ ਨਾਲ ਨਹੀਂ ਮਿਲਦੀ ਹੁੰਦੀ ਅਤੇ ਇਸ ਤੋਂ ਕੋਈ ਵੀ ਅਰਥ ਨਹੀਂ ਕੱਢੇ ਜਾ ਸਕਦੇ, ਹਾਲਾਂ ਕਿ ਕਈ ਵਾਰੀ ਉਸ ਲਿਖਤ ਵਿੱਚ ਇੱਕਾ ਦੁੱਕਾ ਅਸਲੀ ਸ਼ਬਦ ਵੀ ਸ਼ਾਮਲ ਹੁੰਦੇ ਹਨ। ਉਹ ਪ੍ਰੇਮ ਪੱਤਰਾਂ ਵਿੱਚ ਦਿਮਾਗੀ ਤੌਰ ਤੇ ਅਸੰਤੁਲਿਤ ਵਿਅਕਤੀ ਵੱਲੋਂ ਸਿੰਨਹਾਲੀ ਬੋਲੀ ਦੇ ਦੋ ਸ਼ਬਦ ਲਿਖਣ ਦੀ ਕੋਸ਼ਿਸ਼ ਕੀਤੀ ਗਈ, ਪ੍ਰੰਤੂ ਉਹਨਾਂ ਦੇ ਕੋਈ ਅਰਥ ਨਹੀਂ ਸੀ ਕੱਢੇ ਜਾ ਸਕਦੇ।

ਪੁੱਛ-ਗਿੱਛ ਦੇ ਅਖੀਰ ਵਿੱਚ ਮੈਂ ਸਬੰਧਿਤ ਵਿਅਕਤੀ ਨੂੰ ਅਜਿਹੀਆਂ ਹਰਕਤਾਂ ਮੁੜ ਨਾ ਕਰਨ ਲਈ

ਆਖਿਆ ਅਤੇ ਉਸਨੇ ਮੈਨੂੰ ਭਰੋਸਾ ਦੇ ਦਿੱਤਾ। ਆਪਣੇ ਵੱਲੋਂ ਮੈਂ ਉਸ ਨੂੰ ਇਹ ਗੱਲ ਉਸਦੇ ਪਰਿਵਾਰ ਦੇ ਹੋਰਨਾਂ ਜੀਆਂ ਨੂੰ ਨਾ ਦੱਸਣ ਦਾ ਵਾਅਦਾ ਕੀਤਾ ਸੀ।

ਅੰਤ ਵਿੱਚ ਮੈਂ ਸਾਰੇ ਲੋਕਾਂ ਨੂੰ ਨੇੜੇ ਆਉਣ ਲਈ ਆਖਿਆ ਅਤੇ ਛੋਟਾ ਜਿਹਾ ਭਾਸ਼ਣ ਦਿੱਤਾ। ਮੈਂ ਉਹਨਾਂ ਨੂੰ ਦੱਸਿਆ ਕਿ ਉਸ ਦਿਨ ਤੋਂ ਬਾਅਦ ਪ੍ਰੇਤ ਵੱਲੋਂ ਕਿਸੇ ਨੂੰ ਤੰਗ ਨਹੀਂ ਕੀਤਾ ਜਾਵੇਗਾ, ਕਿਉਂਕਿ ਮੈਂ ਕੇਸ ਨੂੰ ਸਹੀ ਵਿਗਿਆਨਿਕ ਢੰਗ ਨਾਲ ਹੱਲ ਕਰ ਲਿਆ ਸੀ, ਹੋਰਨਾਂ ਭੂਤ-ਪ੍ਰੇਤ ਕੱਢਣ ਵਾਲਿਆਂ ਵਾਂਗੂੰ ਨਹੀਂ। ਮੈਂ ਕਿਹਾ ਕਿ ਇਹ ਬਹੁਤ ਅਫਸੋਸ ਅਤੇ ਦੁੱਖ ਭਰੀ ਗੱਲ ਹੈ ਕਿ ਉਸ ਗਰੀਬ ਕਿਸਾਨ ਨੂੰ ਚੌਂਕੀਆਂ ਆਦਿ ਤੇ ਭੂਤ ਕਢਵਾਉਣ ਲਈ 1500 ਰੁਪਏਖਰਚ ਕਰਨੇ ਪਏ।

ਪਰਿਵਾਰ ਦੇ ਵੱਡੇ ਪੁੱਤਰ ਦੋਲਿਸ ਸਿੰਘੇ ਨੇ ਇਸ ਮੱਦਦ ਲਈ ਸਾਡਾ ਧੰਨਵਾਦ ਕੀਤਾ। ਪੋਦੀ ਅੱਪੂਹਾਮੀ ਵੱਲੋਂ ਚਾਹ ਪਾਣੀ ਪਿਲਾਏ ਜਾਣ ਮਗਰੋਂ ਲੋਕਾਂ ਦੀ ਵੱਡੀ ਭੀੜ ਵਿੱਚੋਂ ਦੀ ਅਸੀਂ ਨਿੱਘੀ ਵਿਦਾਇਗੀ ਲਈ।

**ਪ੍ਰੇਤ ਫਿਰ ਆ ਗਿਆ**

ਚਾਰ ਦਿਨਾਂ ਮਗਰੋਂ ਰੈਤੀਆਲਾ ਤੋਂ ਬੰਦਿਆਂ ਦੀ ਭਰੀ ਕਾਰ ਮੇਰੀ ਰਿਹਾਇਸ਼ਗਾਹ ਤੇ ਆ ਪਹੁੰਚੀ। ਪਰਿਵਾਰ ਦੀ ਮਾਂ ਮਿੱਸੀ ਨੋਨਾ ਖੁੱਲ੍ਹੇ ਵਾਲਾਂ ਸਮੇਤ ਆਪਣੇ ਸਾਰੇ ਸਰੀਰ ਨੂੰ ਤੋੜਦੀ ਮੇਰੇ ਘਰ ਵਿੱਚ ਲਿਆਂਦੀ ਗਈ। ਉਸਨੂੰ ਉਸਦੀ ਵੱਡੀ ਧੀ ਮਾਈਨੋਨਾ ਅਤੇ ਵੱਡੇ ਪੁੱਤਰ ਦੋਲਿਸ ਸਿੰਘੇ ਨੇ ਘੁੱਟ ਕੇ ਫੜਿਆ ਹੋਇਆ ਸੀ। ਮਿੱਸੀਨੋਨਾ ਨੂੰ ਇੱਕ ਕੁਰਸੀ ਤੇ ਬਿਠਾਇਆ ਗਿਆ। ਸਰੀਰਕ ਤੋੜ ਮਰੋੜ ਹੋਰ ਤੇਜ਼ ਹੁੰਦੀ ਗਈ ਅਤੇ ਉਸ ਦਾ ਸਿਰ ਚਾਰ ਚੁਫੇਰੇ ਹੋਰ ਤੇਜ਼ੀ ਨਾਲ ਘੁੰਮਣ ਲੱਗਾ ਅਤੇ ਅਖੀਰ ਨੂੰ ਉਹ ਡਰਾਉਣੀ ਚੀਕ ਮਾਰ ਕੇ ਡਿੱਗ ਪਈ।

ਦੋਲਿਸ ਸਿੰਘੇ ਨੇ ਆਖਿਆ "ਜਨਾਬ, ਤੁਸੀਂ ਪ੍ਰੇਤ ਦੀਆਂ ਸਾਰੀਆਂ ਹਰਕਤਾਂ ਤਾਂ ਬੰਦ ਕਰ ਦਿੱਤੀਆਂ ਸਨ। ਪ੍ਰੰਤੂ ਤੁਸੀਂ ਪ੍ਰੇਤ ਘਰੇ ਹੀ ਰਹਿਣ ਦਿੱਤਾ ਸੀ। ਬੀਤੀ ਰਾਤ ਉਹ ਪ੍ਰੇਤ ਸਾਡੀ ਮਾਂ ਵਿੱਚ ਆ ਗਿਆ।"

ਹੁਣ ਮੈਂ ਮਾਈਨੋਨਾ ਨੂੰ ਵੱਖਰੇ ਸੱਦ ਕੇ ਕਿਹਾ ਕਿ ਮੇਰੇ ਵਾਅਦਾ ਤੋੜਨ ਦਾ ਸਮਾਂ ਆ ਗਿਆ ਹੈ। ਮੈਂ ਕਿਹਾ ਕਿ ਉਸ ਦੀ ਮਾਂ ਦਾ ਇਲਾਜ ਤਾਂ ਹੀ ਹੋ ਸਕਦਾ ਹੈ ਜੇ ਉਸ ਨੂੰ ਪਿਛਲੇ ਚਾਰ ਮਹੀਨਿਆਂ ਤੋਂ ਘਰ ਵਿੱਚ ਵਾਪਰ ਰਹੀਆਂ ਘਟਨਾਵਾਂ ਦੀ ਸੱਚਾਈ ਦੱਸੀ ਜਾਵੇ। ਮਾਈਨੋਨਾ ਨੇ ਚੁਪਚਾਪ ਮਨਜੂਰੀ ਪ੍ਰਗਟਾਈ।

ਜਦੋਂ ਮਿੱਸੀਨੋਨਾ ਨੂੰ ਸੁਰਤ ਆਈ ਤਾਂ ਮੈਂ ਉਸ ਨੂੰ ਅਤੇ ਦੋਲਿਸ ਸਿੰਘੇ ਨੂੰ ਦੱਸਿਆ ਕਿ ਕਿਉਂ 16 ਸਾਲਾਂ ਮਾਈਨੋਨਾ ਪਾਗਲ ਬਣ ਗਈ ਸੀ ਅਤੇ ਭਵਿੱਖ ਵਿੱਚ ਉਸਨੂੰ ਸ਼ਾਂਤ ਰੱਖਣ ਲਈ ਕੀ ਕਰਨਾ ਚਾਹੀਦਾ ਹੈ।

ਮਿੱਸੀਨੋਨਾ ਆਪਣੇ ਬੱਚਿਆਂ ਸਮੇਤ ਖੁਸ਼ੀ-ਖੁਸ਼ੀ ਵਾਪਸ ਚਲੀ ਗਈ।

**ਛਾਣ ਬੀਣ**

ਮਿੱਸੀਨੋਨਾ ਹਿਸਟੇਰੀਆ ਦੀ ਮਰੀਜ਼ ਬਣ ਗਈ ਸੀ ਅਤੇ ਉਸਨੇ ਆਪਣੇ ਭੂਤ ਪ੍ਰੇਤਾਂ ਪ੍ਰਤੀ ਵਹਿਮਾਂ-ਭਰਮਾਂ ਤੋਂ ਪੈਦਾ ਹੋਏ ਭੁਲੇਖਿਆਂ ਕਾਰਨ ਇੰਝ ਹਰਕਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ। ਪੇਂਡੂ ਭੂਤ-ਪ੍ਰੇਤ ਕੱਢਣ ਵਾਲਿਆਂ ਵਾਗੂੰ ਜਿਹੜੇ ਭੂਤ-ਪ੍ਰੇਤ ਨੂੰ ਘਰੋਂ ਕੱਢ ਕੇ ਕਿਸੇ ਦਰੱਖਤ ਤੇ ਛੱਡ ਦਿੰਦੇ ਸਨ ਜਾਂ ਕਿਸੇ ਇੱਜੜ ਵਿੱਚ ਵਾੜ ਦਿੰਦੇ ਸਨ, ਮੈਂ ਪ੍ਰੇਤ ਨੂੰ ਘਰੋਂ ਨਹੀਂ ਸੀ ਕੱਢਿਆ, ਭਾਵੇਂ ਕਿ ਉਸ ਦੀਆਂ ਹਰਕਤਾਂ ਬੰਦ ਕਰ ਦਿੱਤੀਆਂ ਸਨ। ਇਹ ਮਿੱਸੀਨੋਨਾ ਦੇ ਮਨ ਵਿੱਚ ਛੁਪਿਆ ਹੋਇਆ ਸੀ ਅਤੇ ਇਹ ਕੋਈ ਅਚੰਭਾ ਨਹੀਂ ਸੀ ਕਿ ਉਹ ਆਪਣੀ ਹੀ ਕਲਪਨਾ ਸਦਕਾ ਪ੍ਰੇਤ ਦਾ ਸ਼ਿਕਾਰ ਹੋ ਗਈ ਸੀ।

# ਲਤਾ ਅਤੇ ਉਸਦਾ ਰਹੱਸਮਈ ਪ੍ਰੇਮੀ

ਉਸ ਐਤਵਾਰ ਵਾਲੇ ਦਿਨ ਪਾਭੂਕਾ ਵਿਖੇ ਰਾਣਾ ਸਿੰਘੇ ਅਤੇ ਉਸਦੀ ਪਤਨੀ ਸਭ ਤੋਂ ਵੱਧ ਖੁਸ਼ ਮਾਤਾ-ਪਿਤਾ ਸਨ। ਉਹਨਾਂ ਦੀ ਵੱਡੀ ਪੁੱਤਰੀ ਲਤਾ ਦੀਆਂ ਦੋ ਅਖਬਾਰਾਂ ਵਿੱਚ ਤਸਵੀਰਾਂ ਛਪੀਆਂ ਸਨ ਅਤੇ ਇਹ ਵੀ ਵਰਨਣ ਕੀਤਾ ਗਿਆ ਸੀ ਕਿ ਉਸ ਨੇ ਕਪਤਾਨੀ ਕਰਕੇ ਕੋਲੰਬੋ ਦੇ ਇੱਕ ਸਕੂਲ ਦੀ ਤਕੜੀ ਟੀਮ ਵਿਰੁੱਧ ਕਿਵੇਂ ਨੈੱਟਬਾਲ ਵਿੱਚ ਆਪਣੇ ਸਕੂਲ ਦੀ ਟੀਮ ਨੂੰ ਜਿਤਾਇਆ ਸੀ।

ਐਤਵਾਰ ਅਖਬਾਰ ਦੇ ਇੱਕ ਨੁਮਾਇੰਦੇ ਨੇ ਖੇਡ ਬਾਰੇ ਦੱਸਦੇ ਹੋਏ ਲਿਖਿਆ ਸੀ, ਲੰਬੀ ਅਤੇ ਖੂਬਸੂਰਤ ਲਤਾ ਹਰ ਇੱਕ ਦਾ ਧਿਆਨ ਖਿੱਚਦੀ ਸੀ। ਸ਼ੁਰੂ ਤੋਂ ਲੈ ਕੇ ਅਖੀਰ ਤੱਕ ਸਾਰੀ ਖੇਡ ਸਿਰਫ ਲਤਾ ਅਤੇ ਗੇਂਦ ਦੀ ਕਹਾਣੀ ਸੀ।

ਲਤਾ ਬਾਰੇ ਇਹ ਨਹੀਂ ਸੀ ਆਖਿਆ ਜਾ ਸਕਦਾ ਕਿ ਉਹ ਇੱਕ ਚੰਗੀ ਖਿਡਾਰਨ ਅਤੇ ਕਮਜ਼ੋਰ ਵਿਦਿਆਰਥਣ ਸੀ। ਆਪਣੇ ਸਕੂਲ ਦੇ ਪਿਛਲੇ ਇਨਾਮ ਵੰਡ ਸਮਾਰੋਹ ਵਿੱਚ ਉਸਨੇ ਐਸ. ਐਸ. ਸੀ. ਜਮਾਤ ਦੇ ਸਾਰੇ ਇਨਾਮ ਜਿੱਤ ਲਏ ਸਨ ਅਤੇ ਉਸ ਨੇ ਸਰਬਪੱਖੀ ਨਿਪੁੰਨਤਾ ਦਾ ਦਿਲਕਸ਼ ਇਨਾਮ ਵੀ ਜਿੱਤ ਲਿਆ ਸੀ। ਪ੍ਰਿੰਸੀਪਲ ਦੀ ਰਿਪੋਰਟ ਵਿੱਚ ਉਸਦੇ ਨਾਂ ਦਾ ਇੱਕ ਆਦਰਸ਼ ਵਿਦਿਆਰਥਣ ਵਜੋਂ ਖਾਸ ਤੌਰ ਤੇ ਵਰਨਣ ਕੀਤਾ ਗਿਆ ਸੀ। ਸਕੂਲ ਦੀ ਪ੍ਰਮੁੱਖ ਲੜਕੀ ਹੋਣ ਦੇ ਨਾਂ ਤੇ ਉਸਨੂੰ ਦੂਜੀਆਂ ਵਿਦਿਆਰਥਣਾਂ ਬਹੁਤ ਸਤਿਕਾਰ ਅਤੇ ਪਿਆਰ ਕਰਦੀਆਂ ਸਨ।

ਨਜ਼ਦੀਕ ਵਾਲੇ ਲੜਕਿਆਂ ਦੇ ਸਕੂਲ ਵਿੱਚ ਵੀ ਲਤਾ ਪ੍ਰਸੰਸਾ ਦਾ ਵਿਸ਼ਾ ਬਣੀ ਹੋਈ ਸੀ। ਉਹ ਆਪਣੇ 16ਵੇਂ ਸਾਲ ਵਿੱਚ ਸੁੰਦਰਤਾ ਦੀ ਰਾਣੀ ਵਰਗੀ ਜਾਪਦੀ ਸੀ। ਉਹ ਆਪਣੇ ਸਕੂਲ ਵਿੱਚ ਸਭ ਤੋਂ ਵੱਧ ਚੰਗੀ ਤਰ੍ਹਾਂ ਪਹਿਨੀ ਪੱਚਰੀ ਕੁੜੀ ਵਜੋਂ ਮੰਨੀ ਜਾਂਦੀ ਸੀ।

ਉਸਦੀ ਲੜਕਿਆਂ ਵਿੱਚ ਪ੍ਰਸਿੱਧੀ ਕਾਰਨ ਲਤਾ ਦੇ ਸਕੂਲ ਨੂੰ ਕਾਫੀ ਵਿੱਤੀ ਲਾਭ ਹੋਇਆ ਸੀ। ਲਤਾ ਦੇ ਸਕੂਲ ਵਿੱਚ ਮਨ-ਪ੍ਰਚਾਵੇ ਦੇ ਪ੍ਰੋਗਰਾਮਾਂ ਦੀਆਂ ਟਿਕਟਾਂ ਲੜਕਿਆਂ ਦੇ ਸਕੂਲ ਵਿੱਚ ਧੜਾਧੜ ਵਿਕੀਆਂ ਸਨ। ਉਸ ਸਕੂਲ ਦੇ ਸੀਨੀਅਰ ਲੜਕੇ ਲਤਾ ਨੂੰ ਸਟੇਜ ਤੇ ਗਾਉਂਦਾ ਸੁਣ ਕੇ ਜਾਂ ਨੱਚਦਾ ਵੇਖ ਕੇ ਇਹ ਮਹਿਸੂਸ ਕਰਦੇ ਸਨ ਕਿ ਟਿਕਟ ਦੀ ਕੀਮਤ ਵਸੂਲ ਪਾ ਲਈ ਸੀ।

**ਲਤਾ ਪਿਤਾ ਦੀ ਲਾਡਲੀ ਸੀ**

ਘਰ ਵਿੱਚ ਉਹ ਪਿਤਾ ਦੀ ਲਾਡਲੀ ਧੀ ਸੀ। ਭਾਵੇਂ ਇੱਕ ਸਰਕਾਰੀ ਮਹਿਕਮੇ ਵਿੱਚ ਕਲਰਕ ਵਜੋਂ ਨੌਕਰੀ ਕਰਦੇ ਰਾਣਾ ਸਿੰਘੇ ਦੀ ਆਮਦਨੀ ਕੋਈ ਬਹੁਤੀ ਨਹੀਂ ਸੀ, ਤਾਂ ਵੀ ਉਹ ਲਤਾ ਤੇ ਖੁੱਲ੍ਹੇ ਦਿਲ ਨਾਲ ਖਰਚ ਕਰਦਾ ਸੀ। ਦੋਵੇਂ ਮਾਤਾ ਪਿਤਾ ਆਪਣੀ ਖੂਬਸੂਰਤ ਅਤੇ ਚੁਸਤ ਧੀ ਨੂੰ ਚੰਗੀ, ਭਾਵੇਂ ਕੀਮਤੀ ਨਹੀਂ, ਪੁਸ਼ਾਕ ਵਿੱਚ ਵੇਖਕੇ ਫ਼ਖਰ ਮਹਿਸੂਸ ਕਰਦੇ ਸਨ। ਰਾਣਾ ਸਿੰਘੇ ਦੀਆਂ 12 ਅਤੇ 10 ਸਾਲਾਂ ਦੀਆਂ ਦੋ ਹੋਰ ਵੀ ਧੀਆਂ ਸਨ। ਉਸ ਦੇ ਕੋਈ ਪੁੱਤਰ ਨਹੀਂ ਸੀ।

ਲਤਾ ਦਾ 'ਬੁਰਾ ਸਮਾਂ' ਉਸ ਦਿਨ ਤੋਂ ਸ਼ੁਰੂ ਹੋ ਗਿਆ ਸੀ ਜਦ ਉਸਨੇ ਸਕੂਲ ਦਾ ਆਖਰੀ ਇਮਤਿਹਾਨ ਦਿੱਤਾ ਸੀ। ਇਸ ਤੋਂ ਬਾਅਦ ਉਸ ਨੂੰ ਆਪਣੇ ਸਕੂਲ ਵਿੱਚ ਪੈਰ ਧਰਨ ਦਾ ਮੌਕਾ ਨਹੀਂ ਮਿਲਣਾ ਸੀ, ਜਿਸ ਨੂੰ ਉਹ ਦਿਲੋਂ ਪਿਆਰ ਕਰਦੀ ਸੀ।

ਸ਼੍ਰੀਮਤੀ ਰਾਣਾ ਸਿੰਘੇ ਨੇ ਲਤਾ ਦੇ ਚਿਹਰੇ ਉੱਤੇ ਉਸ ਦਿਨ ਤੋਂ ਹੀ ਉਦਾਸੀ ਦੀ ਪਰਛਾਈਂ ਦੇਖ ਲਈ ਸੀ ਜਿਸ ਦਿਨ ਤੋਂ ਉਸ ਦੇ ਇਮਤਿਹਾਨ ਖਤਮ ਹੋਏ ਸਨ। ਉਸਦੀ ਜ਼ਿੰਦਗੀ ਵਿਚੋਂ ਦਿਲਚਸਪੀ ਹੀ ਖਤਮ ਹੋ ਗਈ ਜਾਪਦੀ ਸੀ। ਹੁਣ ਉਸਦਾ ਕਿਸੇ ਵੀ ਚੀਜ ਵਿੱਚ ਦਿਲਚਸਪੀ ਨਾ ਰੱਖਣਾ ਉਸਦੀ ਪਹਿਲੀ ਸਰਗਰਮ ਜ਼ਿੰਦਗੀ

ਦੇ ਬਿਲਕੁਲ ਉਲਟ ਸੀ। ਲਤਾ ਦੇ ਬਦਲੇ ਸੁਭਾਅ ਬਾਰੇ ਉਸਦੇ ਮਾਤਾ ਪਿਤਾ ਦੋਵੇਂ ਹੀ ਚਿੰਤਤ ਹੋ ਗਏ ਸਨ।

**ਰੂਪਾਂਤਰਣ**

ਰਾਣਾ ਸਿੰਘੇ ਦੀ ਪਤਨੀ ਨੇ ਵੇਖਿਆ ਕਿ ਲਤਾ ਪਿਛਲੇ ਤਿੰਨ ਚਾਰ ਦਿਨਾਂ ਤੋਂ ਹਰ ਸਵੇਰੇ ਨਵੀਂ ਫਰਾਕ ਪਾਉਂਦੀ ਸੀ। ਪੰਜਵੀ ਸਵੇਰ ਜਦੋਂ ਉਹ ਫਰਾਕ ਬਦਲ ਰਹੀ ਸੀ ਤਾਂ ਉਸਨੇ ਹਰ ਰੋਜ਼ ਫਰਾਕ ਬਦਲਣ ਦਾ ਕਾਰਨ ਪੁੱਛਿਆ। ਲਤਾ ਨੇ ਦੱਸਿਆ ਕਿ ਜਿਹੜੀ ਫਰਾਕ ਉਸਨੇ ਰਾਤ ਨੂੰ ਪਹਿਨੀ ਹੋਈ ਸੀ ਉਹ ਰਾਤ ਨੂੰ ਫਟ ਗਈ ਸੀ।

ਅਗਲੇ ਦਿਨ ਵੀ ਜਦੋਂ ਉਹ ਫਰਾਕ ਪਾ ਰਹੀ ਸੀ ਤਾਂ ਉਸਦੀ ਮਾਂ ਨੇ ਫਰਾਕ ਨੂੰ ਧਿਆਨ ਨਾਲ ਵੇਖਿਆ, ਜਿਹੜੀ ਉਸ ਨੇ ਲਾਹੀ ਸੀ ਤਾਂ ਪਤਾ ਲੱਗਿਆ ਕਿ ਉਹ ਫਰਾਕ ਦੋ ਥਾਵਾਂ ਤੋਂ ਪਾਟੀ ਹੋਈ ਸੀ। ਆਪਣੇ ਕੱਪੜੇ ਰੱਖਣ ਵਾਲੀ ਅਲਮਾਰੀ ਵਿੱਚੋਂ ਦੋ ਹਫਤਿਆਂ ਦੇ ਵਿੱਚ-ਵਿੱਚ ਲਤਾ ਨੇ ਸਾਰੀਆਂ ਫਰਾਕਾਂ ਮੁਕਾ ਦਿੱਤੀਆਂ ਸਨ। ਜਿਹੜੀਆਂ ਉਸ ਨੇ ਇੱਕ ਵਾਰੀ ਪਹਿਨੀਆਂ ਹੋਈਆਂ ਸਨ, ਉਹ ਕਈ ਥਾਵਾਂ ਤੋਂ ਪਾਟੀਆਂ ਹੋਈਆਂ ਸਨ। ਕਿਉਂਕਿ ਉਹਨਾਂ ਵਿੱਚੋਂ ਬਹੁਤ ਸਾਰੀਆਂ ਪੁਸ਼ਾਕਾਂ ਕਸੂਤੇ ਥਾਵਾਂ ਤੋਂ ਪਾਟੀਆਂ ਹੋਈਆਂ ਸਨ, ਇਸ ਲਈ ਲਤਾ ਉਹਨਾ ਨੂੰ ਦਿਨੇ ਪਹਿਨਣਾ ਪਸੰਦ ਨਹੀਂ ਸੀ ਕਰਦੀ।

ਜਦੋਂ ਹਰ ਰੋਜ ਕੱਪੜੇ ਪਾਟਣ ਬਾਰੇ ਮਾਂ ਬਾਪ ਨੇ ਪੁੱਛਿਆ ਤਾਂ ਲਤਾ ਨੇ ਜਵਾਬ ਦਿੱਤਾ ਕਿ ਉਸਦੀ ਜਾਣਕਾਰੀ ਤੋਂ ਬਿਨਾਂ ਹੀ ਰਾਤ ਨੂੰ ਅਜਿਹਾ ਹੋ ਜਾਂਦਾ ਸੀ।

ਕਿਉਂਕਿ ਰਾਣਾ ਸਿੰਘੇ ਇਸ ਪਸੰਦ ਨਹੀਂ ਸੀ ਕਰਦਾ ਕਿ ਉਸਦੀ ਖੂਬਸੂਰਤ ਧੀ ਨੂੰ ਕੋਈ ਪਾਟੀਆਂ ਫਰਾਕਾਂ ਪਹਿਨੇ ਵੇਖੇ, ਉਸ ਨੇ ਉਸ ਵਾਸਤੇ ਕੁਝ ਹੋਰ ਨਵੀਆਂ ਫਰਾਕਾਂ ਬਣਾ ਦਿੱਤੀਆਂ। ਉਹਨਾਂ ਫਰਾਕਾਂ ਦਾ ਵੀ ਉਹੀ ਹਸ਼ਰ ਹੋਇਆ। ਰਾਣਾ ਸਿੰਘੇ ਦੀ ਪਤਨੀ ਦਾ ਸਬਰ ਖਤਮ ਹੋਣਾ ਸ਼ੁਰੂ ਹੋ ਗਿਆ ਅਤੇ ਉਸਨੇ ਲਤਾ ਨੂੰ ਬੁਰਾ ਭਲਾ ਆਖਣਾ ਸ਼ੁਰੂ ਕਰ ਦਿੱਤਾ ਅਤੇ ਇੱਕ ਵਾਰੀ ਤਾਂ ਟਿਕਾ ਕੇ ਉਸਦੀ ਗੱਲ੍ਹ ਤੇ ਚਪੇੜ੍ਹ ਵੀ ਮਾਰੀ।

ਇਸ ਨਾਲ ਮਾਮਲਾ ਵਿਗੜ ਗਿਆ ਅਤੇ ਗੱਲ ਹੋਰ ਦੀ ਹੋਰ ਹੀ ਬਣ ਗਈ। ਅਗਲੀ ਸਵੇਰ ਲਤਾ ਆਪਣੀ ਫਰਾਕ ਵਿੱਚ ਪਹਿਲਾਂ ਨਾਲੋਂ ਵੀ ਵੱਡੀਆਂ ਮੋਰੀਆਂ ਨਾਲ ਨੀਂਦ ਤੋਂ ਜਾਗੀ। ਇੰਝ ਜਾਪਦਾ ਸੀ ਜਿਵੇਂ ਮੋਰੀਆਂ ਕੈਂਚੀ ਨਾਲ ਕੱਟੀਆਂ ਸਨ। ਕਿਉਂਕਿ ਇਹ ਮੋਰੀਆਂ ਵੀ ਬਹੁਤ ਹੀ ਕਸੂਤੇ ਥਾਵਾਂ ਤੇ ਸਨ ਜਿਹੜੇ ਕਿ ਅਕਸਰ ਸਭ ਤੋਂ ਵੱਧ ਢਕੇ ਹੁੰਦੇ ਹਨ ਅਤੇ ਕਿਉਂਕਿ ਅਲਮਾਰੀ ਵਿੱਚ ਹੋਰ ਫਰਾਕਾਂ ਨਹੀਂ ਸਨ। ਇਸ ਲਈ ਲਤਾ ਨੇ ਪੁਰਾਣੀਆਂ ਪਾਟੀਆਂ ਹੋਈਆਂ ਫਰਾਕਾਂ ਨੂੰ ਟਾਕੀਆਂ ਲਾ ਕੇ ਪਹਿਨਣਾ ਸ਼ੁਰੂ ਕਰ ਦਿੱਤਾ।

**ਭੂਤ**

ਹੁਣ ਰਾਣਾ ਸਿੰਘੇ ਅਤੇ ਉਸਦੀ ਪਤਨੀ ਨੂੰ ਇਹ ਸ਼ੱਕ ਹੋਇਆ ਕਿ ਇਹ ਕਿਸੇ ਦੁਸ਼ਟ ਆਤਮਾ ਦਾ ਕੰਮ ਸੀ। ਇਸ ਲਈ ਉਹਨਾਂ ਨੇ ਗੀਨੋਤਾ ਦੇ ਭੂਤ-ਪ੍ਰੇਤ ਕੱਢਣ ਵਾਲੇ ਸਿਆਣੇ ਨਾਲ ਸਲਾਹ ਕੀਤੀ। ਇਹ ਸਿਆਣਾ ਪੰਜ ਹੋਰਾਂ ਆਦਮੀਆਂ ਨਾਲ ਘਰ ਆਇਆ ਅਤੇ ਕੁਝ ਪੂਜਾ ਪਾਠ ਕੀਤਾ ਅਤੇ ਮੰਤਰ ਆਦਿ ਪੜ੍ਹੇ। ਉਹਨਾਂ ਘਰ ਦੇ ਚਾਰੇ ਖੂੰਜਿਆਂ ਵਿੱਚ ਚਿੱਟੇ ਪੱਥਰ ਦੱਬੇ। 200 ਰੁਪਏ ਦੀ ਆਪਣੀ ਨਿਰਧਾਰਿਤ ਫੀਸ ਲੈ ਕੇ ਉਹ ਵਾਪਿਸ ਚਲੇ ਗਏ।

ਦੁੱਖ ਘਟਣ ਦੀ ਬਜਾਏ ਜਾਦੂ ਦਾ ਉਲਟਾ ਹੀ ਅਸਰ ਹੋਇਆ ਉਸ ਦਿਨ ਤੋਂ ਮਗਰੋਂ ਮੋਰੀਆਂ ਕੈਂਚੀ ਨਾਲ ਨਹੀਂ ਸਗੋਂ ਅੱਗ ਦੇ ਅੰਗਆਰਿਆਂ ਦੇ ਨਾਲ ਹੋਣ ਲੱਗੀਆਂ। ਹੁਣ ਤੱਕ ਲਤਾ ਦੀਆਂ ਫਰਾਕਾਂ ਨੂੰ ਨੁਕਸਾਨ ਸਿਰਫ ਰਾਤ ਨੂੰ ਹੀ ਹੋਇਆ ਕਰਦਾ ਸੀ ਅਤੇ ਉਹਨਾਂ ਫਰਾਕਾਂ ਨੂੰ ਹੀ ਜਿਹੜੀਆਂ ਉਸ ਨੇ ਪਹਿਨੀਆਂ ਹੋਈਆਂ ਸਨ। ਪ੍ਰੰਤੂ ਹੁਣ ਅੱਗ ਨਾਲ ਮੋਰੀਆਂ ਉਹਨਾਂ ਪੁਸ਼ਾਕਾਂ ਤੇ ਵੀ ਹੋਣ ਲੱਗੀਆਂ ਜਿਹੜੀਆਂ ਖੂੰਟੀਆਂ ਤੇ ਜਾਂ ਟੰਗਣੀਆਂ ਤੇ ਟੰਗੀਆਂ ਹੁੰਦੀਆ ਸਨ। ਦੂਜੇ ਮਹੀਨੇ ਦੇ ਅਖੀਰ ਤੱਕ ਲਤਾ ਦਿਨ ਰਾਤ ਲੀਰਾਂ ਪਹਿਨੇ

ਫਿਰਨ ਲੱਗੀ।

**ਕੈਦਣ**

ਆਪਣੀ ਪੁਸ਼ਾਕ ਦੀ ਹਾਲਤ ਕਾਰਨ ਲਗਾਤਾਰ ਆਪਣੇ ਬੰਦ ਕਮਰੇ ਵਿੱਚ ਇੱਕ ਕੈਦਣ ਵਾਂਗੂੰ ਰਹਿੰਦੀ ਸੀ। ਇੱਥੋਂ ਤੱਕ ਕਿ ਉਸ ਨੂੰ ਖਾਣਾ ਵੀ ਕਮਰੇ ਵਿੱਚ ਹੀ ਦਿੱਤਾ ਜਾਂਦਾ ਸੀ। ਉਹ ਸਿਰਫ ਟੱਟੀ ਜਾਣ ਲੱਗੀ ਹੀ ਬਾਹਰ ਨਿਕਲਦੀ ਸੀ।

ਉਸਨੇ ਆਪਣੀ ਹਰ ਰੋਜ਼ ਨਹਾਉਣ ਦੀ ਆਦਤ ਤਿਆਗ ਦਿੱਤੀ ਸੀ। ਉਸ ਨੇ ਆਪਣੀਆਂ ਪਾਟੀਆਂ ਹੋਈਆਂ ਪੁਸ਼ਾਕਾਂ ਦੀ ਮੁਰੰਮਤ ਕਰਨੀ ਵੀ ਛੱਡ ਦਿੱਤੀ, ਕਿਉਂਕਿ ਉਹਨਾਂ ਉੱਤੇ ਕਈ-ਕਈ ਟਾਕੀਆਂ ਲੱਗ ਚੁੱਕੀਆਂ ਸਨ। ਮਾਂ ਨੇ ਕੈਂਚੀਆਂ, ਚਾਕੂ, ਬਲੇਡ ਅਤੇ ਤੀਲਾਂ ਦੀਆਂ ਡੱਬੀਆਂ ਲਤਾ ਦੇ ਕਮਰੇ ਤੋਂ ਬਾਹਰ ਰੱਖ ਲਈਆਂ ਸਨ।

ਇਸ ਮੌਕੇ ਤੇ ਰਾਣਾ ਸਿੰਘੇ ਨੇ ਇੱਕ ਲਾਈਟ ਰੀਡਰ ਨਾਲ ਸਲਾਹ ਮਸ਼ਵਰਾ ਕੀਤਾ। ਲਾਇਟ ਰੀਡਰ ਨੇ ਦੱਸਿਆ ਕਿ ਲਤਾ ਦੇ ਮਰ ਚੁੱਕੇ ਮਾਮੇ ਦੀ ਆਤਮਾ ਉਸ ਨਾਲ ਪਿਆਰ ਕਰਦੀ ਸੀ ਅਤੇ ਇਹੋ ਰੂਹ ਇਹ ਸਭ ਕੁਝ ਕਰਨ ਲਈ ਜ਼ਿੰਮੇਵਾਰ ਸੀ। ਰਾਣਾ ਸਿੰਘੇ ਦੀ ਪਤਨੀ ਨੇ ਉਸ ਸੁਝਾਅ ਦਾ ਪੁਰਜ਼ੋਰ ਵਿਰੋਧ ਕੀਤਾ ਕਿਉਂਕਿ ਉਸ ਦਾ ਕੋਈ ਭਰਾ ਮਰਿਆ ਹੀ ਨਹੀਂ ਸੀ। ਸਭ ਤੋਂ ਜਿਆਦਾ ਉਸ ਨੂੰ ਇਸ ਵਿਚਾਰ ਨਾਲ ਹੀ ਨਫਰਤ ਸੀ ਕਿ ਉਸਦਾ ਆਪਣਾ ਭਰਾ ਹੀ ਆਪਣੀ ਭਾਣਜੀ ਨਾਲ ਪਰੇਮ ਕਰੇ।

ਹੁਣ ਤੱਕ ਲਤਾ ਇਹੋ ਹੀ ਆਖਿਆ ਕਰਦੀ ਸੀ ਕਿ ਰਾਤ ਨੂੰ ਕਿਵੇਂ ਉਸਦੀ ਪੁਸ਼ਾਕ ਪਾਟ ਜਾਂਦੀ ਹੈ, ਇਸ ਬਾਰੇ ਉਹ ਨਹੀਂ ਜਾਣਦੀ। ਪ੍ਰੰਤੂ ਹੁਣ ਉਸਨੇ ਇਹ ਸ਼ਿਕਾਇਤ ਕਰਨੀ ਸ਼ੁਰੂ ਕਰ ਦਿੱਤੀ ਸੀ ਕਿ ਰਾਤ ਨੂੰ ਇੱਕ ਰੂਹ ਆਉਂਦੀ ਹੈ, ਉਸ ਨਾਲ ਝਗੜਾ ਕਰਦੀ ਹੈ ਅਤੇ ਉਸ ਦੀਆਂ ਫਰਾਕਾਂ ਨੂੰ ਪਾੜਦੀ ਹੈ, ਕੱਟ ਦਿੰਦੀ ਅਤੇ ਸਾੜ੍ਹ ਦਿੰਦੀ ਹੈ।

ਇੱਕ ਸਵੇਰ ਉਹ ਸੁੱਤੀ ਪਈ ਜਾਗੀ ਅਤੇ ਉੱਚੀ ਉੱਚੀ ਚੀਕਾਂ ਮਾਰਨ ਲੱਗੀ। ਦੋਵੇਂ ਮਾਂ ਬਾਪ ਜਦੋਂ ਲਤਾ ਦੇ ਕਮਰੇ ਵਿੱਚ ਵੜੇ ਤਾਂ ਉਹਨਾਂ ਨੇ ਲਤਾ ਦੇ ਵਾਲਾਂ ਦਾ ਗੁੱਛਾ ਕੱਟਿਆ ਹੋਇਆ ਬਿਸਤਰੇ ਅਤੇ ਫਰਸ਼ ਤੇ ਖਿੰਡਿਆ ਹੋਇਆ ਵੇਖਿਆ। ਅਜਿਹਾ ਭਿਅੰਕਰ ਨਜ਼ਾਰਾ ਵੇਖ ਕੇ ਰਾਣਾ ਸਿੰਘੇ ਦੀ ਪਤਨੀ ਆਪਣੇ ਆਪ ਨੂੰ ਕਾਬੂ ਵਿੱਚ ਨਾ ਰੱਖ ਸਕੀ ਅਤੇ ਜ਼ੋਰ ਨਾਲ ਰੋਣ ਲੱਗੀ। ਲਤਾ ਨੇ ਦੱਸਿਆ ਕਿ ਰਾਤੀਂ ਰੂਹ ਦੋ ਵਾਰੀ ਆਈ ਸੀ। ਪਹਿਲੀ ਵਾਰੀ ਉਸਨੇ ਉਸ ਦੇ ਸਾਰੇ ਸਰੀਰ ਤੇ ਘਰੂੰਡ ਮਾਰੇ ਸਨ ਅਤੇ ਉਸਨੂੰ ਦੰਦੀਆਂ ਵੱਡੀਆਂ ਸਨ। ਦੂਜੀ ਵਾਰੀ ਭੂਤ ਨੇ ਉਸਦੇ ਵਾਲ ਕੱਟਣੇ ਸ਼ੁਰੂ ਕਰ ਦਿੱਤੇ ਸਨ।

**ਜੰਤਰ-ਮੰਤਰ ਸ਼ੁਰੂ ਹੋਏ**

ਕਿਉਂਕਿ ਹਾਲਤ ਵਿਗੜਦੀ ਜਾ ਰਹੀ ਸੀ, ਇਸ ਲਈ ਰਾਣਾ ਸਿੰਘੇ ਨੇ ਆਪਣੇ ਸਾਲੇ ਸਟੈਨਲੇ ਪਰੇਰਾ ਨੂੰ ਮੋਰਾਤੁਵਾ ਦੇ ਪਤੇ ਤੇ ਲਿਖਿਆ ਕਿ ਉਹ ਪਿਲੀਅੰਦਾਲਾ ਤੋਂ ਇੱਕ ਪ੍ਰਸਿੱਧ ਪੁਜਾਰੀ ਜਿਹੜਾ ਕਿ ਭੂਤ-ਪ੍ਰੇਤ ਕੱਢਣ ਦਾ ਕੰਮ ਕਰਦਾ ਸੀ, ਨੂੰ ਨਾਲ ਲੈ ਕੇ ਆਵੇ। ਪਰੇਰਾ ਦੇ ਪੁਜਾਰੀ ਨਾਲ ਆਉਣ ਤੇ ਲਤਾ ਦੇ ਪਹਿਨਣ ਵਾਸਤੇ ਰਾਣਾ ਸਿੰਘੇ ਨੇ ਇੱਕ ਨਵੀਂ ਫਰਾਕ ਸਿਲਵਾ ਦਿੱਤੀ ਸੀ।

ਜਦੋਂ ਉਹਨਾਂ ਨੂੰ ਪਤਾ ਲੱਗਿਆ ਕਿ ਪੁਜਾਰੀ ਅਗਲੇ ਦਿਨ ਆਵੇਗਾ ਤਾਂ ਰਾਣਾ ਸਿੰਘੇ ਨੇ ਲਤਾ ਨੂੰ ਜ਼ਬਰਦਸਤੀ ਨਹਿਲਾਉਣ ਦਾ ਫੈਸਲਾ ਕੀਤਾ। ਲਤਾ ਦੇ ਵਿਰੋਧ ਦੇ ਬਾਵਜੂਦ, ਉਸਨੂੰ ਗੁਸਲਖਾਨੇ ਵਿੱਚ ਲਿਜਾ ਕੇ ਪੁਰਾਣੀ ਪਾਟੀ ਹੋਈ ਫਰਾਕ ਲਾਹ ਦੇਣ ਲਈ ਮਨਾ ਲਿਆ ਗਿਆ। ਲਤਾ ਦੀ ਮਾਂ ਉਸਦੀ ਛਾਤੀ ਅਤੇ ਪੱਟਾਂ ਤੇ ਪਈਆਂ ਲਾਲ ਝਰੀਟਾਂ ਵੇਖਕੇ ਰੋਣਾ ਕਾਬੂ ਨਾ ਕਰ ਸਕੀ। ਉਹਨਾਂ ਕਈ ਝਰੀਟਾਂ ਵਿੱਚੋਂ ਖੂਨ ਸੁੱਕਿਆ ਪਿਆ

ਸੀ। ਲਤਾ ਦੀ ਸੱਜੀ ਦੁੱਧੀ ਤੇ ਦੰਦੀ ਵੱਢਣ ਦੇ ਸਪਸ਼ਟ ਨਿਸ਼ਾਨ ਸਨ।

ਅਗਲੇ ਦਿਨ ਪੁਜਾਰੀ ਦਾ ਸੁਆਗਤ ਕਰਨ ਲਈ ਖੂਬ ਤਿਆਰੀਆਂ ਕੀਤੀਆਂ ਗਈਆਂ ਸਨ। ਅਗਲੀ ਸਵੇਰ ਖਾਸ ਤੌਰ ਤੇ ਏਸੇ ਮੌਕੇ ਲਈ ਸਿਲਵਾਈ ਗਈ ਨਵੀਂ ਫਰਾਕ ਲਤਾ ਨੂੰ ਪਹਿਨਾਈ ਗਈ। ਪੁਜਾਰੀ ਪਰੇਰਾ ਦੇ ਨਾਲ ਦਸ ਵਜੇ ਆ ਪਹੁੰਚਿਆ। ਕਾਫੀ ਦੇਰ ਮੰਤਰਾਂ ਦਾ ਜਾਪ ਕਰਨ ਅਤੇ ਟੂਣਾ ਆਦਿ ਕਰਨ ਉਪਰੰਤ ਪੁਜਾਰੀ ਨੇ ਲਤਾ ਦੇ ਸੱਜੇ ਗਿੱਟੇ ਅਤੇ ਗਲ ਵਿੱਚ ਮੰਤਰ ਵਾਲੇ ਧਾਗੇ ਬੰਨ੍ਹ ਦਿੱਤੇ। ਲਤਾ ਦੀ ਬਾਂਹ ਤੇ "ਵਿਸ਼ਨੂੰ ਰਾਜਾ ਤੇਲ' ਆਖੇ ਜਾਂਦੇ ਤੇਲ ਦੇ ਤੁਪਕੇ ਪਾ ਕੇ ਤਿਆਰ ਕੀਤਾ ਇੱਕ ਤਵੀਤ ਵੀ ਬੰਨ੍ਹਿਆ ਗਿਆ। ਪੁਜਾਰੀ ਨੂੰ ਉਸਦੀ ਫੀਸ ਅਤੇ ਦਾਨ ਦਿੱਤਾ ਗਿਆ।

ਮੰਤਰ ਵਾਲੇ ਧਾਗੇ ਅਤੇ ਤਵੀਤ ਬੰਨ੍ਹ ਲੈਣ ਤੋਂ ਦੋ ਦਿਨ ਬਾਅਦ ਤੱਕ ਲਤਾ ਨੂੰ ਕੋਈ ਤਕਲੀਫ ਨਾ ਹੋਈ। ਪ੍ਰੰਤੂ ਤੀਜੀ ਨੂੰ ਪਹਿਲਾਂ ਨਾਲੋਂ ਵੀ ਬਹੁਤੀ ਪ੍ਰਬਲਤਾ ਨਾਲ ਹੋਣ ਲੱਗੀ ਸੀ।

ਮੋਰਾਤੂਵਾ ਵਾਸੀ ਪਰੇਰਾ ਨੇ ਰਾਣਾ ਸਿੰਘੇ ਨੂੰ ਮੇਰਾ ਥਾਂ ਟਿਕਣਾ ਦੱਸ ਕੇ ਪ੍ਰੋਗਰਾਮ ਬਣਾ ਕੇ ਮੈਨੂੰ ਮਿਲਣ ਲਈ ਆਖਿਆ।

ਇੱਕ ਦਿਨ ਬਾਅਦ ਰਾਣਾ ਸਿੰਘੇ ਮੈਨੂੰ ਮੇਰੀ ਰਿਹਾਇਸ਼ਗਾਹ ਤੇ ਮਿਲਿਆ ਅਤੇ ਉਸਨੇ ਮੈਨੂੰ ਲਤਾ ਦੀ ਮੌਜੂਦਾ ਤਕਲੀਫ ਅਤੇ ਪੁਰਾਣੀ ਹਿਸਟਰੀ ਬਾਰੇ ਵਿਸਥਾਰ ਪੂਰਵਕ ਦੱਸਿਆ। ਮੈਂ ਅਤੇ ਮੇਰੀ ਪਤਨੀ ਇੱਕ ਐਤਵਾਰ ਨੂੰ 11 ਵਜੇ ਪਾਦੂਕਾ [Padukka] ਵਿਖੇ ਰਾਣਾ ਸਿੰਘੇ ਨੂੰ ਉਸਦੇ ਘਰੇ ਲਤਾ ਨਿਵਾਸ ਵਿੱਚ ਮਿਲੇ। ਲੋਕਾਚਾਰ ਉੱਤੇ ਬਿਨਾ ਜ਼ਿਆਦਾ ਸਮਾਂ ਬਰਬਾਦ ਕੀਤੇ ਸਾਨੂੰ ਲਤਾ ਦੇ ਕਮਰੇ ਵਿੱਚ ਲਿਜਾਇਆ ਗਿਆ ਅਤੇ ਬੈਠਣ ਵਾਸਤੇ ਕੁਰਸੀਆਂ ਦੇ ਦਿੱਤੀਆਂ ਗਈਆਂ। ਲਤਾ ਆਪਣੇ ਬਿਸਤਰੇ ਵਿੱਚ ਬੈਠੀ ਸੀ। ਲਤਾ ਤੋਂ ਬਿਨਾਂ ਬਾਕੀ ਸਭ ਨੂੰ ਕਮਰੇ ਵਿੱਚੋਂ ਬਾਹਰ ਚਲੇ ਜਾਣ ਲਈ ਆਖਿਆ ਗਿਆ।

ਪੁਜਾਰੀ ਦੇ ਆਉਣ ਦੇ ਮੌਕੇ ਤੇ ਖਾਸ ਤੌਰ ਤੇ ਸਿਲਵਾਈ ਗਈ ਫ਼ਰਾਕ ਲਤਾ ਨੇ ਪਹਿਨੀ ਹੋਈ ਸੀ ਮੇਰੀ ਪਤਨੀ ਨੇ ਲਤਾ ਨੂੰ ਕੁੱਝ ਪਾਟੀਆਂ ਹੋਈਆਂ ਫ਼ਰਾਕਾਂ ਵਿਖਾਉਣ ਲਈ ਆਖਿਆ। ਲਤਾ ਨੇ ਅਲਮਾਰੀ ਵਿੱਚੋਂ ਕੱਢਕੇ ਉਸ ਮਹਰੇ ਢੇਰ ਲਾ ਦਿੱਤਾ। ਘੱਟ ਤੋਂ ਘੱਟ ਵੀ ਉਹਨਾਂ ਦੀ ਗਿਣਤੀ ਪੰਦਰਾਂ ਸੀ। ਉਹ ਸਭ ਬਹੁਤ ਬੁਰੀ ਤਰਾਂ ਪਾੜੀਆਂ ਹੋਈਆਂ ਸਨ। ਪੰਜ ਅੱਗ ਨਾਲ ਸਾੜੀਆਂ ਹੋਈਆਂ ਸਨ। ਕਰੀਬ ਗਿਆਰਾਂ ਦੇ ਟਾਕੀਆਂ ਲੱਗੀਆਂ ਹੋਈਆਂ ਸਨ। ਮੋਰੀਆਂ ਫਰਾਕਾਂ ਦੇ ਅਗਲੇ ਪਾਸੇ ਹੀ ਸਨ।

ਦੋ ਮਹੀਨਿਆਂ ਤੋਂ ਪੇਟ ਭਰ ਨਾ ਖਾਣ ਅਤੇ ਦਿਮਾਗੀ ਪੀੜਾ ਦੇ ਬਾਵਜੂਦ ਲਤਾ ਦੀ ਸਿਹਤ ਦੇਖਣ ਨੂੰ ਠੀਕ ਲਗਦੀ ਸੀ। ਉਹ ਖੂਬਸੂਰਤ, ਗੋਰੇ ਰੰਗੀ, ਘੁੰਘਰਾਲੇ ਵਾਲਾਂ ਵਾਲੀ ਕੁੜੀ ਸੀ, ਜਿਸ ਦੇ ਵਾਲ ਹੁਣ ਭੂਤ ਨੇ ਮੋਢਿਆਂ ਤੱਕ ਕੱਟ ਦਿੱਤੇ ਸਨ। ਜਦੋਂ ਉਹ ਹੱਸਦੀ ਸੀ ਤਾਂ ਉਸਦੀਆਂ ਦੋਵੇਂ ਗੱਲ੍ਹਾਂ 'ਚ ਟੋਏ ਪੈ ਜਾਂਦੇ ਸਨ। ਉਸਦੀ ਮੁਸਕਰਾਹਟ ਨਾਲ ਉਸਦੇ ਮੂਹਰਲੇ ਦੰਦਾਂ ਵਿਚਾਲੇ ਵਿਰਲ ਦਿਸਣ ਲੱਗ ਪੈਂਦੀ ਸੀ। ਭਾਵੇਂ ਉਹ 16 ਸਾਲਾਂ ਦੀ ਸੀ ਤਾਂ ਵੀ ਉਸਦਾ ਸਰੀਰ ਅਠਾਰਾਂ ਸਾਲਾਂ ਦੀਆਂ ਕੁੜੀਆਂ ਵਰਗਾ ਸੀ।

ਮੇਰੇ ਬੇਨਤੀ ਕਰਨ ਤੇ ਮੇਰੀ ਪਤਨੀ ਨੇ ਲਤਾ ਨੂੰ ਗੁਪਤ ਤੌਰ ਤੇ ਵੇਖਿਆ। ਉਸਦੀ ਛਾਤੀ ਤੇ ਪੰਜ ਝਰੀਟਾਂ ਸਨ ਅਤੇ ਸਾਰੀਆਂ ਖੱਬੇ ਪਾਸੇ ਸਨ। ਬਗਲ ਤੋਂ ਕਰੀਬ ਚਾਰ ਇੰਚ ਹੇਠ ਨੂੰ ਦੁੱਧੀ ਤੇ ਦੰਦੀ ਵੱਢਣ ਦੇ ਨਿਸ਼ਾਨ ਸਾਫ ਵਿਖਾਈ ਦਿੰਦੇ ਸਨ। ਦੰਦਾਂ ਦੇ ਨਿਸ਼ਾਨ ਦੇ ਉੱਪਰਲੀ ਕਤਾਰ ਵਿੱਚ ਵਿਚਾਲੇ ਜਿਹੇ ਵਿਰਲ ਸਾਫ ਵਿਖਾਈ ਦਿੰਦੀ ਸੀ।

ਰਾਤਾਂ ਨੂੰ ਨੌਜਵਾਨ ਆਉਣ ਦਾ ਭਰਮ

ਮੈਂ ਲਤਾ ਨੂੰ ਬਿਸਤਰੇ ਤੇ ਸਿੱਧੀ ਲੇਟਣ ਲਈ ਆਖਿਆ ਅਤੇ ਪੂਰਨ ਆਰਾਮ ਕਰਨ ਦਾ ਹੁਕਮ ਦਿੱਤਾ। ਮੈਂ

ਲਤਾ ਤੋਂ ਰੁੱਖੀ ਜਿਹੀ ਆਵਾਜ਼ ਵਿੱਚ ਬਹੁਤ ਸਾਰੇ ਸਵਾਲ ਪੁੱਛੇ ਅਤੇ ਉਸ ਤੋਂ ਉਹਨਾਂ ਦੇ ਜਵਾਬ ਜਲਦੀ ਜਲਦੀ ਲਗਾਤਾਰ ਹੀ ਮੰਗੇ। ਇੱਕ ਘੰਟੇ ਦੇ ਸਵਾਲਾਂ ਜਵਾਬਾਂ ਦੇ ਸਿਲਸਿਲੇ ਦੇ ਨਤੀਜੇ ਵਜੋਂ ਹੋਰਨਾਂ ਗੱਲਾਂ ਤੋਂ ਇਲਾਵਾ ਮੈਨੂੰ ਲਤਾ ਤੋਂ ਹੇਠ ਲਿਖੀ ਜਾਣਕਾਰੀ ਹਾਸਲ ਹੋਈ ਜਿਹੜੀ ਕਿ ਉਸਦੇ ਹੀ ਸ਼ਬਦਾਂ ਵਿੱਚ ਹੇਠਾਂ ਦਿੱਤੀ ਜਾ ਰਹੀ ਹੈ।

"ਜਦੋਂ ਮੈਂ ਸੁੱਤੀ ਹੁੰਦੀ ਹਾਂ ਤਾਂ ਰਾਤ ਨੂੰ ਇੱਕ ਨੌਜਵਾਨ ਲੜਕਾ ਮੇਰੇ ਕੋਲ ਆਉਂਦਾ ਹੈ। ਮੈਂ ਉਸ ਦੇ ਲਾਡ ਅਤੇ ਚੁੰਮਣਾ ਕਾਰਨ ਜਾਗ ਪੈਂਦੀ ਹਾਂ। ਉਹ ਮੇਰੇ ਲਈ ਚਾਕਲੇਟ, ਮਠਿਆਈ ਅਤੇ ਹੋਰ ਸੁਗੰਧੀ ਵਾਲੀਆਂ ਚੀਜਾਂ ਤੋਹਫੇ ਵਜੋਂ ਲਿਆਉਂਦਾ ਹੈ। ਕੁੱਝ ਚਿਰ ਮਗਰੋਂ ਉਹ ਮੈਨੂੰ ਆਪਣੇ ਨਾਲ ਬਾਹਰ ਖੜੀ ਕਾਰ ਵਿੱਚ ਜਾਣ ਲਈ ਆਖਦਾ ਹੈ। ਜਦੋਂ ਮੈਂ ਉਸ ਨਾਲ ਜਾਣ ਤੋਂ ਇਨਕਾਰ ਕਰਦੀ ਹਾਂ ਤਾਂ ਉਹ ਮੇਰੇ ਨਾਲ ਝਗੜਾ ਕਰਦਾ ਹੈ। ਉਸ ਲੜਾਈ ਝਗੜੇ ਦੌਰਾਨ ਮੇਰੇ ਕੱਪੜੇ ਪਾਟ ਜਾਂਦੇ ਹਨ ਕਦੇ ਕਦੇ ਉਹ ਬਹੁਤ ਗੁੱਸੇ ਹੋ ਜਾਂਦਾ ਹੈ ਅਤੇ ਮੇਰੇ ਦੰਦੀਆਂ ਵੱਢਦਾ ਹੈ।

ਉਸਦੇ ਨਹੁੰ ਬਹੁਤ ਤਿੱਖੇ ਹਨ ਅਤੇ ਉਹ ਉਹਨਾਂ ਨਾਲ ਮੇਰੇ ਸਰੀਰ 'ਤੇ ਨਹੁੰਦਰਾਂ ਮਾਰ ਦਿੰਦਾ ਹੈ। ਜਦੋਂ ਵੀ ਮੈਂ ਉਸਨੂੰ ਕੱਪੜੇ ਪਾੜਨ ਤੋਂ ਰੋਕਦੀ ਹਾਂ ਤਾਂ ਉਹ ਕੱਪੜਿਆਂ ਵਿੱਚ ਮੋਰੀਆਂ ਕਰ ਦਿੰਦਾ ਹੈ।

ਜਦੋਂ ਉਹ ਮੇਰੇ ਨਾਲ ਝਗੜਦਾ ਹੈ ਤਾਂ ਉਹ ਦਿਓ ਕੱਦ ਵੱਡਾ ਹੋ ਜਾਂਦਾ ਹੈ ਅਤੇ ਉਹ ਮੈਨੂੰ ਆਪਣੀਆਂ ਬਾਹਾਂ ਵਿੱਚ ਚੁੱਕ ਲੈਂਦਾ ਹੈ। ਜਦੋਂ ਮੈਂ ਮੁਕਤ ਹੋਣ ਲਈ ਜੋਰ ਲਾਉਂਦੀ ਹਾਂ ਤਾਂ ਉਹ ਮੈਨੂੰ ਫਰਸ਼ ਤੇ ਸੁੱਟ ਦਿੰਦਾ ਹੈ। ਇੱਕ ਦਿਨ ਉਸਨੇ ਕੈਂਚੀ ਨਾਲ ਮੇਰੇ ਸਿਰ ਦੇ ਵਾਲ ਕੱਟ ਦਿੱਤੇ।"

ਜਦੋਂ ਮੈਂ ਲਤਾ ਨੂੰ ਪੁੱਛਿਆ ਕਿ ਕੀ ਉਸ ਨੇ ਪਹਿਲਾਂ ਕਦੇ ਉਸ ਵਰਗਾ ਨੌਜਵਾਨ ਲੜਕਾ ਵੇਖਿਆ ਹੈ ? ਤਾਂ ਉਸ ਨੇ ਜਵਾਬ ਦਿੱਤਾ "ਹਾਂ, ਉਹ..... ਸਕੂਲ ਦੇ ਫੁੱਟਬਾਲ ਦੇ ਕਪਤਾਨ ਲਾਇਨੇਲ (Lionel) ਵਰਗਾ ਹੈ। ਮੈਂ ਸਕੂਲ ਆਉਂਦੀ ਜਾਂਦੀ ਉਸ ਨੂੰ ਮਿਲਿਆ ਕਰਦੀ ਸੀ। ਬੇਚਾਰਾ ਤਿੰਨ ਮਹੀਨੇ ਹੋਏ ਇੱਕ ਕਾਰ ਹਾਦਸੇ ਵਿੱਚ ਮਾਰਿਆ ਗਿਆ। ਉਹ ਇੰਨਾ ਚੰਗਾ ਲੜਕਾ ਸੀ ਕਿ ਜਦੋਂ ਕਿਤੇ ਸਾਡੀ ਨੈਟਬਾਲ ਦੀ ਟੀਮ ਕਿਧਰੇ ਬਾਹਰ ਮੈਚ ਖੇਡਣ ਜਾਂਦੀ ਤਾਂ ਉਹ ਸਾਡੀ ਹੌਂਸਲਾ-ਅਫਜਾਈ ਕਰਨ ਵਾਸਤੇ ਉੱਥੇ ਜਰੂਰ ਪਹੁੰਚਦਾ।" ਜਦੋਂ ਲਤਾ ਨੇ ਇਹ ਸਭ ਕੁਝ ਆਖਿਆ ਤਾਂ ਮੈ ਉਸ ਦੀਆਂ ਅੱਖਾਂ ਵਿੱਚ ਹੰਝੂ ਵੇਖੇ।

**ਕੀ ਕੀਤਾ ਜਾਵੇ ?**

ਸੰਮੋਹਕ ਨੀਂਦ ਵਿੱਚ ਲਤਾ ਨੇ ਇਹਨਾਂ ਸਾਰੀਆਂ ਵਾਰਦਾਤਾਂ ਜਿਵੇਂ ਕਿ ਕੱਪੜਿਆਂ ਨੂੰ ਕੱਟਣਾ ਅਤੇ ਪਾੜਨਾ, ਆਪਣੇ ਵਾਲ ਕੱਟਣੇ, ਕੱਪੜਿਆਂ ਨੂੰ ਅੱਗ ਲਾਉਣੀ ਅਤੇ ਸਰੀਰ ਤੇ ਨਹੁੰਦਰਾਂ ਮਾਰਨੀਆਂ ਅਤੇ ਦੰਦੀਆਂ ਵੱਢਣਾ ਆਦਿ ਬਾਰੇ ਮੰਨ ਲਿਆ ਸੀ। ਉਸ ਹਾਲਤ ਵਿੱਚ ਹੀ ਮੈਂ ਉਸ ਤੋਂ ਇਹ ਬਚਨ ਲਿਆ ਕਿ ਅਜਿਹੀਆਂ ਵਾਰਦਾਤਾਂ ਫਿਰ ਨਹੀਂ ਕਰੇਗੀ।

ਅਸੀਂ ਇੱਕ ਘੰਟੇ ਦਸ ਮਿੰਟ ਬਾਅਦ ਲਤਾ ਦੇ ਕਮਰੇ ਵਿੱਚੋਂ ਬਾਹਰ ਨਿਕਲੇ। ਅਸੀਂ ਰਾਣਾ ਸਿੰਘੇ ਦੇ ਨਾਲ ਦੁਪਹਿਰ ਦਾ ਭੋਜਨ ਕੀਤਾ ਜਦੋਂ ਕਿ ਰਾਣਾ ਸਿੰਘੇ ਦੀ ਪਤਨੀ ਨੇ ਸਾਡੀ ਸੇਵਾ ਕੀਤੀ। ਖਾਣਾ ਖਾਂਦੇ ਸਮੇਂ ਮੈਂ ਸੰਖੇਪ ਵਿੱਚ ਲਤਾ ਦੀ ਬਿਮਾਰੀ ਦੇ ਕਾਰਨ ਬਾਰੇ ਦੱਸਿਆ ਅਤੇ ਲਤਾ ਨੂੰ ਕਿਸੇ ਯੋਗ ਨੌਜਵਾਨ ਖਾਸ ਤੌਰ ਤੇ ਕਿਸੇ ਖਿਡਾਰੀ ਨਾਲ ਵਿਆਹ ਦੇਣ ਦੀ ਸਲਾਹ ਦਿੱਤੀ।

ਅੱਜ ਲਤਾ ਆਪਣੇ ਦੋ ਬੱਚਿਆਂ, ਇੱਕ ਲੜਕਾ ਅਤੇ ਇੱਕ ਲੜਕੀ ਨਾਲ ਖੁਸ਼ੀ-ਖੁਸ਼ੀ ਰਹਿ ਰਹੀ ਹੈ।

**ਵਿਸ਼ਲੇਸ਼ਣ**

ਜਦੋਂ ਇੱਕ ਅਖਬਾਰੀ ਨੁਮਾਇੰਦੇ ਨੇ ਮੈਨੂੰ ਲਤਾ ਦੇ ਕੇਸ ਬਾਰੇ ਦੱਸਣ ਲਈ ਆਖਿਆ ਤਾਂ ਮੈਂ ਜਵਾਬ

ਦਿੱਤਾ, "ਤੁਹਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਲਤਾ ਆਪਣੇ ਬਾਰੇ ਲਿਖੀ ਗਈ ਇਹ ਲਿਖਤ ਖੁਦ ਵੀ ਪੜ੍ਹੇਗੀ ਅਤੇ ਮੈਨੂੰ ਇਸ ਬਾਰੇ ਬਹੁਤ ਧਿਆਨ ਰੱਖਣਾ ਪਵੇਗਾ ਕਿ ਤੁਸੀਂ ਕੋਈ ਅਜਿਹੀ ਗੱਲ ਤਾਂ ਨਹੀਂ ਛਾਪਦੇ ਜਿਹੜੀ ਕਿ ਉਸਦੀ ਵਿਆਹੁਤਾ ਜ਼ਿੰਦਗੀ ਤੇ ਅਸਰ ਅੰਦਾਜ਼ ਹੋਵੇ। ਬੇਸ਼ੱਕ ਜੇ ਤੁਸੀਂ ਦੋ ਦਿਨ ਬਾਅਦ ਮੈਨੂੰ ਇੰਟਰਵਿਊ ਵਾਸਤੇ ਮਿਲ ਲਵੋ ਤਾਂ ਹੋ ਸਕਦਾ ਹੈ ਮੈਂ ਤੁਹਾਡੀ ਕੋਈ ਮੱਦਦ ਕਰ ਸਕਾਂ।"

ਦੋ ਦਿਨ ਬਾਅਦ ਇੰਟਰਵਿਊ ਸਮੇਂ ਮੈਂ ਰਿਪੋਰਟਰ ਨੂੰ ਦੱਸਿਆ "ਕੱਲ੍ਹ ਮੈਂ ਲਤਾ ਅਤੇ ਉਸਦੇ ਸਮਝਦਾਰ ਪਤੀ ਨੂੰ ਮਿਲਕੇ ਸਾਰੀ ਗੱਲਬਾਤ ਦੱਸੀ। ਉਹ ਦੋਵੇਂ ਇਹ ਮਹਿਸੂਸ ਕਰਦੇ ਹਨ ਕਿ ਉਹਨਾਂ ਦੀ ਦਿਮਾਗੀ ਖਰਾਬੀ ਬਾਰੇ ਤੁਹਾਡੇ ਅਖਬਾਰ ਵਿੱਚ ਛਪਿਆ ਵਿਸ਼ਲੇਸ਼ਣ ਤੁਹਾਡੇ ਪਾਠਕਾਂ ਲਈ ਲਾਭਦਾਇਕ ਸਿੱਧ ਹੋ ਸਕਦਾ ਹੈ। ਇਸ ਨਾਲ ਉਹਨਾਂ ਨੂੰ ਕੋਈ ਨੁਕਸਾਨ ਨਹੀਂ। ਉਹਨਾਂ ਨੇ ਮੈਨੂੰ ਖੁਦ ਹੀ ਸਿਆਣਪ ਨਾਲ ਕੰਮ ਕਰਨ ਦਾ ਅਧਿਕਾਰ ਦੇ ਦਿੱਤਾ ਹੈ। ਇਸ ਲਈ ਮੈਂ ਤੁਹਾਨੂੰ ਲਤਾ ਦੇ ਕੇਸ ਬਾਰੇ ਕੁੱਝ ਕੁ ਗੱਲਾਂ ਦੱਸਦਾ ਹਾਂ।

ਭਾਵੇਂ ਲਤਾ ਨੇ ਉਹਨਾਂ ਭੇਦ ਭਰੀਆਂ ਵਾਰਦਾਤਾਂ ਬਾਰੇ ਆਪਣੀ ਜਿੰਮੇਵਾਰੀ ਨਹੀਂ ਮੰਨੀ। ਜਿਹੜੇ ਸਬੂਤ ਮਿਲਦੇ ਹਨ ਉਹਨਾਂ ਨੂੰ ਧਿਆਨ ਵਿੱਚ ਰੱਖਦਿਆਂ ਮੈਂ ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਇਹ ਸਾਰਾ ਕੁੱਝ ਉਹ ਖੁਦ ਹੀ ਕਰਿਆ ਕਰਦੀ ਸੀ। ਕਿਉਂਕਿ ਉਹ ਸਾਰੇ ਕੰਮ ਸੱਜੇ ਹੱਥ ਨਾਲ ਕਰਿਆ ਕਰਦੀ ਸੀ ਇਸ ਲਈ ਸਾਰੀਆਂ ਝਰੀਟਾਂ ਉਸਦੀ ਛਾਤੀ ਤੇ ਖੱਬੇ ਪਾਸੇ ਹੀ ਵੱਜੀਆਂ ਹੋਈਆਂ ਸਨ। ਜੇ ਕੋਈ ਭੂਤ ਅਜਿਹਾ ਕਰਦਾ ਤਾਂ ਜਰੂਰ ਹੀ ਇੱਕ ਦੋ ਝਰੀਟਾਂ ਉਸਦੇ ਸੱਜੇ ਪਾਸੇ ਵੱਜੀਆਂ ਹੁੰਦੀਆਂ। ਉਸਦੀ ਉਪਰਲੀ ਦੰਦਬੀੜ ਵਿੱਚ ਥੋੜ੍ਹੀ ਜਿਹੀ ਵਿਰਲ ਉਸਦੀ ਸੱਜੀ ਬਾਂਹ ਤੇ ਦੰਦੀ ਵੱਢਣ ਦੇ ਨਿਸ਼ਾਨਾਂ ਵਿੱਚ ਸਾਫ ਵਿਖਾਈ ਦਿੰਦੀ ਸੀ। ਉਸਦੀ ਅੰਗੀ ਵਿੱਚ ਹੋਈਆਂ ਮੋਰੀਆਂ ਵੀ ਖੱਬੇ ਪਾਸੇ ਹੀ ਸਨ ਕਿਉਂਕਿ ਉਹ ਅਜਿਹਾ ਕਰਨ ਲਈ ਆਪਣਾ ਸੱਜਾ ਹੱਥ ਵਰਤਦੀ ਸੀ।

ਉਹਨਾਂ ਦੋ ਮਹੀਨਿਆਂ ਦੇ ਅਰਸੇ ਵਿੱਚ ਉਹ ਇਹੋ ਹੀ ਸਮਝਦੀ ਰਹੀ ਕਿ ਇੱਕ ਭੂਤ ਹੀ ਇੰਞ ਕਰਦਾ ਸੀ ਕਿਉਂਕਿ ਇਹ ਉਸਦਾ ਵਿਸ਼ਵਾਸ ਸੀ। ਹੋਰਨਾਂ ਲੋਕਾਂ ਵਾਂਗੂੰ ਉਹ ਵੀ ਬਚਪਨ ਤੋਂ ਲੈ ਕੇ ਭੂਤਾਂ-ਪ੍ਰੇਤਾਂ ਦੀਆਂ ਅਰਥਹੀਣ ਕਹਾਣੀਆਂ ਸੁਣਦੀ ਹੋਈ ਵੱਡੀ ਹੋਈ ਸੀ। ਇਹ ਕੋਈ ਖਾਸ ਗੱਲ ਨਹੀਂ ਕਿ ਆਪਣੇ ਅਰਧ ਸੁਚੇਤ ਮਨ ਵਿੱਚ ਅਜਿਹੇ ਵਿਚਾਰਾਂ ਕਾਰਨ ਅਜਿਹੇ ਵਿਅਕਤੀ ਆਦਿ ਭਰਮਾਂ ਦਾ ਸ਼ਿਕਾਰ ਹੋ ਜਾਣ। ਕਿਉਂਕਿ ਉਹ ਦਿਮਾਗੀ (Schizophrenia) ਮਰੀਜ਼ ਸੀ, ਇਸ ਲਈ ਉਹ ਆਪਣੇ ਸੁਚੇਤ ਮਨ ਵਿੱਚ ਇਨ੍ਹਾਂ ਵਾਰਦਾਤਾਂ ਨੂੰ ਯਾਦ ਨਹੀਂ ਸੀ ਕਰ ਸਕਦੀ।

ਮਯੂਸੀ

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਉਹ ਮਾਨਸਿਕ ਰੋਗੀ (Schizophrenia) ਕਿਸ ਕਾਰਨ ਬਣੀ। ਮੈਂ ਤਾਂ ਇਹ ਕਹਿੰਦਾ ਹਾਂ ਕਿ ਇਹ ਸਿਰਫ ਕਾਮੁਕ ਮਾਯੂਸੀ (Sex Frustration) ਕਾਰਨ ਹੀ ਹੋਇਆ ਸੀ। ਉਹ ਭਰ ਜੋਬਨ ਮੁਟਿਆਰ ਕੁੜੀ ਸੀ, ਜਿਸਦੀਆਂ ਕਾਮੁਕ ਗਿਲਟੀਆਂ (Sex glands) ਲੋੜ ਨਾਲੋਂ ਵੱਧ ਸੰਵੇਦਨਸ਼ੀਲ ਸਨ। ਉਹ ਮਰਦਾਂ ਦੀ ਸੰਗਤ ਤੋਂ ਦੂਰ ਇੱਕ ਬਹੁਤ ਹੀ ਲੱਜਾਵਾਨ ਘਰ ਵਿੱਚ ਪਲੀ ਸੀ। ਜੇ ਉਸਦੇ ਕੋਈ ਭਰਾ ਹੁੰਦਾ ਤਾਂ ਉਸ ਦੇ ਮਿਲਣ ਆਏ ਲੜਕਿਆਂ ਨੂੰ ਮਿਲਣ ਦਾ ਮੌਕਾ ਲਤਾ ਨੂੰ ਮਿਲ ਜਾਂਦਾ।

ਮੇਰੇ ਖਿਆਲ ਵਿੱਚ ਫੁੱਟਬਾਲ ਖਿਡਾਰੀ ਲਾਇਨੇਲ (Lionel) ਹੀ ਸਿਰਫ ਇੱਕ ਅਜਿਹਾ ਜਵਾਨ ਲੜਕਾ ਸੀ, ਜਿਸ ਨਾਲ ਉਸ ਨੇ ਜੀਅ ਭਰਕੇ ਗੱਲਾਂ ਕੀਤੀਆਂ ਸਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਦੋਵੇਂ ਜਣੇ ਇੱਕ ਦੂਜੇ ਨੂੰ ਕਾਮ ਤ੍ਰਿਪਤੀ ਲਈ ਚਾਹੁੰਦੇ ਸਨ। ਦੋਵਾਂ ਦੀ ਖੇਡਾਂ ਦੀ ਸਾਂਝੇਦਾਰੀ ਨੇ ਵੀ ਆਪਸੀ ਖਿੱਚ ਨੂੰ ਵਧਾਇਆ ਸੀ। ਇਹ ਸੱਚਾਈ ਕਿ ਲਾਇਨੇਲ ਲਤਾ ਦੀ ਕਪਤਾਨ ਹੇਠ ਖੇਡੇ ਗਏ ਨੈੱਟਬਾਲ ਵੇਖਣ ਜਾਂਦਾ ਸੀ, ਇਹ ਵੀ ਇੱਕ ਸਬੂਤ ਹੈ ਕਿ ਉਹ ਲਤਾ ਨੂੰ ਖੇਡਦਾ ਵੇਖ ਕੇ ਅਨੰਦ ਮਾਣਦਾ ਸੀ।

ਤਿੰਨ ਮਹੀਨੇ ਪਹਿਲਾਂ ਹੋਈ ਲਾਇਨੇਲ ਦੀ ਅਚਾਨਕ ਮੌਤ ਲਤਾ ਵਾਸਤੇ ਇੱਕ ਨਿੱਜੀ ਘਾਟਾ ਅਤੇ ਬਹੁਤ ਦੁੱਖਦਾਈ ਘਟਨਾ ਸੀ। ਉਸਦੀ ਮੌਤ ਦੇ ਪਹਿਲੇ ਮਹੀਨੇ ਵਿੱਚ ਉਹ ਇਸ ਘਟਨਾ ਬਾਰੇ ਸੋਚ ਵੀ ਨਹੀਂ ਸਕੀ, ਕਿਉਂਕਿ ਉਸ ਸਮੇਂ ਉਹ ਆਪਣੇ ਐਸ. ਐਸ. ਸੀ. ਦੇ ਅੰਤਮ ਇਮਤਿਹਾਨ ਵਿੱਚ ਰੁੱਝੀ ਹੋਈ ਸੀ। ਜਿਸ ਦਿਨ ਦੀ ਉਹ ਇਮਤਿਹਾਨ ਤੋਂ ਵਿਹਲੀ ਹੋਈ ਸੀ, ਲਾਇਨੇਲ ਬਾਰੇ ਵਿਚਾਰ ਨੇ ਉਸਦੇ ਅਰਧ ਸੁਚੇਤ ਮਨ ਨੂੰ ਪਰੇਸ਼ਾਨ ਕਰ ਦਿੱਤਾ। ਇੰਝ ਉਹ ਇੱਕ ਮਯੂਸ ਕੁੜੀ ਬਣ ਗਈ।

ਜਿਹੜਾ ਨੌਜਵਾਨ ਲੜਕਾ ਰਾਤ ਨੂੰ ਉਸ ਕੋਲ ਆਉਂਦਾ ਸੀ, ਉਹ ਲਤਾ ਦੇ ਲਾਇਨੇਲ ਬਾਰੇ ਦ੍ਰਿਸ਼ਟੀ ਭਰਮ ਹੀ ਸੀ। ਉਸਦਾ ਲਾਡ ਕਰਨਾ, ਚੁੰਮਣਾ, ਬਲਾਤਕਾਰ ਕਰਨ ਦਾ ਯਤਨ, ਤੋਹਫੇ ਲਿਆਉਣਾ, ਬਾਹਰ ਜਾਣ ਲਈ ਆਖਣਾ, ਬਾਹਾਂ ਵਿੱਚ ਚੁੱਕਣਾ ਆਦਿ ਸਭ ਲਤਾ ਦੀ ਇੱਛਾ ਪੂਰਤੀ ਦੇ ਪ੍ਰਗਟਾਵੇ ਸਨ।

ਉਸਦੇ ਵਾਲ ਮੋਢਿਆਂ ਤੱਕ ਕੱਟ ਦੇਣਾ ਵੀ ਉਸਦੇ ਸੁਚੇਤ ਮਨ ਦੀ ਆਪਣੇ ਆਪ ਨੂੰ ਆਪਣੇ ਪ੍ਰੇਮੀ ਸਾਹਮਣੇ ਵੱਧ ਤੋਂ ਵੱਧ ਫੈਸ਼ਨੇਬਲ ਵਿਖਾਉਣ ਦੀ ਇੱਛਾ ਹੀ ਸੀ। ਆਪਣੇ ਸਰੀਰ ਦੇ ਕੁਝ ਖਾਸ ਹਿੱਸਿਆਂ ਨੂੰ ਨੰਗਾ ਵਿਖਾਉਣ ਲਈ ਉਹ ਫਰਾਕਾਂ ਨੂੰ ਕੱਟਦੀ ਤੇ ਪਾੜਦੀ ਸੀ। ਜਿਹੜੀ ਕਿ ਨੰਗੇਜਵਾਦ ਦੀ ਇੱਕ ਉਦਾਹਰਣ ਸੀ। ਸਰੀਰਿਕ ਕਸ਼ਟਾਂ ਰਾਹੀਂ ਕਾਮਤ੍ਰਿਪਤੀ (Masochism) ਕਰਨ ਵਾਸਤੇ ਉਹ ਆਪਣੇ ਸਰੀਰ ਨੂੰ ਨਹੁੰਆਂ ਨਾਲ ਝਰੀਟਦੀ ਸੀ। ਆਪਣੇ ਪ੍ਰੇਮੀ ਰਾਹੀਂ ਇੰਝ ਕੀਤੇ ਜਾਣ ਦੀ ਕਲਪਨਾ ਕਰਕੇ ਉਹ ਅਜਿਹੇ ਦੁੱਖਾਂ ਵਿੱਚ ਅਨੰਦ ਮਾਣਦੀ ਸੀ।

ਲੜਾਈ ਝਗੜੇ ਦੌਰਾਨ ਬੰਦੇ ਦਾ ਦਿਉ ਕੱਦ ਬੁੱਤ ਬਣ ਜਾਣਾ ਮੇਰੀ ਇਸ ਧਾਰਨਾ ਦੀ ਪੁਸ਼ਟੀ ਕਰਦਾ ਹੈ ਕਿ ਲਤਾ ਇੱਕ ਮਜਬੂਤ ਡੀਲਡੌਲ ਵਾਲੇ ਵਿਅਕਤੀ ਨੂੰ ਪਸੰਦ ਕਰਦੀ ਸੀ। ਏਸੇ ਵਾਸਤੇ ਮੈਂ ਉਸਦੇ ਪਿਤਾ ਨੂੰ ਲਤਾ ਲਈ ਖਿਡਾਰੀ ਮੁੰਡਾ, ਪਤੀ ਵਜੋਂ ਚੁਨਣ ਲਈ ਸਲਾਹ ਦਿੱਤੀ ਸੀ।

**ਧਿਆਨ ਗੋਚਰੇ**

ਜਦੋਂ ਕਿ ਉਪਰੋਕਤ ਲਿਖਤ ਦੀਆਂ ਸਾਰੀਆਂ ਘਟਨਾਵਾਂ ਸੱਚੀਆਂ ਹਨ। ਕੁੱਝ ਖਾਸ ਕਾਰਨਾਂ ਕਰਕੇ ਇਸ ਵਿਚਲੇ ਵਿਅਕਤੀਆਂ ਅਤੇ ਥਾਵਾਂ ਦੇ ਨਾਂ ਮਨਘੜਤ ਹਨ।

## ਦਸਵੇਂ ਐਡੀਸ਼ਨ ਸਬੰਧੀ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਭਾਅ ਜੀ ਦੇ ਵਿਚਾਰ :-

ਤਰਕਸ਼ੀਲ ਲਹਿਰ ਦੀ ਮੁਢਲੀ ਪੁਸਤਕ '........ ਤੇ ਦੇਵ ਪੁਰਸ਼ ਹਾਰ ਗਏ' ਦਾ ਦਸਵਾਂ ਐਡੀਸ਼ਨ ਛਪਣਾ ਆਪਣੇ ਆਪ ਵਿੱਚ ਇੱਕ ਪ੍ਰਾਪਤੀ ਹੈ ਤੇ ਪੰਜਾਬੀਆਂ ਦੇ ਵਿਗਿਆਨਿਕ ਸਾਹਿਤ ਨਾਲ ਵੱਧ ਰਹੇ ਲਗਾਓ ਦਾ ਪੁਖਤਾ ਸਬੂਤ ਹੈ । ਸਿਦਕਵਾਨ ਤਰਕਸ਼ੀਲ ਕਾਮਿਆਂ ਦੇ ਯਤਨਾਂ ਨਾਲ ਹੁਣ ਤਰਕਸ਼ੀਲ ਲਹਿਰ ਲੋਕਾਂ ਵਿੱਚ ਆਪਣਾ ਗਿਣਨਯੋਗ ਥਾਂ ਬਣਾ ਚੁੱਕੀ ਏ । ਇਹ ਪੰਜਾਬ ਦੀਆਂ ਅਗਾਂਹਵਧੂ ਸ਼ਕਤੀਆਂ ਵੱਲੋਂ ਸਮਾਜਿਕ ਬਰਾਬਰੀ ਲਈ ਚਲਾਏ/ਕੀਤੇ ਜਾ ਰਹੇ ਸੰਘਰਸ਼ ਦਾ ਇੱਕ ਅੰਗ ਹੈ । ਆਪਣੇ ਜੀਵਨ ਵਿੱਚ ਤਰਕਸ਼ੀਲਤਾ ਨੂੰ ਅਪਣਾ ਕੇ ਅਮਰ ਸ਼ਹੀਦਾਂ ਦੇ ਸੁਪਨਿਆਂ ਦਾ ਨਵਾਂ ਨਰੋਆ ਸਮਾਜ ਸਿਰਜਣ ਲਈ ਅਜਿਹੀਆਂ ਲੋਕ-ਪੱਖੀ ਲਹਿਰਾਂ ਵਿੱਚ ਯੋਗਦਾਨ ਪਾਉਣਾ ਹਰ ਪੰਜਾਬੀ ਦਾ ਮੁੱਢਲਾ ਫਰਜ ਹੈ । ਆਓ ਆਪਾਂ ਸਾਰੇ ਆਪਣੀ ਮੰਜਿਲ ਦੀ ਪ੍ਰਾਪਤੀ ਲਈ ਅਜਿਹੇ ਸਾਹਿਤ ਨੂੰ ਆਪਣੇ ਵਿਚਾਰਾਂ ਦੇ ਅੰਗ-ਸੰਗ ਬਣਾਈਏ ।

**Published By**
**TARAKSHEEL SOCIETY PUNJAB (REGD.)**
**H.O. TARAKSHEEL BHAWAN, BARNALA**

